SACH
KHOJ
ACADEMY
(INTERNATIONAL)
*Discovering The Truth*

Founder
Bhai Dharam Singh Ji (Nihag Singh)



ਵਿਆਖਿਆਕਾਰ
ਆਤਮਕ ਖੋਜੀ ਭਾਈ ਧਰਮ ਸਿੰਘ ਜੀ (ਨਿਹੰਗ ਸਿੰਘ)

ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)




ਸਹਿਜ ਸਮਾਧਿ ਬਨਾਮ ਸੁੰਨ ਸਮਾਧਿ ਸਿਧ ਗੋਸਟਿ ਸਟੀਕ ਵਿਆਖਿਆਕਾਰ : ਆਤਮਕ ਖੋਜੀ ਭਾਈ ਧਰਮ ਸਿੰਘ ਜੀ (ਨਿਹੰਗ ਸਿੰਘ)



ਵਾਹਿਗੁਰੂ ਜੀ ਕੀ ਫਤਹਿ॥



# ਸਹਿਜ ਸਮਾਧਿ
## ਬਨਾਮ
# ਸੁੰਨ ਸਮਾਧਿ
# ਸਿਧ ਗੋਸਟਿ ਸਟੀਕ




ਵਿਆਖਿਆਕਾਰ
ਆਤਮਕ ਖੋਜੀ ਭਾਈ ਧਰਮ ਸਿੰਘ ਜੀ (ਨਿਹੰਗ ਸਿੰਘ)
ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)

SACH
KHOJ
ACADEMY
(INTERNATIONAL)
*Discovering The Truth*

Founder
Bhai Dharam Singh Ji (Nihag Singh)

# ਸਹਿਜ ਸਮਾਧਿ ਬਨਾਮ ਸੁੰਨ ਸਮਾਧਿ

## ਸਿਧ ਗੋਸਟਿ ਸਟੀਕ

ਵਿਸ਼ੇਸ਼ ਤੌਰ ਤੇ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ
ਪ੍ਰਤੀ ਦਰਦ ਰੱਖਣ ਵਾਲਿਆਂ ਲਈ

ਵਿਆਖਿਆਕਾਰ :
ਭਾਈ ਧਰਮ ਸਿੰਘ ਜੀ (ਨਿਹੰਗ ਸਿੰਘ)

ਪ੍ਰਕਾਸ਼ਕ :
ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)

# SAHJ SAMADHI VRS. SUNN SAMADHI

**(SIDH GHOST STEEK)**

**By**

**BHAI DHARAM SINGH JI (NIHANG SINGH)**

**ਬਾਨੀ :**

**ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)**

**ISBN No. : 978-93-93842-04-6**

**ਕੀਮਤ : 360/- ਰੁਪਏ**

**ਪਹਿਲੀ ਅਡੀਸ਼ਨ - 1999**
**ਦੂਜੀ ਅਡੀਸ਼ਨ - 2022**

Year 2022

Printed by : **Zohra Publication**
Patiala-147001 (Punjab)

**Produced and Bound in India**

## ਬਿਲਾਵਲੁ ਮਹਲਾ ੫ ॥

ਸਹਜ ਸਮਾਧਿ ਅਨੰਦ ਸੂਖ ਪੂਰੇ ਗੁਰਿ ਦੀਨ ॥
ਸਦਾ ਸਹਾਈ ਸੰਗਿ ਪ੍ਰਭ ਅੰਮ੍ਰਿਤ ਗੁਣ ਚੀਨ ॥ ਰਹਾਉ ॥
ਜੈ ਜੈ ਕਾਰੁ ਜਗਤ੍ਰ ਮਹਿ ਲੋਚਹਿ ਸਭਿ ਜੀਆ ॥
ਸੁਪ੍ਰਸੰਨ ਭਏ ਸਤਿਗੁਰ ਪ੍ਰਭੂ ਕਛੁ ਬਿਘਨੁ ਨ ਥੀਆ ॥ ੧ ॥
ਜਾ ਕਾ ਅੰਗੁ ਦਇਆਲ ਪ੍ਰਭ ਤਾ ਕੇ ਸਭ ਦਾਸ ॥
ਸਦਾ ਸਦਾ ਵਡਿਆਈਆ ਨਾਨਕ ਗੁਰ ਪਾਸਿ ॥ ੨ ॥ ੧੨ ॥ ੩੦ ॥

# ਪ੍ਰਸਤਾਵਨਾ

ਧਰਮ ਚਰਚਾ ਦਾ ਵਿਸ਼ਾ ਅਤੀ ਸੂਖ਼ਮ ਵਿਸ਼ਾ ਹੈ। ਇਹ ਸੁਰਤ, ਮਤ, ਮਨ ਅਤੇ ਬੁਧ ਨਾਲ ਸੰਬੰਧਿਤ ਨਿਰਾਕਾਰੀ ਦੁਨੀਆਂ ਦਾ ਵਿਸ਼ਾ ਹੈ। ਗੱਲਬਾਤ (ਚਰਚਾ) ਭਾਵੇਂ ਸੰਸਾਰੀ ਭਾਸ਼ਾ ਵਿੱਚ ਹੀ ਕਰਨੀ ਹੁੰਦੀ ਹੈ, ਪਰ ਇਹ ਸੰਸਾਰੀ ਭਾਸ਼ਾ ਇਸ ਵਿਸ਼ੇ ਵਿੱਚ ਅਪੰਗ ਮਲੂਮ ਦਿੰਦੀ ਹੈ। ਇਹ ਵਿਸ਼ਾ ਮਨੁੱਖੀ ਗਿਆਨ ਇੰਦਰਿਆਂ ਅਤੇ ਮਨੁੱਖੀ ਬੁੱਧੀ ਤੋਂ ਪਰੇ ਦਾ ਵਿਸ਼ਾ ਹੈ, ਪਰ ਸੰਸਾਰੀ (ਸਾਡੀ) ਭਾਸ਼ਾ ਮਨੁੱਖੀ ਬੁੱਧੀ ਦੀ ਹੀ ਉਪਜ ਹੈ।

ਦੂਸਰੀ ਮੁਸ਼ਕਲ ਇਹ ਆਉਂਦੀ ਹੈ ਕਿ ਸਾਡੀ ਭਾਸ਼ਾ ਸਾਕਾਰੀ ਦੁਨੀਆਂ ਲਈ ਘੜੀ ਹੋਈ ਭਾਸ਼ਾ ਹੈ। ਧਰਮ ਚਰਚਾ ਅੰਦਰ ਗੱਲਬਾਤ, ਵਿਚਾਰ-ਵਟਾਂਦਰੇ ਦਾ ਵਿਸ਼ਾ ਨਿਰਾਕਾਰੀ ਹੁੰਦਾ ਹੈ। ਇਹੀ ਕਾਰਨ ਹੈ ਕਿ ਸਾਡੀ ਭਾਸ਼ਾ ਪੈਰ ਪੈਰ ਤੇ ਅਪੰਗ ਬਣਦੀ ਚਲੀ ਜਾਂਦੀ ਹੈ। ਜਿਸ ਕਰਕੇ ਚਰਚਾ (ਗੱਲ) ਨੂੰ ਜਾਰੀ ਰੱਖਣ ਲਈ, ਇਸ ਭਾਸ਼ਾ ਨੂੰ ਨਵੇਂ ਅੰਗ ਪ੍ਰਦਾਨ ਕਰਨੇ ਪੈਂਦੇ ਹਨ। ਇਸੇ ਲੋੜ ਨੂੰ ਪੂਰਾ ਕਰਨ ਲਈ ਗੁਰਬਾਣੀ ਅੰਦਰ ਸੈਂਕੜੇ ਸ਼ਬਦਾਂ ਨੂੰ ਨਵੇਂ ਅਰਥ ਦੇਣੇ ਪਏ। ਜਿਸ ਕਰਕੇ ਗੁਰਬਾਣੀ ਦੀ ਭਾਸ਼ਾ ਅਤੇ ਸਾਡੀ ਭਾਸ਼ਾ ਵਿੱਚ ਜ਼ਮੀਨ ਅਸਮਾਨ ਵਰਗਾ ਅੰਤਰ ਪੈਦਾ ਹੋ ਗਿਆ। ਇਹੀ ਅੰਤਰ ਅੱਜ ਗੁਰਬਾਣੀ ਦੇ ਤੱਤ ਗਿਆਨ ਨੂੰ ਸਮਝਣ ਵਿੱਚ ਅੜਿੱਕਾ ਬਣਿਆ ਹੋਇਆ ਹੈ। ਗੁਰਬਾਣੀ ਨੂੰ ਪੂਰਨ ਗੁਰੂ ਦਾ ਦਰਜਾ ਪ੍ਰਾਪਤ ਹੈ। ਇਸ ਲਈ ਗੁਰਬਾਣੀ ਨੂੰ ਸਮਝਣ ਲਈ ਸਾਨੂੰ, ਗੁਰਬਾਣੀ ਤੋਂ ਛੁਟ ਕਿਸੇ ਵੀ ਦੂਜੇ ਗ੍ਰੰਥ ਜਾਂ ਡਿਕਸ਼ਨਰੀ ਦੀ, ਉਨ੍ਹਾਂ ਸ਼ਬਦਾਂ ਲਈ ਅਣਦੇਖੀ ਕਰ ਦੇਣੀ ਚਾਹੀਦੀ ਹੈ ਜਿਨਾਂ ਦੇ ਅਰਥ ਗੁਰਬਾਣੀ ਅੰਦਰ ਮੌਜੂਦ ਹਨ। ਕਹਿਣ ਦਾ ਭਾਵ ਇਹ ਹੈ ਕਿ ਜਿਨ੍ਹਾਂ ਲਫਜ਼ਾਂ ਨੂੰ ਗੁਰਬਾਣੀ ਦੇ ਨਵੇਂ ਅਰਥ ਦੇ ਦਿੱਤੇ ਹਨ, ਗੁਰਬਾਣੀ ਨੂੰ ਸਮਝਣ ਲੱਗਿਆਂ ਉਨਾਂ ਸ਼ਬਦਾਂ ਦੇ ਅਰਥ ਗੁਰਬਾਣੀ ਵਾਲੇ ਹੀ ਰਹਿਣਗੇ।

ਗੁਰਮਤਿ ਵਿਚਾਰਧਾਰਾ ਕੋਈ ਨਵੀਂ ਵਿਚਾਰਧਾਰਾ ਨਹੀਂ ਹੈ। ਵੇਦਾਂ ਵਿੱਚ ਵੀ ਤੱਤ ਗਿਆਨ ਕਰਾਉਣ ਵਾਲੇ ਸਲੋਕ ਦਰਜ ਹਨ। ਭਾਵੇਂ ਉਹ ਸੰਸਾਰੀ ਗਿਆਨ ਦੇ ਦੂਸਰੇ ਸਲੋਕਾਂ ਵਿੱਚ ਹੀ ਰਲਗੱਡ ਹਨ। ਭਗਤ ਕਬੀਰ ਜੀ ਅਨੁਸਾਰ:-

**ਨਾਰਦ ਬਚਨ ਬਿਆਸੁ ਕਹਤ ਹੈ ਸੁਕ ਕਉ ਪੂਛਹੁ ਜਾਈ॥**
**ਕਹਿ ਕਬੀਰ ਰਾਮੈ ਰਮਿ ਛੂਟਹੁ ਨਾਹਿ ਤ ਬੂਡੇ ਭਾਈ॥ (੧੧੦੩)**

ਇਹ ਉਪਦੇਸ਼ ਭਗਤ ਜੀ ਨੇ ਕਾਸ਼ੀ ਮਤ ਦੇ ਧਾਰਨੀਆਂ ਨੂੰ ਕਾਸ਼ੀ ਵਿੱਚ ਬੈਠ ਕੇ ਹੀ ਦਿੱਤਾ ਸੀ। ਕਿਉਂਕਿ ਕਾਸ਼ੀ ਦੇ ਵਿਦਵਾਨਾਂ ਦੇ ਗੁਰੂਆਂ ਨੇ (ਨਿਰਾਕਾਰੀ) ਬਾਣੀ ਨੂੰ ਸੰਸਾਰੀ ਅਰਥ ਦੇ ਕੇ ਗੰਧਲਾ ਕਰ ਦਿੱਤਾ ਸੀ। ਸਿੱਟੇ ਵੱਜੋਂ ਵੇਦ ਮਤ (ਗੁਰਮਤਿ) ਤੋਂ ਦਿਸ਼ਾ ਹੀਣ ਹੋਣ ਕਰਕੇ ਸਿੰਮ੍ਰਤੀਆਂ ਅਤੇ ਸ਼ਾਸਤ੍ਰਾਂ ਅੰਦਰ ਪੁੰਨ ਪਾਪ ਦੀ ਵਿਚਾਰਧਾਰਾ ਨੂੰ ਜਨਮ ਦੇ ਦਿੱਤਾ ਸੀ। ਭਗਤ ਜੀ ਨੇ ਉਨ੍ਹਾਂ ਨੂੰ ਚੇਤਾਵਨੀ ਦੇਦਿਆਂ ਉਪਰੋਕਤ ਪੰਕਤੀਆਂ ਉਚਾਰਨ ਕੀਤੀਆਂ ਸੀ ਕਿ ਨਾਰਦ ਜੀ ਦਾ ਉਪਦੇਸ਼ ਜਿਸ ਦਾ ਪ੍ਰਚਾਰ ਬਿਆਸ ਜੀ ਕਰਦੇ

ਰਹੇ ਅਤੇ ਸੁਕਦੇਵ ਸੁਆਮੀ ਨੇ ਭੀ ਉਸੇ ਵਿਚਾਰਧਾਰਾ ਦੀ ਪੁਸ਼ਟੀ ਕੀਤੀ ਹੈ ਕਿ ਘਟ ਘਟ ਅੰਦਰ ਵਸ ਰਹੇ ਰਾਮ (ਸਾਚ ਸ਼ਬਦ) ਨਾਲ ਜੁੜ ਕੇ, ਲੀਨ ਹੋ ਕੇ ਇਸ ਭਵਸਾਗਰ ਤੋਂ ਛੁਟਕਾਰਾ ਸੰਭਵ ਹੈ। ਨਹੀਂ ਇਸ ਭਵਸਾਗਰ ਅੰਦਰ ਗੋਤੇ ਤਾਂ ਅਸੀਂ ਖਾ ਹੀ ਰਹੇ ਹਾਂ। ਇਸ ਤੋਂ ਪਤਾ ਲਗਦਾ ਹੈ ਕਿ ਗੁਰਮਤਿ ਹੀ ਵੈਦਿਕ ਵਿਚਾਰਧਾਰਾ ਸੀ, ਬਾਕੀ ਦੀਆਂ ਸਭ ਮੱਤਾਂ ਇਸ ਵਿਚੋਂ ਹੀ ਦਿਸ਼ਾ ਹੀਣ ਹੋ ਕੇ ਵਜੂਦ ਵਿੱਚ ਆਈਆਂ ਹਨ।

ਭਾਵੇਂ ਕਾਸ਼ੀ ਮਤ ਵਾਲੇ ਆਪਣੀ ਮਤ ਨੂੰ ਪੁਰਾਣੀ ਮਤ (ਸਨਾਤਨ ਮਤ) ਆਖਦੇ ਹਨ। ਪਰ ਇਸ ਸਿੰਮ੍ਰਤੀਆਂ ਅਤੇ ਸ਼ਾਸਤ੍ਰਾਂ ਉੱਤੇ ਆਧਾਰਿਤ ਮਤ ਦੇ ਧਾਰਨੀਆਂ ਨੂੰ ਭਗਤ ਕਬੀਰ ਜੀ ਨੇ ਇੱਕ Warning ਦਿੱਤੀ ਸੀ, ਜਿਹੜੀ ਕਿ ਉਨ੍ਹਾਂ ਦੀ ਬਾਣੀ ਵਿੱਚ ਗੁਰੂ ਗ੍ਰੰਥ ਸਾਹਿਬ ਅੰਦਰ ਅੰਕਿਤ ਹੈ:-

**ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ॥ ਸਾਂਕਲ ਜੇਵਰੀ ਲੈ ਹੈ ਆਈ॥(੩੧੯)**

ਕਬੀਰ ਜੀ ਆਖ ਰਹੇ ਹਨ ਕਿ ਹੇ ਸਿਮ੍ਰਤੀਆਂ ਅਤੇ ਸ਼ਾਸਤ੍ਰਾਂ ਦੇ ਪ੍ਰੇਮੀਓ ਇੱਕ ਗੱਲ ਸਾਡੀ ਧਿਆਨ ਨਾਲ ਸੁਣ ਲਉ ਕਿ ਇਹਨਾਂ ਸਿਮ੍ਰਤੀਆਂ ਅਤੇ ਸ਼ਾਸਤ੍ਰਾਂ ਦੀ ਮਤ, ਜਿਸਨੂੰ ਕਿ ਤੁਸੀਂ ਵੈਦਿਕ ਮਤ ਨਾਲੋਂ ਨਿਖੇੜ ਕੇ ਪੁੰਨ ਪਾਪ ਦੀ ਵਿਚਾਰਧਾਰਾ ਬਣਾ ਲਿਆ ਹੈ ਇਹ ਮਤ ਤੁਹਾਨੂੰ ਮਾਇਆ ਨਾਲ ਪੱਕੀ ਤਰ੍ਹਾਂ ਨਰੜ ਦੇਣ ਲਈ ਰੱਸੇ ਅਤੇ ਸੰਗਲ ਭੀ ਨਾਲ ਲੈ ਕੇ ਆਈ ਹੈ। ਹੁਣ ਤੁਸੀਂ ਯਕੀਨ ਰੱਖਣਾ ਕਿ ਇਸ ਮਤ ਨੇ ਤੁਹਾਨੂੰ ਕਦੇ ਵੀ ਮਾਇਆ (ਭਵਸਾਗਰ) ਤੋਂ ਬਾਹਰ ਨਹੀਂ ਨਿਕਲਣ ਦੇਣਾ। ਸੰਸਾਰ ਦੇ ਭੋਲੇ-ਭਾਲੇ ਲੋਕਾਂ ਨੂੰ ਮੁਕਤੀ ਦਵਾ ਦੇਣ ਦਾ ਝਾਂਸਾ ਦੇ ਕੇ ਗੁਮਰਾਹ ਕਰਨ ਵਾਲਿਓ, ਤੁਹਾਨੂੰ ਤਾਂ ਖੁਦ ਵੀ ਹੁਣ ਮੁਕਤੀ ਮਿਲਣ ਦੇ ਸਾਰੇ ਦਰਵਾਜੇ ਬੰਦ ਹੋ ਗਏ ਨੇ। ਇਸ ਕਰਕੇ ਤੁਹਾਨੂੰ ਤਾਂ ਹੁਣ ਮੁਕਤੀ ਦੀ ਇੱਛਾ ਹੀ ਤਿਆਗ ਦੇਣੀ ਚਾਹੀਦੀ ਹੈ।

ਸਤਿਗੁਰੂ ਜੀ ਦੀ ਇਸੇ ਕਾਸ਼ੀ ਮਤ ਦੇ ਧਾਰਨੀ ਜੋਗੀਆਂ ਨਾਲ ਹੋਈ ਚਰਚਾ **ਸਿਧ ਗੋਸਟਿ ਬਾਣੀ** ਵਿੱਚ ਦਰਜ ਹੈ। ਜਿਨ੍ਹਾਂ ਨੂੰ ਵਿਰਸੇ ਵਿੱਚ ਇਹ ਕਾਸ਼ੀ ਮਤ, ਰਿਸ਼ੀਆਂ ਮੁਨੀਆਂ ਦੇ ਸਮੇਂ ਦੀ ਘੜੀ ਹੋਈ (ਮਨਮਤ) ਪ੍ਰਾਪਤ ਹੋਈ ਹੈ। ਭਾਵੇਂ ਇਹ ਚਰਚਾ ਸਤਿਗੁਰੂ ਜੀ ਤੋਂ ਪਹਿਲਾਂ ਭਗਤ ਕਬੀਰ ਜੀ ਨਾਲ ਵੀ ਹੁੰਦੀ ਰਹਿੰਦੀ ਸੀ ਜਿਹੜੇ ਕਿ ਇਸ ਕਾਸ਼ੀ ਸ਼ਹਿਰ ਦੇ ਹੀ ਰਹਿਣ ਵਾਲੇ ਸਨ। ਇਸ ਚਰਚਾ ਪਿੱਛੇ ਭਗਤਾਂ ਜਾਂ ਗੁਰੂ ਸਾਹਿਬਾਨ ਦਾ ਉਦੇਸ਼ ਜੋਗੀਆਂ ਜਾਂ ਪੰਡਿਆ ਆਦਿ ਨੂੰ ਨੀਚਾ ਦਿਖਾਉਣ ਦਾ ਨਹੀਂ ਸੀ। ਉਨ੍ਹਾਂ ਦਾ ਉਪਦੇਸ਼ ਤਾਂ ਕੇਵਲ ਇਨ੍ਹਾਂ ਅਖੌਤੀ ਜਗਤ ਗੁਰੂਆਂ ਨੂੰ ਸੱਚ ਦੇ ਮਾਰਗ ਦਾ ਦਰਸ਼ਨ ਕਰਵਾਉਣਾ ਅਤੇ ਕੁਮਾਰਗ ਜਾਣ ਤੋਂ ਸਮਝਾਉਣ ਦਾ ਹੀ ਸੀ।

ਜਿਵੇਂ ਪਹਿਲਾਂ ਵੀ ਦੱਸਿਆ ਗਿਆ ਹੈ ਕਿ ਕਾਸ਼ੀ ਮਤ ਦਾ ਜਨਮ ਬੇਦ ਬਾਣੀ ਨੂੰ ਗਲਤ ਅਰਥ ਦੇਣ ਦੇ ਸਿੱਟੇ ਵੱਜੋਂ ਹੀ ਹੋਇਆ ਸੀ। ਬੇਦ ਵਿੱਚ ਵਰਤੇ ਗਏ ਲਫਜ਼ਾਂ ਦੇ ਅਰਥ ਬਦਲ ਦਿੱਤੇ ਗਏ ਸਨ। ਜਿਸ ਕਾਰਨ ਸੱਚ ਦਾ ਵਖਿਆਨ ਕਰ ਸਕਣਾ ਹੀ ਅਸੰਭਵ ਬਣ ਗਿਆ। ਬੇਦ ਬਾਣੀ ਜਾਂ ਗੁਰਬਾਣੀ ਪੱਕੀ ਬਾਣੀ ਹੈ। ਸਾਡੀ ਸੰਸਾਰੀ ਬਾਣੀ ਕੱਚੀ ਬਾਣੀ ਹੀ ਹੈ। ਬੇਦ ਬਾਣੀ ਵਿੱਚ ਹੀ ਸੱਚ ਦੀ ਗੱਲ ਆਖੀ ਜਾ ਸਕਦੀ ਹੈ। ਇਸੇ ਲਈ ਇਸ ਨੂੰ ਪੱਕੀ ਬਾਣੀ ਭਾਵ ਨਾ ਕੱਟੀ ਜਾਣ ਵਾਲੀ ਗੱਲ (ਮੱਤ) ਜਾਂ ਦੂਜੇ ਸ਼ਬਦਾਂ

ਵਿੱਚ ਸੰਸਾਰ ਦੇ ਕਿਸੇ ਵੀ ਤਰਕ ਦੀ ਮਾਰ ਤੋਂ ਪਰੇ ਦੀ ਗੱਲ ਮੰਨਿਆ ਗਿਆ ਹੈ। ਦੂਜੇ ਪਾਸੇ ਕੱਚੀ ਬਾਣੀ, ਸੰਸਾਰੀ ਭਾਸ਼ਾ ਜਿਹੜੀ ਕਿ, ਸੱਚ ਦੀ ਕਸੌਟੀ ਤੇ ਪੂਰੀ ਉਤਰਨ ਵਿੱਚ ਅਸਮਰੱਥ ਹੈ, ਬੇਦ ਬਾਣੀ ਦਾ ਹੀ ਵਿਦਵਾਨਾਂ ਦੁਆਰਾ ਵਿਗਾੜਿਆ ਹੋਇਆ ਰੂਪ ਹੈ।

ਗੁਰਬਾਣੀ ਅੰਦਰ ਵਿੱਦਿਆ ਨੂੰ ਬੁੱਧੀ ਤੋਂ ਥੱਲੇ ਦਾ ਦਰਜਾ ਪ੍ਰਾਪਤ ਹੈ ਕਿਉਂਕਿ ਵਿੱਦਿਆ ਬੁੱਧੀ ਦੀ ਹੀ ਉਪਜ ਹੈ। ਇਸੇ ਲਈ ਗੁਰਮਤਿ ਨੇ ਬੁੱਧੀਵਾਨਾਂ ਨੂੰ ਤਾਂ ਆਦਰ ਦਿੱਤਾ ਹੈ, ਪਰ ਕੋਰੇ ਵਿਦਵਾਨਾਂ ਨੂੰ ਮੂਰਖ ਹੀ ਮੰਨਿਆ ਹੈ। ਜਿਨ੍ਹਾਂ ਵਿਦਵਾਨਾਂ ਨੇ ਪੜ੍ਹ ਕੇ ਬੁੱਝਿਆ ਨਹੀਂ ਉਹ ਗੁਰਮਤਿ ਅਨੁਸਾਰ ਮੂਰਖਾਂ ਦੀ ਸ਼੍ਰੇਣੀ ਦੇ ਵਿਦਵਾਨ ਹੀ ਹੁੰਦੇ ਹਨ। ਇਸੇ ਲਈ ਗੁਰਬਾਣੀ ਨੇ ਕੇਵਲ ਪੜ੍ਹਨ ਨੂੰ ਹੀ ਕਾਫ਼ੀ ਨਹੀਂ ਸਮਝਿਆ। ਪੜ੍ਹ ਕੇ ਵਿਚਾਰਦੇ ਰਹਿਣਾ ਹੀ ਗੁਰਮਤਿ ਦਾ ਆਦੇਸ਼ ਹੈ। ਪਰ ਸਾਡੇ ਪੜ੍ਹਨ ਦਾ ਵਿਸ਼ਾ ਵੀ ਐਸਾ ਹੋਣਾ ਚਾਹੀਦਾ ਹੈ ਕਿ ਸਾਡੇ ਅੰਦਰਲੇ ਵੱਡੇ ਵਿਕਾਰ, ਜਿਸ ਦੇ ਪੜ੍ਹ ਲੈਣ ਨਾਲ ਖਤਮ ਹੋ ਜਾਣ। ਭਾਵ ਜਿਸ ਵਿੱਦਿਆ ਨਾਲ ਲਬ, ਲੋਭ ਅਤੇ ਹੰਕਾਰ ਸਮਾਪਤ ਨਹੀਂ ਹੁੰਦੇ, ਉਸ ਦੇ ਪੜ੍ਹਨ ਦਾ ਲਾਭ ਘੱਟ ਅਤੇ ਹਾਨੀ ਹੋ ਜਾਣ ਦਾ ਡਰ ਜ਼ਿਆਦਾ ਹੁੰਦਾ ਹੈ। ਇਸੇ ਦ੍ਰਿਸ਼ਟੀ ਕੋਣ ਤੋਂ ਗੁਰਮਤਿ ਨੇ ਐਸੀ ਵਿੱਦਿਆ ਨੂੰ ਚੰਗਾ ਨਹੀਂ ਮੰਨਿਆ ਜਿਸ ਨਾਲ ਲਬ, ਲੋਭ ਅਤੇ ਹੰਕਾਰ ਦਾ ਨਾਸ ਨਾ ਹੁੰਦਾ ਹੋਵੇ। ਕਿਉਂਕਿ ਐਸੀ ਵਿੱਦਿਆ ਮਨ ਵਿਚਲੇ ਹੰਕਾਰ ਨੂੰ ਸ਼ਕਤੀ ਪ੍ਰਦਾਨ ਕਰਨ ਵਾਲੀ ਹੀ ਹੁੰਦੀ ਹੈ ਅਤੇ ਹੰਕਾਰੀ ਮਨ **ਨਾਮੁ** ਦਾ, ਸੱਚ ਦਾ ਵਿਰੋਧ ਕਰਨ ਵਾਲਾ ਹੀ ਹੁੰਦਾ ਹੈ। ਹੰਕਾਰ ਅਤੇ ਨਾਮ ਇੱਕੋ ਹਿਰਦੇ ਵਿੱਚ ਇਕੱਠੇ ਨਹੀਂ ਰਹਿ ਸਕਦੇ। ਇਹੀ ਕਾਰਨ ਰਿਹਾ ਹੈ ਰਿਸ਼ੀਆਂ ਮੁਨੀਆਂ ਤੋਂ ਲੈ ਕੇ ਹੁਣ ਤੱਕ ਇਨ੍ਹਾਂ ਵਿਦਵਾਨਾਂ ਦੇ ਸੱਚ ਨੂੰ ਕਬੂਲ ਨਾ ਕਰਨ ਦਾ। ਨਹੀਂ ਤਾਂ ਸੱਚ ਦੀ ਗੱਲ ਕਰਨ ਵਾਲੇ ਬ੍ਰਹਮ ਰਿਸ਼ੀ, ਬ੍ਰਹਮ ਗਿਆਨੀ, ਨਾਰਦ, ਵਿਆਸ ਜਾਂ ਸੁਕਦੇਵ ਵਰਗੇ ਰਿਸ਼ੀਆਂ ਮੁਨੀਆਂ ਦੇ ਸਮੇਂ ਵੀ ਮੌਜੂਦ ਸਨ। ਪਰ ਆਪਣੀ ਵਿੱਦਿਆ ਦੇ ਹੰਕਾਰ ਵਿੱਚ ਮੱਤੇ ਹੋਏ, ਦੂਸਰੀ ਗੱਲ, ਜਿਹੜੀ ਕਿ ਉਨ੍ਹਾਂ ਦੀ ਆਪਣੀ ਸੋਚ ਨਾਲ ਮੇਲ ਨਾ ਖਾਂਦੀ ਹੋਵੇ ਕਿਵੇਂ ਮੰਨ ਸਕਦੇ ਹਨ। ਬੁੱਧੀਵਾਨਾਂ ਵਿੱਚ ਵਿਦਵਾਨਾਂ ਵਾਲਾ ਇਹ ਅਉਗਣ ਨਹੀਂ ਹੁੰਦਾ। ਉਨ੍ਹਾਂ ਨੂੰ ਜਿੰਨਾ ਚਿਰ ਸੱਚ ਦੀ ਪ੍ਰਾਪਤੀ ਨਾ ਹੋਵੇ, ਗੱਲ ਹੋਰ ਹੈ। ਜਦ ਉਨ੍ਹਾਂ ਨੂੰ ਸੱਚ ਦਾ ਪਤਾ ਲੱਗ ਜਾਵੇ, ਉਹ ਆਪਣੀ ਪਿਛਲੀ ਕਮਾਈ ਦੇ ਕੁਗਿਆਨ ਨੂੰ ਸੱਚ ਦੀ ਭੇਟ ਚੜ੍ਹਾ ਦੇਣ ਵਿੱਚ ਦੇਰ ਨਹੀਂ ਕਰਦੇ। ਵਿਦਵਾਨਾਂ ਵਾਂਗ ਉਹ ਸੱਚ ਧਰਮ ਦੇ ਵਿਸ਼ੇ ਨੂੰ ਵਾਦ-ਵਿਵਾਦ ਦਾ ਵਿਸ਼ਾ ਨਹੀਂ ਬਣਾਉਂਦੇ। ਕਿਉਂਕਿ ਸੱਚ ਧਰਮ ਦਾ ਵਿਸ਼ਾ ਤਾਂ ਵਿਚਾਰ ਦਾ ਵਿਸ਼ਾ ਹੈ। ਇਸ ਤੋਂ ਵੀ ਅੱਗੇ ਜਦ ਗੁਰਮਤਿ ਸੰਸਾਰੀ ਮੱਤਾਂ ਦੀ ਵਿੱਦਿਆ ਨੂੰ ਅਵਿੱਦਿਆ ਆਖ ਦਿੰਦੀ ਹੈ, ਤਾਂ ਗੁਰਮੁਖਾਂ ਅਤੇ ਮਨ ਮਤੀਆਂ ਵਿਚਾਲੇ (ਫਾਸਲਾ) ਪਾੜ ਹੋਰ ਵੀ ਡੂੰਘਾ ਹੋ ਜਾਂਦਾ ਹੈ ਜਿਵੇਂ:

**ਮਾਧੋ ਅਬਿਦਿਆ ਹਿਤ ਕੀਨ ਬਿਬੇਕ ਦੀਪ ਮਲੀਨ॥**

ਅਵਿੱਦਿਆ ਦੇ ਪ੍ਰੇਮ ਨਾਲ, ਮਨ ਦੀ ਵਿਵੇਕ ਬੁੱਧੀ ਮਲੀਨ ਹੋ ਗਈ, ਭਾਵ ਜਨਮ ਲੈਣ ਉਪਰੰਤ ਜੋ ਕੁੱਝ ਵੀ ਅਸੀਂ ਬੋਲਦੇ ਜਾਂ ਸੁਣਦੇ ਹਾਂ ਉਸ ਨਾਲ ਸਾਡੀ ਬਿਬੇਕ ਬੁੱਧੀ ਮਲੀਨ ਹੁੰਦੀ ਰਹਿੰਦੀ ਹੈ। ਸੰਸਾਰੀ ਬੋਲੀ ਜਿਹੜੀ ਅਸੀਂ ਸਿਖ ਲਈ, ਉਹ ਨਿਰਾਕਾਰੀ ਗਿਆਨ, ਆਤਮ ਗਿਆਨ ਪ੍ਰਾਪਤ ਕਰਨ ਵੇਲੇ ਅੜਿੱਕਾ ਹੀ ਬਣੇਗੀ। ਕਿਉਂਕਿ ਮਾਂ-

ਬਾਪ, ਭੈਣ-ਭਾਈ, ਇਸਤਰੀ-ਪੁਰਸ਼, ਪੁੰਨ-ਪਾਪ, ਸਵਰਗ-ਨਰਕ, ਤੇਰ-ਮੇਰ, ਸੱਚ-ਝੂਠ, ਜੰਮਣਾ-ਮਰਨਾ, ਮਾੜਾ-ਚੰਗਾ, ਹਾਨੀ-ਲਾਭ, ਜਸ-ਅਪਜਸ ਆਦਿ ਸ਼ਬਦਾਂ ਦੇ ਅਰਥ ਜੋ ਅਸੀਂ ਸਮਝ ਲਏ ਹਨ, ਉਹ ਪੱਕੀ ਬਾਣੀ ਗੁਰਮਤਿ ਨੂੰ ਸਮਝਣ ਵੇਲੇ ਸਾਨੂੰ ਹਾਨੀ ਕਾਰਕ ਹੀ ਸਿੱਧ ਹੋਣਗੇ। ਗੁਰਮਤਿ ਦੇ ਤਾਂ ਤੀਰਥ, ਇਸ਼ਨਾਨ, ਦਾਨ, ਨਾਮ, ਪੂਜਾ, ਜਪ, ਸਿਮਰਨ, ਤਪ, ਸੇਵਾ, ਸਾਧਨਾ, ਵਰਤ, ਅੰਮ੍ਰਿਤ, ਰਹਿਤ ਆਦਿ ਸ਼ਬਦਾਂ ਦੇ ਅਰਥ ਵੀ ਸੰਸਾਰੀ ਮੱਤਾਂ ਨਾਲੋਂ ਵੱਖਰੇ ਹਨ। ਜਦੋਂ ਇਨ੍ਹਾਂ ਸੈਂਕੜੇ ਲਫਜ਼ਾਂ ਦੇ ਅਰਥ ਹੀ ਬਦਲ ਜਾਂਦੇ ਹਨ ਤਾਂ ਆਮ ਆਦਮੀ ਲਈ ਗੁਰਮਤਿ ਦੇ ਮਾਰਗ ਨੂੰ ਧਾਰਨ ਕਰਨਾ ਅਤਿ ਕਠਿਨ ਹੋ ਜਾਂਦਾ ਹੈ। ਉਨ੍ਹਾਂ ਮਨਮੁਖਾਂ ਨੂੰ ਗੁਰਮੁੱਖਾਂ ਦੀ ਭਾਸ਼ਾ ਕਿਸੇ ਫਰਜ਼ੀ ਦੁਨੀਆਂ ਦੀ ਬੋਲੀ ਭਾਸਣ ਲੱਗ ਪੈਂਦੀ ਹੈ। ਫਿਰ ਉਨ੍ਹਾਂ ਸ਼ਾਤਰ ਲੋਕਾਂ ਨੂੰ ਜਿਹੜੇ ਕਿ ਅਖੌਤੀ ਧਰਮਾਂ ਦੇ ਅਡੰਬਰੀ ਗੁਰੂ ਬਣੇ ਬੈਠੇ ਹੁੰਦੇ ਹਨ, ਇਸ ਗੁਰਮੁਖੀ ਭਾਸ਼ਾ ਨੂੰ ਪਾਗਲਾਂ ਦੀ ਦੁਨੀਆਂ ਦੀ ਭਾਸ਼ਾ ਗਰਦਾਨਣ ਦਾ ਮੌਕਾ ਮਿਲ ਜਾਂਦਾ ਹੈ। ਜਿਹੜੇ ਕਿ ਆਪਣੀਆਂ ਝੂਠ ਦੀਆਂ ਦੁਕਾਨਾਂ ਨੂੰ, ਇਸ ਸੱਚ ਧਰਮ ਦੇ ਪਰਿਹਾਰ ਤੋਂ ਬਚਾਉਣ ਦੇ ਕਿਸੇ ਮੌਕੇ ਦੀ ਤਲਾਸ਼ ਵਿੱਚ ਦੜ ਵੱਟੀ ਬੈਠੇ ਹੁੰਦੇ ਹਨ। ਕਿਉਂਕਿ ਸੱਚ ਦਾ ਵਿਰੋਧ ਖੁੱਲ੍ਹੇ ਆਮ ਐਲਾਨੀਆ ਕਰਨ ਵਿੱਚ ਉਹ ਆਪਣੇ ਆਪ ਨੂੰ ਅਸਮਰੱਥ ਸਮਝਦੇ ਹੁੰਦੇ ਹਨ। ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਜੇ ਝੂਠ, ਸੱਚਦਾ ਵਿਰੋਧ ਕਰਨ ਲਈ ਮੈਦਾਨ ਵਿੱਚ ਆ ਜਾਵੇ ਤਾਂ ਉਸ ਦੀ ਹਮੇਸ਼ਾਂ ਲਈ ਮੌਤ ਹੋ ਜਾਇਆ ਕਰਦੀ ਹੈ।

ਜੋਗੀਆਂ ਕੋਲ ਵੀ ਸੱਚ ਧਰਮ ਤੋਂ ਦਿਸ਼ਾਹੀਣ ਜੋਗ-ਮਤ ਹੀ ਸੀ। ਜਿਸ ਦੁਆਰਾ ਕਿ ਉਹ ਲੋਕਾਂ ਨੂੰ ਰਿਧੀਆਂ ਸਿਧੀਆਂ ਦੇ ਮਾਲਕ ਹੋ ਜਾਣ ਦਾ ਪ੍ਰਚਾਰ ਕਰਕੇ ਹੀ ਆਪਣੇ ਪਿੱਛੇ ਲਾਈ ਰੱਖਦੇ ਸਨ। ਇਸ ਦੇ ਮੁਕਾਬਲੇ ਉੱਤੇ ਗੁਰਮਤਿ ਨੇ ਰਿਧੀਆਂ ਸਿਧੀਆਂ ਦੀ ਇੱਛਾ ਰੱਖਣ ਵਾਲਿਆਂ ਨੂੰ ਭੁੱਖੇ ਆਖ ਕੇ ਸੰਸਾਰੀ ਲੋਕਾਂ ਨਾਲੋਂ ਵੀ ਘਟੀਆ ਆਖ ਦਿੱਤਾ ਅਤੇ ਇੱਕ ਨਵਾਂ ਫੁਰਮਾਨ (ਹੁਕਮ) ਜਾਰੀ ਕੀਤਾ ਕਿ **ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥** ਭਾਵ ਜਿਹੜਾ ਆਦਮੀ ਪ੍ਰਮਾਤਮਾ ਦੇ ਰਸਤੇ (ਸੱਚ ਦੇ ਮਾਰਗ) ਤੇ ਚੱਲਣਾ ਚਾਹੁੰਦਾ ਹੈ, ਉਸ ਨੂੰ ਇਸ ਰਸਤੇ ਦੀ ਪਛਾਣ ਤਦ ਹੀ ਆ ਸਕਦੀ ਹੈ ਜੇ ਉਹ ਦਸਾਂ ਨਹੁੰਆਂ ਨਾਲ ਧਰਮ ਦੀ ਕਿਰਤ ਕਰਕੇ ਆਪ ਛਕੇ ਤੇ ਕਿਸੇ ਲੋੜਵੰਦ ਨੂੰ ਵੀ ਉਸ ਵਿੱਚੋਂ ਛਕਾਵੇ। ਵਿਹਲਾ ਰਹਿ ਕੇ ਦੂਜਿਆਂ ਦੇ ਅੱਗੇ ਹੱਥ ਅੱਡ ਕੇ ਆਪਣੇ ਜੀਵਨ ਦੀਆਂ ਲੋੜਾਂ ਪੂਰੀਆਂ ਕਰਨ ਵਾਲੇ ਨੂੰ ਇਸ ਗੁਰਮਤਿ ਦੇ ਸੱਚ ਮਾਰਗ ਦੀ ਸੋਝੀ ਨਹੀਂ ਹੋ ਸਕਦੀ। ਜੇ ਉਪਰੋਕਤ ਇਸ ਪੰਕਤੀ ਨੂੰ ਸੱਚੇ ਮਨ ਨਾਲ ਕਬੂਲ ਲਿਆ ਜਾਂਦਾ ਤਾਂ ਸਿੱਖੀ ਭੇਖ ਵਿੱਚ ਅੱਜ ਇਨ੍ਹਾਂ ਵਿਹਲੜ ਸੰਤਾਂ ਦੀ ਭੀੜ ਪੈਦਾ ਨਹੀਂ ਸੀ ਹੋ ਸਕਦੀ। ਜੇ ਇਨ੍ਹਾਂ ਅਖੌਤੀ ਸੰਤਾਂ ਵਿੱਚੋਂ ਕਿਸੇ ਨੂੰ ਇਸ ਸੱਚ ਧਰਮ ਦੀ ਸੋਝੀ ਹੋ ਗਈ ਹੋਵੇ ਤਾਂ ਗੁਰਬਾਣੀ ਨੂੰ ਸੱਚੀ ਬਾਣੀ ਮੰਨ ਲੈਣ ਤੇ ਹੀ ਪ੍ਰਸ਼ਨ ਚਿੰਨ੍ਹ ਲੱਗ ਜਾਵੇਗਾ। ਪਰ ਗੁਰਬਾਣੀ ਤਾਂ ਤਿੰਨਾਂ ਕਾਲਾਂ ਵਿੱਚ ਸੱਚੀ ਬਾਣੀ ਹੀ ਰਹਿੰਦੀ ਹੈ। ਇਹ ਅਖੌਤੀ ਸੰਤ ਹੀ ਝੂਠੇ ਅਤੇ ਕਪਟ ਭਰੇ, ਆਪਣੇ ਆਪ ਨੂੰ ਸੰਤ ਅਤੇ ਬ੍ਰਹਮ ਗਿਆਨੀ ਅਖਵਾ ਰਹੇ ਹਨ। ਇਸੇ ਲਈ ਇਹ ਸੰਤ ਵੀ ਜੋਗੀਆਂ ਵਾਂਗ ਹੀ, ਜੋਗ ਮੱਤ ਦਾ ਹੀ ਪ੍ਰਚਾਰ ਕਰਕੇ ਗੁਰਮਤਿ

ਨੂੰ ਢਾਹ ਲਾਉਣ ਵਿੱਚ ਲੱਗੇ ਹੋਏ ਹਨ। ਜਦਕਿ ਇਨ੍ਹਾਂ ਦੇ ਡੇਰਿਆਂ ਦਾ ਸਾਰਾ ਖਰਚਾ ਅਤੇ ਇਨ੍ਹਾਂ ਦੀ ਐਸ਼ੋ ਇਸ਼ਰਤ ਦੇ ਸਾਰੇ ਸਾਧਨ ਗੁਰਮਤਿ ਤੋਂ ਅਣਜਾਣ ਗੁਰਸਿੱਖਾਂ ਦੇ ਜਿੰਮੇ ਹਨ।

ਜੋਗ ਮਤ ਅਤੇ ਗੁਰਮਤਿ ਵਿੱਚ ਇਸ ਗੱਲ ਉੱਤੇ ਤਾਂ ਸਹਿਮਤੀ ਸੀ ਕਿ ਮੁਕਤੀ ਪ੍ਰਾਪਤੀ ਲਈ ਮਨ ਦਾ ਕਲਪਨਾ ਰਹਿਤ ਹੋਣਾ ਜ਼ਰੂਰੀ ਹੈ। ਜਿਸ ਲਈ ਮਨ ਨੂੰ ਆਪਣੀ ਸੁਰਤ ਨੂੰ ਸਰੀਰ ਦੇ ਅੰਦਰ ਹੀ ਸਾਚ ਸ਼ਬਦ ਨਾਲ ਜੁੜੇ ਰਹਿਣ ਦੀ ਲੋੜ ਹੈ। ਇਸੇ ਲਈ ਸਿੱਧਾਂ ਨਾਲ ਚਰਚਾ ਸਮੇਂ ਇਸੇ ਗੱਲ ਨੂੰ ਅਧਾਰ ਮੰਨ ਕੇ ਗੁਰੂ ਨਾਨਕ ਦੇਵ ਜੀ ਨੇ ਗੋਸ਼ਟਿ ਆਰੰਭੀ ਰੱਖੀ। ਇਸ **ਸਿਧ ਗੋਸਟਿ** ਬਾਣੀ ਦਾ ਅਧਾਰ ਵੀ **ਸਾਚ ਸਬਦ ਬਿਨੁ ਮੁਕਤਿ ਨ ਕੋਇ॥** ਹੈ। ਅੰਤਰ ਕੇਵਲ ਇਹ ਸੀ ਕਿ ਸਿਧ ਤ੍ਰਿਕੁਟੀ ਅੰਦਰ ਸੁਰਤ ਨੂੰ ਰੋਕ ਕੇ ਸ਼ਬਦ ਸੁਣਦੇ ਸਨ। ਤ੍ਰਿਕੁਟੀ ਵਿੱਚ ਸੁਣਨ ਵਾਲੇ ਸ਼ਬਦ ਕੰਨਾਂ ਦੁਆਰਾ ਹੀ ਸੁਣਾਈ ਦਿਆ ਕਰਦੇ ਹਨ। ਇਹ ਸ਼ਬਦ ਕਈ ਪ੍ਰਕਾਰ ਦੀਆਂ ਧੁਨਾਂ ਦਾ ਸਮੂਹ ਹੁੰਦਾ ਹੈ। ਜਿਹੜਾ ਕਿ ਸਰੀਰ ਦੀ ਮਸ਼ੀਨਰੀ ਦੇ ਕੰਮ ਕਰਨ ਤੋਂ ਪੈਦਾ ਹੋਈਆਂ ਧੁਨੀਆਂ ਦਾ ਹੀ ਮਜਮੂਆਂ ਹੁੰਦਾ ਹੈ। ਇਸੇ ਲਈ ਜੋਗੀਆਂ ਦੀ ਪਹੁੰਚ ਬਾਹਰਲੇ ਸਰੀਰ ਤੱਕ ਹੀ ਰਹਿ ਗਈ। ਸਿੱਟੇ ਵੱਜੋਂ ਉਨ੍ਹਾਂ ਸਰੀਰਕ ਗਿਆਨ ਦੀ ਤਾਂ ਖੋਜ ਕਰ ਲਈ, ਪਰ ਆਤਮਿਕ ਗਿਆਨ ਤੋਂ ਕੋਰੇ ਰਹਿ ਗਏ। ਗੁਰਮਤਿ ਦੇ ਧਾਰਨੀ ਭਗਤਾਂ, ਗੁਰੂਆਂ ਜਾਂ ਗੁਰਮੁਖਾਂ ਨੇ ਇਸ ਬਾਹਰਲੇ ਸਰੀਰ (ਬਿਦੇਹੀ) ਅੰਦਰੋਂ ਗੁਪਤ ਦੇਹੀ ਮਨ ਨੂੰ ਖੋਜ ਲਿਆ, ਜਾਣ ਲਿਆ ਅਤੇ ਉਸ ਅੰਦਰਲਾ ਸ਼ਬਦ ਜਿਹੜਾ ਕਿ ਸੱਚ ਸਰੂਪ ਸਾਚ ਸ਼ਬਦ ਹੁੰਦਾ ਹੈ, ਨਾਲ ਜੁੜ ਕੇ ਉਸੇ ਵਿੱਚ ਸਮਾਅ ਗਏ ਅਤੇ ਉਨ੍ਹਾਂ ਨੇ ਉਹ ਸਾਰੀ ਵਿਧੀ ਵਿਸਥਾਰ ਨਾਲ ਗੁਰਬਾਣੀ ਅੰਦਰ ਦਰਜ ਕਰ ਦਿੱਤੀ। ਜਿਸ ਦੁਆਰਾ ਉਨ੍ਹਾਂ ਨੇ ਜੀਵਨ ਮੁਕਤ ਅਵਸਥਾ ਨੂੰ ਪ੍ਰਾਪਤ ਕੀਤਾ ਸੀ। ਗੁਰਬਾਣੀ ਅੰਦਰ **ਸ਼ਬਦ** ਦੇ ਅਰਥ ਸਾਡੀ ਬੋਲੀ ਨਾਲੋਂ ਵੱਖਰੇ ਹਨ। ਸੰਸਾਰੀ ਬੋਲੀ ਵਿੱਚ ਅਸੀਂ ਸ਼ਬਦ ਦੇ ਅਰਥ **ਆਵਾਜ਼** ਜਾਂ **ਧੁਨੀ** ਤੱਕ ਹੀ ਸੀਮਿਤ ਮੰਨਦੇ ਹਾਂ। ਪਰ ਗੁਰਮਤਿ ਅਨੁਸਾਰ **ਸ਼ਬਦ** ਦਾ ਅਰਥ ਉਪਦੇਸ਼ ਹੁੰਦਾ ਹੈ। ਇਸੇ ਅਰਥ ਭੇਦ ਕਾਰਨ ਜੋਗੀ ਦਿਸ਼ਾ ਹੀਣ ਹੋ ਕੇ ਮੁਕਤੀ ਪ੍ਰਾਪਤੀ ਤੋਂ ਵਾਂਝੇ ਰਹਿ ਗਏ।

ਸਾਚ ਸ਼ਬਦ ਨੂੰ ਅਧਾਰ ਮੰਨ ਕੇ ਹੀ ਸਤਿਗੁਰੂ ਜੀ ਨੇ ਜੋਗੀਆਂ ਨਾਲ ਮੁਕਤੀ ਪ੍ਰਾਪਤ ਹੋਣ ਦੀ ਚਰਚਾ ਕੀਤੀ। ਜਿਵੇਂ ਸ਼ਬਦ ਦਾ ਅਰਥ ਉੱਪਰ ਦੱਸਿਆ ਗਿਆ ਹੈ ਉਸੇ ਅਨੁਸਾਰ ਸਾਚ ਸ਼ਬਦ ਦਾ ਅਰਥ ਬਣਦਾ ਹੈ, **ਸਚ ਦਾ ਉਪਦੇਸ਼** ਕਿਸੇ ਵੀ ਉਪਦੇਸ਼ਕ ਨੂੰ ਸਾਡੀ ਬੋਲੀ ਅਨੁਸਾਰ ਗੁਰੂ ਮੰਨਿਆ ਜਾਂਦਾ ਹੈ ਪਰ ਗੁਰਬਾਣੀ ਅੰਦਰ ਦੇਹਧਾਰੀ ਮਾਣਸ ਨੂੰ ਗੁਰ ਹੀ ਮੰਨਿਆ ਗਿਆ ਹੈ। ਇਸੇ ਲਈ ਸੱਚ ਦਾ ਉਪਦੇਸ਼ ਦੇਣ ਵਾਲੇ ਨੂੰ ਗੁਰਬਾਣੀ ਸਤਿਗੁਰ ਮੰਨਦੀ ਹੈ। ਧੁਰ ਹਿਰਦੇ ਵਿੱਚੋਂ ਆਉਣ ਵਾਲੀ ਸੱਚ ਦੀ ਆਵਾਜ਼ ਨੂੰ ਹੀ ਗੁਰਬਾਣੀ ਅੰਦਰ ਸਤਿਗੁਰ ਦਾ ਦਰਜਾ ਪ੍ਰਾਪਤ ਹੈ। ਇਹ ਸੱਚ ਦੀ ਆਵਾਜ਼ ਸਭਨਾ ਦੇ ਅੰਦਰੋਂ ਆਉਂਦੀ ਹੈ। ਜਿਸ ਤੋਂ ਪਤਾ ਲੱਗਦਾ ਹੈ ਕਿ ਸਤਿਗੁਰ ਸਭਨਾ ਦੇ ਅੰਦਰ ਮੌਜੂਦ ਹੈ। ਗੁਰਬਾਣੀ ਨੇ ਵੀ ਇਹੀ ਆਖਿਆ ਹੈ :

**ਸਤਿਗੁਰ ਤੇ ਖਾਲੀ ਕੋ ਨਹੀ ਮੇਰੈ ਪ੍ਰਭਿ ਮੇਲਿ ਮਿਲਾਏ॥** (੯੫੦)

ਸ਼ਬਦ ਵਿੱਚੋਂ ਜੇ ਗਿਆਨ ਪ੍ਰਾਪਤ ਨਾ ਹੋਵੇ ਤਾਂ ਉਸ ਸ਼ਬਦ ਨੂੰ ਨਿਰਾਰਥਕ ਸ਼ਬਦ ਹੀ ਕਿਹਾ ਜਾਂਦਾ ਹੈ। ਜਿਹੜਾ ਸ਼ਬਦ ਜੋਗੀ ਸੁਣਦੇ ਸੀ ਜੇ ਉਹ ਸਾਰਥਕ ਹੁੰਦਾ ਤਾਂ ਉਸ ਸ਼ਬਦ ਦੁਆਰਾ ਪ੍ਰਾਪਤ ਕੀਤਾ ਗਿਆਨ ਦੱਸਿਆ ਜਾਣਾ ਚਾਹੀਦਾ ਸੀ। ਉਸ ਗਿਆਨ ਦੇ ਗ੍ਰੰਥ ਲਿਖੇ ਜਾ ਸਕਦੇ ਸਨ, ਜਿਵੇਂ ਕਿ ਹਿਰਦੇ ਵਿਚਲਾ ਸਾਰਥਕ ਸਾਚ ਸ਼ਬਦ ਸੁਣਨ ਵਾਲਿਆਂ ਭਗਤਾਂ, ਗੁਰੂਆਂ ਅਤੇ ਗੁਰਮੁਖਾਂ ਨੇ ਲਿਖ ਕੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਉਨ੍ਹਾਂ ਸਾਰੀਆਂ ਲਿਖਤਾਂ ਦਾ ਸੰਗ੍ਰਹਿ ਪੇਸ਼ ਕੀਤਾ ਹੈ, ਜਿਹੜੀਆਂ ਲਿਖਤਾਂ ਉਨ੍ਹਾਂ ਨੇ ਆਪਣੇ ਆਪਣੇ ਸਮੇਂ ਲਿਖੀਆਂ ਸਨ। ਇਸ ਤੋਂ ਸਿੱਧ ਹੁੰਦਾ ਹੈ ਕਿ ਜੋਗੀ ਲੋਕ ਜਿਸ ਸ਼ਬਦ ਨਾਲ ਸਮਾਧੀ ਅੰਦਰ ਸੁਰਤੀ ਜੋੜਦੇ ਹਨ ਉਹ ਕੋਈ ਮਾਇਆ ਰੂਪ ਝੂਠ ਸ਼ਬਦ ਹੀ ਸੀ। ਜਿਸ ਕਰਕੇ ਜੋਗੀਆਂ ਅੰਦਰ ਮਾਇਆ ਦੀ ਭੁੱਖ ਫਿਰ ਜਾਗ ਆਈ ਅਤੇ ਉਹ ਕੁਰਾਹੇ ਪੈ ਕੇ ਰਿਧੀਆਂ ਸਿਧੀਆਂ ਪਿੱਛੇ ਭੱਜਣ ਲੱਗੇ, ਜਿਹੜੀਆਂ ਉਨ੍ਹਾਂ ਨੂੰ ਭਵਸਾਗਰ ਵਿੱਚ ਹੀ ਡੋਬ ਕੇ ਮਾਰਨ ਦਾ ਕਾਰਨ ਬਣਦੀਆਂ ਰਹੀਆਂ। ਦੂਜੇ ਪਾਸੇ ਗੁਰਮਤਿ ਨੇ ਤਾਂ ਜਿਉਂਦੇ ਹੀ ਬਾਹਰਲੇ ਸਰੀਰ ਨਾਲੋਂ ਮੋਹ ਤੋੜ ਲੈਣ ਦਾ ਉਪਦੇਸ਼ ਹੀ ਨਹੀਂ ਦਿੱਤਾ, ਸਗੋਂ ਮਨ ਨੂੰ ਇਸ ਕਦਰ ਸੂਝਵਾਨ ਬਣਾ ਦਿੱਤਾ ਕਿ ਉਸ ਨੇ ਆਪਣੇ ਆਪ ਹੀ ਇਸ ਸਰੀਰ ਤੋਂ ਮੂੰਹ ਫੇਰ ਲਿਆ।

ਜਿਹੜਾ ਗੁਰਮਤਿ ਦਾ ਸਰੂਪ ਅੱਜ ਸਿੱਖ ਸੰਗਤ ਵਿੱਚ ਪ੍ਰਚਾਰਿਆ ਜਾ ਰਿਹਾ ਹੈ, ਉਹ ਗੁਰਮਤਿ ਵਿਚਾਰਧਾਰਾ ਨਾਲ ਮੇਲ ਨਹੀਂ ਖਾਂਦਾ। ਨਵੰਬਰ 1998 ਦੇ **ਗੁਰਮਤਿ ਪ੍ਰਕਾਸ਼** ਅੰਕ ਵਿੱਚ ਜਿਸ ਨੂੰ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੀ ਧਰਮ ਪ੍ਰਚਾਰ ਸੰਸਥਾ ਛਾਪਦੀ ਹੈ, ਵਿੱਚ ਸੰਪਾਦਕੀ ਲੇਖ ਛਪਿਆ ਸੀ। ਜਿਸ ਵਿੱਚ ਇਹ ਮੰਨਿਆ ਗਿਆ ਹੈ ਕਿ ਪਿਛਲੇ ਢਾਈ ਤਿੰਨ ਸੌ ਸਾਲ ਤੋਂ ਜੋ ਪ੍ਰਚਾਰ ਗੁਰਦੁਆਰਿਆਂ ਦੇ ਅੰਦਰ ਜਾਂ ਬਾਹਰ ਸਿੱਖੀ ਦਾ ਹੋ ਰਿਹਾ ਹੈ, ਉਹ ਗੁਰਮਤਿ ਨਾਲ ਮੇਲ ਖਾਣ ਵਾਲਾ ਘੱਟ ਅਤੇ ਸਨਾਤਨੀ ਮੱਤ ਵਾਲਾ ਜ਼ਿਆਦਾ ਹੈ। ਗੱਲ ਭਾਵੇਂ ਸੁਣਨ ਵਿੱਚ ਬਹੁਤ ਕੌੜੀ ਹੈ ਪਰ ਹੈ ਸੌ ਫੀਸਦੀ ਸੱਚੀ। ਇਸ ਦੇ ਪਿੱਛੇ ਵੀ ਉਨ੍ਹਾਂ ਸ਼ਕਤੀਆਂ ਦੀ ਸਾਜਿਸ਼ ਹੀ ਕੰਮ ਕਰਦੀ ਰਹੀ ਹੈ ਜਿਨ੍ਹਾਂ ਨੂੰ ਗੁਰਮਤਿ ਦਾ ਪ੍ਰਚਾਰ, ਉਨ੍ਹਾਂ ਦੀ ਆਪਣੀ ਮੱਤ ਨੂੰ ਖਤਮ ਕਰ ਦੇਣ ਵਾਲਾ ਲੱਗਦਾ ਸੀ। ਮਨ ਮੱਤ ਨਾਲ ਜੁੜੇ ਹੋਏ ਲੋਕ ਗੁਰਮਤਿ ਨੂੰ ਕਿਵੇਂ ਬਰਦਾਸ਼ਤ ਕਰ ਸਕਦੇ ਹਨ। ਮਨ ਮਤੀਏ ਕਦੇ ਵੀ ਸੱਚ ਦੀ ਮੱਤ ਦਾ ਵਿਰੋਧ ਕਰਨ ਦਾ ਸਰੇਆਮ ਹੀਆ (ਹੌਂਸਲਾ) ਨਹੀਂ ਕਰਿਆ ਕਰਦੇ। ਉਹ ਤਾਂ ਸੱਚੀ ਮੱਤ ਦੇ ਅੰਦਰ, ਬਾਹਰੀ ਭੇਖ ਵਟਾ ਕੇ ਘੁਸਪੈਠ ਕਰ ਲਿਆ ਕਰਦੇ ਹਨ ਅਤੇ ਘਰ ਦੇ ਭੇਤੀ ਬਣ ਕੇ ਲੰਕਾਂ ਨੂੰ ਢਾਅ ਲਾ ਦੇਣ ਦੀਆਂ ਸਾਜਿਸ਼ਾਂ ਰਚਦੇ ਰਹਿੰਦੇ ਹਨ।

ਇਸ ਵਿੱਚ ਸਭ ਤੋਂ ਜ਼ਿਆਦਾ ਯੋਗਦਾਨ ਇਨ੍ਹਾਂ ਵੈਸ਼ਨੂੰ ਮੱਤ ਦੇ ਚਿਟਕੱਪੜੀਏ ਮਾਲਾਧਾਰੀ, ਨਕਲੀ ਬ੍ਰਹਮ ਗਿਆਨੀ, ਨਕਲੀ ਸੰਤਾਂ, ਇਕ ਸੌ ਅੱਠ ਅਤੇ ਇਕ ਹਜ਼ਾਰ ਅੱਠ ਅਖਵਾਉਣ ਵਾਲੇ ਪਰਪੰਚੀਆਂ ਦਾ ਹੈ। ਜਿਨ੍ਹਾਂ ਦਾ ਪ੍ਰਚਾਰ ਕੇਵਲ ਮਾਸ ਅਤੇ ਸ਼ਰਾਬ ਛਡਾਉਣ ਤੱਕ ਹੀ ਸੀਮਿਤ ਹੈ ਅਤੇ ਇਹ ਗੁਰਬਾਣੀ ਨੂੰ ਤੋੜ ਮਰੋੜ ਕੇ ਅਰਥਾਂ ਦੇ ਅਨਰਥ ਬਨਾਉਣ ਵਿੱਚ ਹੀ ਰੁੱਝੇ ਰਹਿੰਦੇ ਹਨ। ਜਦ ਕਿ ਗੁਰਬਾਣੀ (ਗੁਰਮਤਿ) ਮਾਸ

ਬਾਰੇ ਚਰਚਾ ਕਰਨ ਵਾਲੇ ਨੂੰ ਮੂਰਖ ਆਖਦੀ ਹੈ ਅਤੇ ਸ਼ਰਾਬ ਬਾਰੇ ਜ਼ਿਕਰ ਗੁਰਬਾਣੀ ਵਿੱਚ ਕਿਤੇ ਆਇਆ ਹੀ ਨਹੀਂ, ਦੁਨੀਆਂ ਦਾ ਕੋਈ ਵੀ ਧਰਮ ਗ੍ਰੰਥ ਜਾਂ ਧਰਮ ਅਜਿਹਾ ਨਹੀਂ ਜਿਸ ਵਿੱਚ ਮਾਸ ਖਾਣ ਦੀ ਮਨਾਹੀ ਹੋਵੇ। ਸੰਸਾਰ ਦੇ ਸਭ ਤੋਂ ਵੱਡੇ ਚਾਰ ਧਰਮ ਇਸਲਾਮ, ਈਸਾਈ, ਬੋਧੀ (ਬੁਧਮੱਤ) ਅਤੇ ਹਿੰਦੂ ਮੱਤ ਦੇ ਕਿਸੇ ਵੀ ਗ੍ਰੰਥ ਵਿੱਚ ਮਾਸ ਖਾਣ ਦੀ ਮਨਾਹੀ ਨਹੀਂ ਹੈ। ਦੁਨੀਆਂ ਦੀ ਕੁੱਝ ਆਬਾਦੀ ਦਾ ਇਕ ਪਰਸੈਂਟ ਹਿੱਸਾ ਵੀ, ਇਨ੍ਹਾਂ ਮੂਰਖਾਂ ਦੀ ਗੱਲ ਮੰਨਣ ਲਈ ਤਿਆਰ ਨਹੀਂ ਹੋਇਆ। ਇਸ ਲਈ ਇਨ੍ਹਾਂ ਨੂੰ ਚਾਹੀਦਾ ਸੀ, **ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥**

ਕੀ ਇਸ ਇਤਿਹਾਸ ਨੂੰ ਵੀ ਬਦਲਿਆ ਜਾ ਸਕਦਾ ਹੈ ਕਿ ਛੇਵੇਂ ਗੁਰੂ ਹਰਿ ਗੋਬਿੰਦ ਸਾਹਿਬ ਸ਼ਿਕਾਰ ਖੇਡਦੇ ਸਨ? ਕੀ ਉਨ੍ਹਾਂ ਦੇ ਕੋਲ ਅੱਜ ਤੱਕ ਵੀ ਫੋਟੋਆਂ ਉੱਤੇ ਬਾਜ ਨਹੀਂ ਹੁੰਦਾ? ਇਹੀ ਗੱਲ ਦਸਮ ਪਾਤਿਸ਼ਾਹ ਨਾਲ ਵੀ ਜੁੜੀ ਹੋਈ ਹੈ। ਪਰ ਇਨ੍ਹਾਂ ਲੋਕਾਂ ਨੇ ਤਾਂ ਬੇਸ਼ਰਮੀ ਦਾ ਬੁਰਕਾ ਪਾ ਕੇ ਸੱਚ ਨੂੰ ਝੂਠ ਬਨਾਉਣ ਦਾ ਹੀ ਅੱਜ ਤੱਕ ਠੇਕਾ ਲਿਆ ਹੋਇਆ ਹੈ। ਇਹ ਲੋਕ ਉਹੀ ਗੱਲ ਪਰਚਾਰਿਆ ਕਰਦੇ ਹਨ ਜਿਹੜੀ ਗੱਲ ਦੇ ਪ੍ਰਚਾਰ ਲਈ ਇਨ੍ਹਾਂ ਨੂੰ ਮੌਕੇ ਦੀ ਸਰਕਾਰ ਆਖੇ। ਜਦ ਕਿ ਸੱਚ ਧਰਮ ਦਾ ਮੇਲ ਕਦੇ ਵੀ ਮੌਕੇ ਦੀ ਸਰਕਾਰ ਨਾਲ ਲੰਮੇ ਸਮੇਂ ਤੱਕ ਨਹੀਂ ਰਹਿ ਸਕਿਆ।

ਦੂਜੀ ਗੱਲ ਜੋ ਗੁਰਮਤਿ ਦੇ ਪ੍ਰਚਾਰ ਦਾ ਸਰੂਪ ਵਿਗੜ ਜਾਣ ਲਈ ਜ਼ਿੰਮੇਵਾਰ ਹੈ ਉਹ ਹੈ, ਗੁਰਮਤਿ ਅਤੇ ਸਾਡੀ ਬੋਲੀ (ਭਾਸ਼ਾ) ਵਿਚਕਾਰਲਾ ਅੰਤਰ, ਜਿਸ ਬਾਰੇ ਕਿ ਪਹਿਲਾਂ ਵਿਚਾਰ ਹੋ ਚੁੱਕਿਆ ਹੈ। ਅੱਜ ਤੱਕ ਦੇ ਟੀਕਾਕਾਰਾਂ ਨੇ ਬੋਲੀ ਦੇ ਇਸ ਅੰਤਰ ਵੱਲ ਧਿਆਨ ਹੀ ਨਹੀਂ ਦਿੱਤਾ। ਸਭ ਤੋਂ ਪਹਿਲੇ ਟੀਕੇ, (ਗੁਰਬਾਣੀ ਦੇ ਅਰਥ) ਜਿਨ੍ਹਾਂ ਲੋਕਾਂ ਨੇ ਲਿਖੇ, ਉਹ ਸਨਾਤਨੀ ਮੱਤ ਨੂੰ ਮੰਨਣ ਵਾਲੇ ਹੀ ਸਨ। ਭਾਵੇਂ ਬਾਹਰੀ ਸਰੂਪ (ਭੇਖ) ਉਨ੍ਹਾਂ ਨੇ ਸਿੱਖਾਂ ਵਾਲਾ ਹੀ ਬਣਾਇਆ ਹੋਇਆ ਸੀ। ਉਹ ਲੋਕ ਸ਼ਾਸਤਰਾਂ ਦੀਆਂ ਸਾਖੀਆਂ ਤੋਂ ਪੂਰੀ ਤਰ੍ਹਾਂ ਪ੍ਰਭਾਵਿਤ ਸਨ, ਜਿਨ੍ਹਾਂ ਨੂੰ ਗੁਰਬਾਣੀ ਨੇ ਸੋਧ ਕੇ ਪੇਸ਼ ਕੀਤਾ (ਦੱਸਿਆ) ਹੈ। ਉਨ੍ਹਾਂ ਲੋਕਾਂ ਨੇ ਸੋਧੀਆਂ ਹੋਈਆਂ ਸਾਖੀਆਂ ਨੂੰ ਅਰਥਾਉਣ ਵੇਲੇ, ਉਨ੍ਹਾਂ ਦੇ ਪਹਿਲੇ ਅਸ਼ੁੱਧ ਸਰੂਪਾਂ ਨਾਲ ਮਿਲਾ ਕੇ ਅਰਥਾ ਦਿੱਤਾ। ਜਿਸ ਨਾਲ ਇਉਂ ਪ੍ਰਤੀਤ ਹੋਣ ਲੱਗ ਪਿਆ ਕਿ ਗੁਰਬਾਣੀ ਨੇ ਸਿੰਮਰਤੀਆਂ ਅਤੇ ਸ਼ਾਸਤਰਾਂ ਦੀਆਂ ਸਾਖੀਆਂ ਨੂੰ ਸੱਚੀਆਂ ਮੰਨ ਕੇ ਪਰਵਾਨਿਆ ਹੋਇਆ ਹੈ। ਜਦ ਕਿ ਗੁਰਬਾਣੀ ਅੰਦਰ ਸਪੱਸ਼ਟ ਲਿਖਿਆ ਮਿਲਦਾ ਹੈ, **ਸੋਧੇ ਸ਼ਾਸਤਰ ਸਿਮ੍ਰਿਤਿ ਸਗਲ॥** ਜਿਸ ਦਾ ਅਰਥ ਇਹ ਹੈ ਕਿ ਸਿੰਮ੍ਰਿਤ ਅਤੇ ਸ਼ਾਸਤਰ ਨੂੰ ਸੋਧ ਕੇ ਉਨ੍ਹਾਂ ਵਿਚਲੀਆਂ ਸਾਰੀਆਂ ਸਾਖੀਆਂ ਦਾ ਸਰੂਪ, ਰਾਮ ਨਾਮ (ਤੱਤ-ਗਿਆਨ) ਸਰੂਪ ਹੀ ਬਣਾ ਦਿੱਤਾ ਗਿਆ ਹੈ। ਫਿਰ ਵੀ ਕਾਸ਼ੀ ਮੱਤ ਦੇ ਪ੍ਰੇਮੀਆਂ ਨੇ ਗੁਰਬਾਣੀ ਵਿਚਲੇ ਸੋਧੇ ਹੋਏ ਤੱਤ ਗਿਆਨ ਨੂੰ ਦੁਬਾਰਾ ਪੁਰਾਣੇ ਅਰਥ ਦੇ ਕੇ ਗੁਰਮਤਿ ਨੂੰ ਹੀ ਕਾਸ਼ੀ ਮੱਤ ਸਿੱਧ ਕਰ ਦੇਣ ਵਿੱਚ ਸਫ਼ਲਤਾ ਪ੍ਰਾਪਤ ਕੀਤੀ ਹੋਈ ਹੈ। ਜਿਸ ਦਾ ਪਤਾ ਸਾਨੂੰ ਅੱਜ ਉਸ ਵੇਲੇ ਲੱਗਿਆ ਜਦੋਂ ਕਿ ਅਸੀਂ ਖਾਲਸੇ ਦਾ ਤਿੰਨ ਸੌਵਾਂ ਦਿਹਾੜਾ ਮਨਾਉਣ ਜਾ ਰਹੇ ਹਾਂ। ਇਨ੍ਹਾਂ ਲੋਕਾਂ ਦੀ ਸਾਜਿਸ਼ ਨਾਲ ਹੀ ਦਰਬਾਰ ਸਾਹਿਬ ਦੀਆਂ ਪ੍ਰਕਰਮਾਂ ਤੱਕ ਪੱਥਰ ਦੀਆਂ ਮੂਰਤੀਆਂ ਪਹੁੰਚੀਆਂ ਸਨ। ਜਿਨ੍ਹਾਂ ਨੂੰ ਉਠਵਾਉਣ ਵੇਲੇ ਕੀ

ਕੁੱਝ ਕਰਨਾ ਪਿਆ, ਕਿਸੇ ਤੋਂ ਭੁੱਲਿਆ ਹੋਇਆ ਨਹੀਂ ਹੈ।

**ਇਹ ਮਸਲਾ ਹੱਲ ਕਿਵੇਂ ਹੋਵੇ,** ਪਿਛਲੇ ਲੰਮੇ ਸਮੇਂ ਤੋਂ ਗੁਰਸਿੱਖਾਂ ਦੇ ਮਨਾਂ ਵਿੱਚ ਬੇਚੈਨੀ ਦਾ ਕਾਰਨ ਬਣਿਆ ਹੋਇਆ ਸੀ। ਜਿਸ ਲਈ ਪਿਛਲੇ ਲੰਮੇ ਸਮੇਂ ਤੋਂ ਸਾਡੇ ਮਨ ਵਿੱਚ ਵੀ ਅਜਿਹੀ ਹੀ ਇੱਕ ਵੇਦਨਾ ਬਣੀ ਹੋਈ ਸੀ, ਜਿਸ ਲਈ ਪ੍ਰਮੇਸ਼ਰ ਨੇ ਆਪ ਹੀ ਪ੍ਰੇਰਨਾ ਕਰਕੇ ਇਸ ਦੇ ਸਮਾਧਾਨ ਲਈ ਯਤਨਸ਼ੀਲ ਰਹਿਣ ਲਈ ਪ੍ਰੇਰਿਆ ਹੀ ਨਹੀਂ ਸਗੋਂ ਮਾਰਗ ਦਰਸ਼ਨ ਵੀ ਕੀਤਾ। ਇਸ ਪੁਸਤਕ **ਸਿਧ ਗੋਸ਼ਟਿ** ਤੋਂ ਪਹਿਲਾਂ ਅਸੀਂ ਇੱਕ ਬਾਣੀ **ਜਪੁ** ਜੀ ਨੂੰ ਅਰਥਾਉਣ ਦਾ ਸੁਭਾਗ ਪ੍ਰਾਪਤ ਕੀਤਾ ਅਤੇ ਹੁਣ ਖਾਲਸੇ ਦੇ ਤਿੰਨ ਸੋ ਸਾਲਾਂ ਦਿਹਾੜੇ ਨੂੰ ਸਮਰਪਿਤ ਇਹ ਪੁਸਤਕ **ਸਹਿਜ ਸਮਾਧ ਬਨਾਮ ਜੋਗ ਮੱਤ ਸੁੰਨ ਸਮਾਧ** ਸਿੱਖ ਸੰਗਤ ਦੇ ਰੂ-ਬ-ਰੂ ਪੇਸ਼ ਕਰਨ ਜਾ ਰਹੇ ਹਾਂ। ਜਿਸ ਨੂੰ ਪੜ੍ਹ ਕੇ ਗੁਰਮਤਿ ਅਤੇ ਸਨਾਤਨੀ ਮੱਤ ਵਿਚਲਾ ਅੰਤਰ ਸਪੱਸ਼ਟ ਦਿਖਾਈ ਦੇਵੇਗਾ। ਜੇ ਕਿਸੇ ਗੁਰਸਿਖ ਪਾਸ ਸਾਡੇ ਲਈ ਹੋਰ ਕੋਈ ਕੀਮਤੀ ਸੁਝਾਅ ਹੋਵੇ ਤਾਂ ਅਸੀਂ ਧੰਨਭਾਗ ਸਮਝਾਂਗੇ। ਇਸ ਆਸ ਨਾਲ ਕਿ ਇਸ ਤਿੰਨ ਸੌ ਸਾਲਾਂ ਦਿਹਾੜੇ ਤੋਂ ਬਾਅਦ ਖਾਲਸਾ ਪੰਥ ਹੁਣ ਆਪਣੀ ਲੰਬੀ ਨੀਂਦ ਵਿੱਚੋਂ ਜਾਗ ਕੇ ਕਾਸ਼ੀ ਮੱਤ ਦੇ ਜੂਲੇ ਤੋਂ ਮੁਕਤ ਹੋ ਕੇ ਨਿਰੋਲ ਗੁਰਮਤਿ ਨੂੰ ਵਿਚਾਰ ਕੇ ਗੁਰਮਤਿ ਦੇ ਮੂਲ ਅਰਥਾਂ ਦਾ ਪ੍ਰਚਾਰ ਹੀ ਕਰੇਗਾ।

**ਭਾਈ ਧਰਮ ਸਿੰਘ (ਨਿਹੰਗ ਸਿੰਘ)**
**ਬਾਨੀ**
**ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)**
**ਮੋਬ: +91-98727-34342**

## ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)

ਗੁਰਮਤਿ ਦੀ ਰੌਸ਼ਨੀ ਵਿੱਚ ਆਤਮ ਖੋਜ ਅਤੇ ਇਸ ਖੋਜ ਮਾਰਗ ਉੱਤੇ ਚੱਲ ਕੇ ਪਰਮਗਤਿ ਨੂੰ ਕਿਵੇਂ ਪ੍ਰਾਪਤ ਕੀਤਾ ਜਾਵੇ, ਦੇ ਉਦੇਸ਼ ਨੂੰ ਸਮਰਪਿਤ ਹੈ।
ਭਾਈ ਧਰਮ ਸਿੰਘ ਜੀ (ਨਿਹੰਗ ਸਿੰਘ)
**ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)** ਦੇ ਬਾਨੀ ਹਨ
ਅਤੇ ਅਕੈਡਮੀ ਗੁਰਮਤਿ ਦੀ ਸਹਾਇਤਾ ਨਾਲ
ਵਿਸ਼ਵ ਵਿੱਚ ਏਕਤਾ, ਸ਼ਾਂਤੀ, ਨਿਆਂ, ਮਨੁੱਖੀ ਅਧਿਕਾਰ
ਅਤੇ ਵਾਤਾਵਰਣ ਦੀ ਸੰਭਾਲ ਦੇ ਨਾਲ-ਨਾਲ ਮਨੁੱਖਤਾ ਨੂੰ
ਦਰਪੇਸ਼ ਚੁਣੌਤੀਆਂ ਨੂੰ ਹੱਲ ਕਰਨ ਵਾਸਤੇ,
ਵਿਸ਼ਵ ਭਰ ਦੇ ਲੋਕਾਂ ਨੂੰ, ਧਰਮ ਦੀ ਜ਼ਿੰਮੇਵਾਰੀ ਬਾਰੇ,
ਜਾਗਰੂਕ ਕਰਨ ਲਈ ਸਮਰਪਿਤ ਹੈ।

# ਜਾਣ-ਪਛਾਣ

ਆਤਮਕ ਖੋਜੀ ਭਾਈ ਧਰਮ ਸਿੰਘ ਜੀ ਨਿਹੰਗ ਸਿੰਘ ਆਧੁਨਿਕ ਸਮੇਂ ਦੀ ਇਕ ਮਹਾਨ ਸ਼ਖਸੀਅਤ ਹਨ। ਉਨ੍ਹਾਂ ਨੂੰ ਅਜੋਕੇ ਕਾਲ ਵਿੱਚ ਗੁਰਮਤਿ ਵਿਚਾਰਧਾਰਾ ਦੇ ਗਿਆਨ ਬੋਧ ਵਿੱਚ ਜੋ ਮੁਹਾਰਤ ਹਾਸਲ ਹੈ ਉਸ ਦੀ ਉਦਾਹਰਣ ਹੋਰ ਕਿਧਰੇ ਨਹੀਂ ਮਿਲਦੀ।

ਭਾਈ ਸਾਹਿਬ ਜੀ ਦਾ ਸਰੀਰਕ ਚੋਲੇ ਵਿੱਚ ਜਨਮ 15 ਫਰਵਰੀ, 1936 ਈ. ਨੂੰ ਸ. ਭਗਵਾਨ ਸਿੰਘ ਜੀ ਦੇ ਘਰ ਬੀਬੀ ਹਰਨਾਮ ਕੌਰ ਜੀ ਦੀ ਕੁੱਖੋਂ ਪਿੰਡ ਮਾਨੂਪੁਰ ਗੋਸਲਾਂ, ਜ਼ਿਲ੍ਹਾ ਲੁਧਿਆਣਾ ਵਿੱਚ ਹੋਇਆ। ਮੁੱਢਲੀ ਵਿੱਦਿਆ ਏ.ਐਸ.ਹਾਈ ਸਕੂਲ ਖੰਨਾ ਤੋਂ 1954 ਵਿੱਚ ਪ੍ਰਾਪਤ ਕੀਤੀ। ਦਸਵੀਂ ਤੋਂ ਉਪਰੰਤ ਇੰਟਰਮੀਡੀਏਟ ਦੀ ਪੜ੍ਹਾਈ 1956 ਵਿੱਚ ਕੀਤੀ। ਉਨ੍ਹਾਂ ਦੇ ਪਰਿਵਾਰ ਦਾ ਨਿਹੰਗ ਸਿੰਘਾਂ ਦੇ ਜੱਥੇ ਨਾਲ ਨੇੜਲਾ ਸੰਬੰਧ ਰਿਹਾ ਹੈ। ਪੜ੍ਹਾਈ ਮੁਕੰਮਲ ਕਰਨ ਪਿੱਛੋਂ ਆਪ ਨੇ ਨਿਹੰਗ ਸਿੰਘਾਂ ਦੇ ਜੱਥੇ ਵਿੱਚ ਗੁਰਮਤਿ ਵਿਚਾਰਧਾਰਾ ਦਾ ਡੂੰਘਾ ਅਧਿਐਨ ਕੀਤਾ ਅਤੇ ਵੱਖਰੇ ਵੱਖਰੇ ਸਮਾਗਮਾਂ ਵਿੱਚ ਹਿੱਸਾ ਲੈਂਦੇ ਰਹੇ।

ਭਾਈ ਸਾਹਿਬ ਜੀ ਦੀ ਸ਼ਾਦੀ ਸੰਨ 1959 ਵਿੱਚ ਬੀਬੀ ਹਰਵਿੰਦਰ ਕੌਰ ਜੀ ਨਾਲ ਹੋਈ। 1970 ਤੋਂ 1992 ਤੱਕ ਬਾਬਾ ਜੀ ਨੇ ਗੜ੍ਹ ਮੁਕਤੇਸ਼ਵਰ (ਉੱਤਰ ਪ੍ਰਦੇਸ਼) ਵਿੱਚ ਨਿਵਾਸ ਕੀਤਾ ਅਤੇ ਉੱਥੇ ਯੋਗੀਆਂ, ਬੈਰਾਗੀਆਂ, ਕਬੀਰਪੰਥੀਆਂ ਤੋਂ ਇਲਾਵਾ ਇਸਲਾਮ ਅਤੇ ਹਿੰਦੂ ਮੱਤ ਦੇ ਵਿਦਵਾਨਾਂ ਨਾਲ ਗੋਸ਼ਟੀਆਂ ਕਰਦੇ ਰਹੇ ਅਤੇ ਸਾਰਿਆਂ 'ਤੇ ਆਪਣੀ ਗੁਰਮਤਿ ਵਿਚਾਰਧਾਰਾ ਦਾ ਗਹਿਰਾ ਅਸਰ ਪਾਇਆ। ਸੰਨ 1994 ਤੋਂ **ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)** ਦੇ ਬਾਨੀ ਵਜੋਂ ਸੇਵਾ ਨਿਭਾ ਰਹੇ ਹਨ। ਉਨ੍ਹਾਂ ਨੇ **ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)** ਦੇ ਸਿਖਿਆਰਥੀਆਂ ਦੀਆਂ ਕਲਾਸਾਂ ਲਾਉਣੀਆਂ ਸ਼ੁਰੂ ਕੀਤੀਆਂ, ਜੋ ਹੁਣ ਤੀਕ ਜਾਰੀ ਹਨ।

ਭਾਈ ਸਾਹਿਬ ਜੀ ਗੁਰਮਤਿ ਪ੍ਰਚਾਰ ਦੀ ਸੇਵਾ ਇੱਕ ਨਿਪੁੰਨ ਅਤੇ ਨਿਧੜਕ ਜਰਨੈਲ ਵਾਂਗ ਨਿਭਾ ਰਹੇ ਹਨ। ਉਨ੍ਹਾਂ ਦੀਆਂ ਪ੍ਰਾਪਤੀਆਂ ਦੀ ਸੂਚੀ ਬਹੁਤ ਲੰਮੀ ਹੈ। ਮੁਖ ਤੌਰ ਤੇ ਉਨ੍ਹਾਂ ਜੋ ਸੇਵਾ ਨਿਭਾਈ ਹੈ, ਉਸ ਵਿੱਚ ਅਹਿਮ ਹੈ:

1. ਗੁਰਬਾਣੀ ਦੀ ਆਤਮਕ ਖੋਜ ਅਤੇ ਦੂਸਰੇ ਧਰਮਾਂ ਬਾਰੇ ਡੂੰਘੀ ਜਾਣਕਾਰੀ ਰੱਖਦੇ ਹਨ।
2. **ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)** ਦੀ ਸਥਾਪਨਾ ਅਤੇ ਸਿਖਿਆਰਥੀਆਂ ਨੂੰ ਗੁਰਮਤਿ ਗਿਆਨ ਸਮਝਾਉਣਾ।
3. ਗੁਰਮਤਿ ਦੇ ਵੱਖ ਵੱਖ ਵਿਸ਼ਿਆਂ 'ਤੇ ਲੇਖ ਲਿਖਣੇ।

4. ਆਪ ਜੀ ਨੇ **ਨਾਦ ਵੇਦ ਬੀਚਾਰ** (ਜਪੁਜੀ ਵਿਆਖਿਆ) ਅਤੇ **ਸਹਿਜ ਸਮਾਧਿ ਬਨਾਮ ਸੁੰਨ ਸਮਾਧਿ (ਸਿੱਧ ਗੋਸਟਿ ਸਟੀਕ)** ਜਾਪ ਸਾਹਿਬ ਸਟੀਕ ਆਦਿਕ ਕਿਤਾਬਾਂ ਲਿਖੀਆਂ ਹਨ।
5. ਅਨੇਕਾਂ ਗੁਰਮਤਿ ਵਿਰੋਧੀ ਵਿਦਵਾਨਾਂ ਨੂੰ ਗੁਰਮਤਿ ਦੀ ਸਹੀ ਸਮਝ ਕਰਵਾਈ।
6. ਇੰਟਰਨੈਟ 'ਤੇ ਯੂ ਟਿਊਬ ਰਾਹੀਂ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪ੍ਰਮੁੱਖ ਬਾਣੀਆਂ ਦੇ ਸਹੀ ਅਰਥ ਪਾ ਕੇ ਸੰਗਤਾਂ ਦੀ ਸੇਵਾ ਕੀਤੀ ਜਾ ਰਹੀ ਹੈ।
7. ਭਾਈ ਸਾਹਿਬ ਜੀ ਦੀਆਂ ਮੁੱਖ ਸੇਵਾਵਾਂ ਵਿੱਚੋਂ ਜਾਪੁ ਸਾਹਿਬ ਦੇ ਸਹੀ ਅਰਥਾਂ (ਜੋ ਕਿ ਹੁਣ ਤੀਕ ਕਿਸੇ ਨਹੀਂ ਸਨ ਕੀਤੇ) ਦੀ ਵਿਆਖਿਆ ਸਿੱਖ ਸੰਗਤ ਲਈ ਇਕ ਹੋਰ ਅਮੁੱਲਾ ਯੋਗਦਾਨ ਹੈ।
8. ਫਰਵਰੀ, 2015 ਵਿੱਚ ਭਾਈ ਸਾਹਿਬ ਜੀ ਨੂੰ ਜਰਮਨ ਦੀ ਕੇਂਦਰੀ ਸਰਕਾਰ ਵੱਲੋਂ ਖ਼ਾਸ ਨੁਮਾਇੰਦੇ ਦੇ ਤੌਰ 'ਤੇ ਸੱਦਾ ਮਿਲਿਆ ਜਿਸ ਵਿੱਚ ਦੁਨੀਆਂ ਭਰ ਤੋਂ ਵੱਖ ਵੱਖ ਧਰਮਾਂ ਦੇ ਨੁਮਾਇੰਦੇ ਵੀ ਸ਼ਾਮਲ ਹੋਏ। ਭਾਈ ਸਾਹਿਬ ਜੀ ਵੱਲੋਂ ਦਿੱਤੇ ਸੁਝਾਅ ਸਭਨਾਂ ਦੁਆਰਾ ਸਲਾਹੇ ਗਏ।

ਭਾਈ ਧਰਮ ਸਿੰਘ ਜੀ ਆਪ ਉਸ ਨਿਹੰਗ ਸਿੰਘਾਂ ਦੇ ਜੱਥੇ ਨਾਲ ਸੰਬੰਧਿਤ ਰਹੇ ਹਨ, ਜਿਸ ਨੂੰ ਅੱਜਕੱਲ੍ਹ ਦੇ ਸਿੱਖ, ਅਨਪੜ੍ਹ ਟੋਲਾ ਹੀ ਸਮਝਦੇ ਹਨ। ਇਨ੍ਹਾਂ ਨੇ 60-65 ਸਾਲ ਦੀ ਆਪਣੀ ਸਖ਼ਤ ਘਾਲਣਾ ਅਤੇ ਨਿਹੰਗ ਦਲਾਂ ਦੇ ਸੂਝਵਾਨ ਅਤੇ ਅਸਲੀ ਜੀਵਨ ਜਿਉਣ ਵਾਲੇ ਜੱਥੇਦਾਰ ਬਾਬਾ ਚੇਤ ਸਿੰਘ ਜੀ ਅਤੇ ਹੋਰ ਅਨੇਕਾਂ ਸਿੰਘ ਸੂਰਮਿਆਂ ਤੋਂ ਇਸ **ਖੰਨਿਅਹੁ ਤਿਖੀ ਵਾਲਹੁੰ ਨਿਕੀ**, ਵਿਚਾਰਧਾਰਾ ਦੀ ਖੋਜ ਤੇ ਉਸ ਦੀ ਪਕੜ ਦੀ ਸੋਝੀ ਪ੍ਰਾਪਤ ਕੀਤੀ ਹੈ। ਵੱਖੋ-ਵੱਖ ਸਿੱਖ ਜੱਥੇਬੰਦੀਆਂ ਵਿੱਚ ਗੁਰਬਾਣੀ ਤੇ ਗੁਰਮਤਿ ਬਾਰੇ ਚਲ ਰਹੇ ਵਿਵਾਦ ਗ੍ਰਸਤ ਮਾਮਲਿਆਂ ਵਿੱਚ ਇਨ੍ਹਾਂ ਨੇ ਭਰਪੂਰ ਹਿੱਸਾ ਲਿਆ ਤੇ ਪੂਰੀ ਦ੍ਰਿੜ੍ਹਤਾ ਨਾਲ ਗੁਰਮਤਿ ਦੇ ਪੱਖ ਪੇਸ਼ ਕੀਤੇ ਸਨ।

ਭਾਈ ਧਰਮ ਸਿੰਘ ਜੀ ਦੀ ਲਿਖਣ ਸ਼ੈਲੀ ਵੀ ਅੱਜ ਦੇ ਜ਼ਮਾਨੇ ਵਿੱਚ ਇੱਕ ਨਵੀਂ ਤਕਨੀਕ ਲੱਗਦੀ ਹੈ। ਗੁਰਬਾਣੀ ਟੀਕਾਕਾਰੀ ਦੀਆਂ ਪੁਰਾਣੀਆਂ ਪਿਰਤਾਂ ਨੂੰ ਛੱਡ ਕੇ ਇਨ੍ਹਾਂ ਨੇ ਗੁਰੂ ਸਾਹਿਬ ਵਾਲੀ ਤਕਨੀਕ ਹੀ ਵਰਤੀ ਹੈ ਕਿ ਗੁਰਬਾਣੀ ਦੇ ਸ਼ਬਦਾਂ ਦੇ ਅਰਥ ਗੁਰਬਾਣੀ ਵਿੱਚੋਂ ਹੀ ਸਮਝਣਾ। ਇਹ ਦੱਸਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਿਹੜਾ ਸ਼ਬਦ ਕੀ ਅਰਥ ਰੱਖਦਾ ਹੈ, ਇਹ ਗੁਰਬਾਣੀ ਵਿੱਚੋਂ ਹੀ ਸਮਝਿਆ ਜਾ ਸਕਦਾ ਹੈ। ਬਹੁਤ ਸਾਰੇ ਲਫਜ਼ ਐਸੇ ਹਨ ਜਿਨ੍ਹਾਂ ਦੇ ਅੱਜ ਅਰਥ ਕੁੱਝ ਹੋਰ ਹਨ, ਪਰ 500 ਸਾਲ ਪਹਿਲਾਂ ਉਨ੍ਹਾਂ ਹੀ ਸ਼ਬਦਾਂ ਦੇ ਅਰਥ ਹੋਰ ਸਨ। ਇਸ ਨੂੰ ਹੀ ਸ਼ਬਦ ਭੇਦ ਕਿਹਾ ਜਾਂਦਾ ਹੈ। ਜੋ ਅੱਜ ਦੇ ਪ੍ਰਚਾਰਕਾਂ ਤੇ ਸੰਤਾਂ ਦੀ ਸਮਝ ਵਿੱਚ ਨਹੀਂ ਆ ਰਿਹਾ। ਅੱਜ ਦੇ ਸੰਤ ਤਾਂ ਪੂਰਾ ਕਾਸ਼ੀ ਮੱਤ ਦਾ ਹੀ ਪ੍ਰਚਾਰ ਕਰੀ ਜਾ ਰਹੇ ਹਨ ਤੇ ਸਮਝਦੇ ਹਨ ਆਪਣੇ ਆਪ ਨੂੰ ਸਿੱਖਾਂ ਦੇ ਗੁਰੂ। ਬਾਣੀ ਗੁਰੂ ਗ੍ਰੰਥ ਸਾਹਿਬ ਦੀ ਪੜ੍ਹਦੇ ਹਨ ਤੇ ਅਰਥ ਆਪਣੀ ਮਰਜ਼ੀ ਦੇ ਕਰਦੇ ਹਨ। ਜਿਵੇਂ ਹੋਰ ਦੇਹਧਾਰੀ ਗੁਰੂ ਡੰਮ ਦੇ ਪ੍ਰਚਾਰਕ ਕਰਦੇ ਹਨ।

ਦਰਅਸਲ ਕਸੂਰ ਤਾਂ ਕਿਸੇ ਦਾ ਵੀ ਨਹੀਂ, ਜੋ ਇਨ੍ਹਾਂ ਨੂੰ ਲਿਖਿਆ ਮਿਲਦਾ ਹੈ, ਉਹ ਹੀ ਪੜ੍ਹ ਕੇ ਇਹ ਪ੍ਰਚਾਰ ਕਰ ਦਿੰਦੇ ਹਨ। ਗੱਲ ਤਾਂ ਵਿਦਵਾਨਾਂ ਨੇ ਤੇ ਖੋਜੀਆਂ ਨੇ ਲੱਭਣੀ ਸੀ। ਇਨ੍ਹਾਂ ਦਾ ਤਾਂ ਇਹ ਰੋਜ਼ੀ ਰੋਟੀ ਦਾ ਵਸੀਲਾ ਹੈ। ਪਰ ਜਨਤਾ ਨੂੰ ਗੁੰਮਰਾਹ ਕਰਨ ਦੇ ਪਾਪ ਦੇ ਭਾਗੀਦਾਰ ਇਹ ਜ਼ਰੂਰ ਬਣਨਗੇ ਕਿਉਂਕਿ ਬਹੁਤ ਸਾਰੀਆਂ ਗੱਲਾਂ ਤਾਂ ਬਹੁਤ ਹੀ ਸਪੱਸ਼ਟ ਹਨ ਤੇ ਆਮ ਸੰਗਤਾਂ ਨੂੰ ਵੀ ਪਤਾ ਹੁੰਦੀਆਂ ਹਨ, ਪਰ ਇਹ ਫਿਰ ਵੀ ਆਪਣੇ ਆਪ ਨੂੰ ਵੱਡੇ ਹੰਕਾਰੀ ਸਿੱਧ ਕਰਦੇ ਹੋਏ ਸੱਚ ਤੋਂ ਮੁਨਕਰ ਹੋ ਜਾਂਦੇ ਹਨ, ਤੇ ਆਪਣੇ ਚੇਲਿਆਂ ਵਿੱਚ ਆਪਣੀ ਮਨਮੱਤ ਦਾ ਹੀ ਪ੍ਰਚਾਰ ਜਾਰੀ ਰੱਖਦੇ ਹਨ।

**ਇਸੇ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰਸਾਲੇ 'ਗੁਰਮਤਿ ਪ੍ਰਕਾਸ਼' ਦੇ ਨਵੰਬਰ 1998 ਦੇ ਅੰਕ ਵਿੱਚ ਵਿਦਵਾਨ ਸੰਪਾਦਕ ਨੂੰ ਇਹ ਲਿਖਣਾ ਪਿਆ ਕਿ ਲਗਭਗ ਢਾਈ ਤਿੰਨ ਸੌ ਸਾਲਾਂ ਤੋਂ ਗੁਰਦੁਆਰਿਆਂ ਵਿੱਚ ਗੁਰਮਤਿ ਦਾ ਪ੍ਰਚਾਰ ਨਹੀਂ ਹੋ ਰਿਹਾ।** ਇਹੋ ਗੱਲ ਭਾਈ ਧਰਮ ਸਿੰਘ ਜੀ ਵੀ ਪਿਛਲੇ ਸਾਲਾਂ ਤੋਂ ਕਹਿ ਰਹੇ ਹਨ। ਹੁਣ ਤਾਂ ਆਮ ਸੰਗਤਾਂ ਵੀ ਇਹ ਸਭ ਦੇਖ ਰਹੀਆਂ ਹਨ। ਵੱਡੇ ਦੁੱਖ ਦੀ ਗੱਲ ਤਾਂ ਇਹ ਹੈ ਕਿ ਇਹ ਮਨਮੱਤੀਏ, ਦਲੀਲ ਸਹਿਤ ਕੁੱਝ ਸਮਝਣ ਸਮਝਾਉਣ ਦੀ ਥਾਂ, ਹਮੇਸ਼ਾਂ ਡਾਂਗ ਦੇ ਜ਼ੋਰ ਤੇ ਆਪਣੀ ਮਨਮਤ ਚਾਲੂ ਰੱਖਣੀ ਚਾਹੁੰਦੇ ਹਨ ਅਤੇ ਆਪਣਾ ਵੱਡੇ ਸਿੱਖ ਹੋਣ ਦਾ ਖਿਤਾਬ ਵੀ ਗੁਆਉਣਾ ਨਹੀਂ ਚਾਹੁੰਦੇ।

ਸੰਗਤਾਂ ਨੂੰ ਬੇਨਤੀ ਹੈ ਕਿ ਉਹ ਇਸ ਕਿਤਾਬ ਨੂੰ ਆਮ ਕਿਤਾਬਾਂ ਵਾਗ ਹੀ ਨਾ ਸਮਝਣ। ਗੁਰਬਾਣੀ ਕਿਉਂਕਿ ਇਸ ਜੀਵ ਨੂੰ ਭਵਸਾਗਰ ਤੋਂ ਪਾਰ ਹੋਣ ਦਾ ਰਸਤਾ ਦੱਸਦੀ ਹੈ। ਜੀਵ ਨੂੰ ਪ੍ਰਮਾਤਮਾ ਵਿੱਚ ਅਭੇਦ ਕਰਨ ਦੇ ਬੂਹੇ ਖੋਲ੍ਹਦੀ ਹੈ। ਇਹ ਕਿਤਾਬ ਇਹ ਸਭ ਕੁੱਝ ਸਾਦੇ ਲਫਜ਼ਾਂ ਵਿੱਚ ਸਮਝਾਉਂਦੀ ਹੈ। ਜਿਨ੍ਹਾਂ-ਜਿਨ੍ਹਾਂ ਨੇ ਬਾਬਾ ਜੀ ਦੀ ਪਹਿਲੀ ਕਿਤਾਬ **'ਨਾਦ ਵੇਦ ਵਿਚਾਰ'** ਪੜ੍ਹੀ ਅਤੇ ਸਮਝੀ ਹੈ, ਉਨ੍ਹਾਂ ਨੂੰ ਇਸ ਸਿਧ ਗੋਸਟਿ ਵਿੱਚੋਂ ਸਹਿਜ ਸਮਾਧ ਲਗਾਉਣ ਦਾ ਤਰੀਕਾ ਸਹਿਜੇ ਹੀ ਸਮਝ ਆ ਜਾਵੇਗਾ। ਸਮਝ ਤਾਂ ਹਰ ਕੋਈ ਸਕਦਾ ਹੈ, ਧਿਆਨ ਤੇ ਇਕਾਗਰਤਾ ਨਾਲ ਪੜ੍ਹਨ ਦੀ ਲੋੜ ਹੈ। ਆਪਣੇ ਮਨ ਦੀ ਵਿਚਾਰਧਾਰਾ ਨੂੰ ਪਿੱਛੇ ਕਰਕੇ, ਗੁਰਮਤਿ ਪ੍ਰਾਪਤ ਕਰਨ ਦੀ ਇੱਛਾ ਨੂੰ ਅੱਗੇ ਰੱਖ ਕੇ ਪੜ੍ਹੋਗੇ ਤਾਂ ਜ਼ਰੂਰ ਹੀ ਕੁੱਝ ਲਾਹਾ ਪ੍ਰਾਪਤ ਕਰ ਸਕੋਗੇ। ਜੇ ਕੁੱਝ ਪ੍ਰਾਪਤ ਕਰ ਲਿਆ ਤਾਂ ਪ੍ਰਮੇਸ਼ਰ ਦੇ ਘਰ ਦੇ ਬੂਹੇ ਆਪ ਲਈ ਜ਼ਰੂਰ ਖੁੱਲ੍ਹਣਗੇ। ਦਾਸ ਦੀ ਇੱਛਾ ਹੈ ਕਿ ਆਪ ਸਭ ਸੰਗਤਾਂ ਬਾਬਾ ਜੀ ਦੀ ਇਸ ਮਿਹਨਤ ਤੋਂ ਲਾਹਾ ਪ੍ਰਾਪਤ ਕਰੋ।

ਅੰਤ ਵਿੱਚ ਬਾਬਾ ਜੀ ਤੋਂ ਇਹ ਆਸ ਤੇ ਇੱਛਾ ਰੱਖਦਾ ਹਾਂ ਕਿ ਆਪਣੀ ਖੋਜ ਦੇ ਹੋਰ ਵੱਡਮੁੱਲੇ ਹੀਰੇ ਛੇਤੀ ਤੋਂ ਛੇਤੀ ਪੇਸ਼ ਕਰਕੇ ਪੰਥ ਦੇ ਇਸ ਗਿਆਨ ਦੇ ਭੰਡਾਰ ਨੂੰ ਵਧਾਉਣ ਵਿੱਚ ਵੱਧ ਤੋਂ ਵੱਧ ਹਿੱਸਾ ਪਾਉਣਗੇ ਅਤੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਨਗੇ।

**ਗੁਰਚਰਨ ਸਿੰਘ ਮਿਸ਼ਨਰੀ**
ਮੰਡੀ ਗੋਬਿੰਦਗੜ੍ਹ
ਮੋਬ: +91-95010-31431

**ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)**
ਗੁਰਮਤਿ ਦੀ ਰੌਸ਼ਨੀ ਵਿੱਚ ਆਤਮ ਖੋਜ ਅਤੇ
ਇਸ ਖੋਜ ਮਾਰਗ ਉੱਤੇ ਚੱਲ ਕੇ
ਪਰਮਗਤਿ ਨੂੰ ਕਿਵੇਂ ਪ੍ਰਾਪਤ ਕੀਤਾ ਜਾਵੇ,
ਦੇ ਉਦੇਸ਼ ਨੂੰ ਸਮਰਪਿਤ ਹੈ।
ਭਾਈ ਧਰਮ ਸਿੰਘ ਜੀ (ਨਿਹੰਗ ਸਿੰਘ),
**ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)** ਦੇ ਬਾਨੀ ਹਨ
ਅਤੇ ਅਕੈਡਮੀ ਗੁਰਮਤਿ ਦੀ ਸਹਾਇਤਾ ਨਾਲ
ਵਿਸ਼ਵ ਵਿੱਚ ਏਕਤਾ, ਸ਼ਾਂਤੀ, ਨਿਆਂ, ਮਨੁੱਖੀ ਅਧਿਕਾਰ
ਅਤੇ ਵਾਤਾਵਰਣ ਦੀ ਸੰਭਾਲ ਦੇ ਨਾਲ-ਨਾਲ ਮਨੁੱਖਤਾ ਨੂੰ
ਦਰਪੇਸ਼ ਚੁਣੌਤੀਆਂ ਨੂੰ ਹੱਲ ਕਰਨ ਵਾਸਤੇ,
ਵਿਸ਼ਵ ਭਰ ਦੇ ਲੋਕਾਂ ਨੂੰ, ਧਰਮ ਦੀ ਜ਼ਿੰਮੇਵਾਰੀ ਬਾਰੇ,
ਜਾਗਰੂਕ ਕਰਨ ਲਈ ਸਮਰਪਿਤ ਹੈ।

**Sach Khoj Academy (INTERNATIONAL)**
The Academy for Discovering
the Truth-is dedicated to the pursuit of
timeless spiritual wisdom (Gurmat),
and how to reach englightenment.
The non-profit Academy was founded
by Dharam Singh Ji (Nihang Singh),
and uses spiritual wisdom
to raise awareness about
religion's responsibility to strengthen unity, peace, justice,
human rights and environmental protection, and
how to overcome the challenges of humankind.

## ਸਮਰਪਿਤ

**ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)**

ਦੇ ਸਿਖਿਆਰਥੀਆਂ ਨੂੰ ਜਿਹੜੇ ਸੱਚ ਦੇ ਮੁੱਦਈ ਬਣ ਕੇ

ਸੱਚ ਦੀ ਖੋਜ ਲਈ ਕਈ ਦਹਾਕਿਆਂ ਤੋਂ

ਆਤਮ ਖੋਜੀ ਭਾਈ ਧਰਮ ਸਿੰਘ ਜੀ (ਨਿਹੰਗ ਸਿੰਘ) ਦੀ

ਅਗਵਾਈ ਹੇਠ ਸੱਚ ਦਾ ਸੁਨੇਹਾ

ਦੁਨੀਆਂ ਦੇ ਕੋਨੇ ਕੋਨੇ ਵਿੱਚ ਪਹੁੰਚਾਣ ਲਈ

ਆਪਣਾ ਵੱਡਮੁੱਲਾ ਯੋਗਦਾਨ ਪਾ ਰਹੇ ਹਨ।

# ਰਾਮਕਲੀ ਮਹਲਾ ੧
# ਸਿਧ ਗੋਸਟਿ
## ੧ਓ ਸਤਿਗੁਰ ਪ੍ਰਸਾਦਿ॥

**ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ॥**
**ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ॥**
**ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ॥**
**ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ॥੧॥**

ਸਾਰੇ ਸਿਧ ਇਕੱਠੇ ਹੋ ਗਏ ਅਤੇ ਚਰਚਾ ਕਰਨ ਲਈ ਸੰਤ ਸਭਾ ਦੀ ਜੈਕਾਰ ਕਰਕੇ ਆਪੋ ਆਪਣੀ ਜਗ੍ਹਾ ਬੈਠ ਗਏ। ਸਤਿਗੁਰ ਜੀ ਨੇ ਅਪਰ ਅਪਾਰ ਪ੍ਰਮੇਸ਼ਰ ਅੱਗੇ ਅਰਦਾਸ ਕੀਤੀ। ਜੋਗੀਆਂ ਦੇ ਜੈਕਾਰੇ ਨਾਲ ਸਤਿਗੁਰ ਜੀ ਨੇ ਸਹਿਯੋਗ ਨਹੀਂ ਕੀਤਾ, ਇਹ ਗੱਲ ਇੱਥੇ ਬਿਲਕੁਲ ਸਪੱਸ਼ਟ ਹੈ। ਸਤਿਗੁਰੂ ਜੀ ਕਰਤੇ ਪੁਰਖੁ ਤੋਂ ਬਿਨਾਂ ਹੋਰ ਕਿਸੇ ਵਿਅਕਤੀ ਜਾਂ ਅਵਤਾਰ ਨੂੰ ਮੰਨਣ ਵਾਲੇ ਨਹੀਂ ਸਨ ਅਤੇ ਨਾ ਹੀ ਉਹ ਇਨ੍ਹਾਂ ਭੇਖੀ ਸੰਤਾਂ ਨੂੰ **ਹਰਿ ਕੇ ਸੰਤ** ਮੰਨ ਕੇ ਸਭਾ ਦੀ ਜੈਕਾਰੇ ਆਖ ਸਕਦੇ ਸਨ। ਇਸੇ ਲਈ ਉਨ੍ਹਾਂ ਨੇ **ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ॥** ਆਖ ਕੇ ਸੰਤ ਸਭਾ ਦੇ ਜੈਕਾਰੇ ਨਾਲ ਗੁਰਮਤਿ ਦਾ ਵਿਰੋਧਾਭਾਸ ਪ੍ਰਗਟ ਕੀਤਾ ਹੈ। ਉਹ ਤਾਂ ਉਸ ਅਪਰ ਅਪਾਰ ਪ੍ਰਮੇਸ਼ਰ ਦੀ ਵਡਿਆਈ ਹੀ ਕਰਦੇ ਸਨ। ਜਿਸ ਨੇ ਕਿ ਸਿਧਾਂ ਨੂੰ ਵੀ ਸਭ ਜੀਵਾਂ ਵਾਂਗ ਜਨਮ ਦੇ ਕੇ ਆਪਣੇ ਹੁਕਮ ਵਿੱਚ ਬੰਨ੍ਹ ਕੇ ਰੱਖਿਆ ਹੋਇਆ ਹੈ। ਕਹਿਣ ਦਾ ਭਾਵ ਇਹ ਹੈ ਕਿ ਗੁਰਮਤਿ ਅਤੇ ਜੋਗ ਮੱਤ ਦਾ ਜੈਕਾਰਾ ਵੱਖਰਾ-ਵੱਖਰਾ ਹੈ। ਜਿਸ ਤੇ ਅਸਲ ਗੋਸਟਿ ਦੇ ਆਰੰਭ ਹੋਣ ਤੋਂ ਪਹਿਲਾਂ ਹੀ ਕੁੱਝ ਚਰਚਾ ਛਿੜਨ ਦਾ ਆਭਾਸ ਅਗਲੀਆਂ ਪੰਗਤੀਆਂ ਤੋਂ ਮਾਲੂਮ ਹੁੰਦਾ ਹੈ। ਜੋਗ ਮੱਤ ਸੱਚ ਦੇ ਮਾਰਗ ਤੋਂ ਭਟਕ ਚੁੱਕਾ ਸੀ, ਸੱਚ ਤੋਂ ਭਟਕਿਆ ਹੋਇਆ ਰਿਧ-ਸਿਧ (ਮਾਇਆ) ਨਾਲ ਜਾ ਜੁੜਦਾ ਹੈ। ਸੱਚ ਹਰ ਹਿਰਦੇ ਵਿੱਚ ਮੌਜੂਦ ਹੈ, ਸੱਚ ਦੀ ਪ੍ਰਾਪਤੀ ਹਮੇਸ਼ਾਂ ਅੰਦਰੋਂ ਹੀ ਹੋਇਆ ਕਰਦੀ ਹੈ। ਇਸੇ ਲਈ ਗੁਰਮਤਿ ਨੇ ਸੱਚ ਨੂੰ ਅੰਦਰੋਂ ਖੋਜਣ ਦੀ ਗੱਲ ਕੀਤੀ ਹੈ, ਪਰ ਜਿਹੜੇ ਲੋਕ ਆਪਾ (ਹਿਰਦਾ) ਖੋਜਣ ਦੀ ਬਜਾਇ, ਇਸ ਪੰਜ ਤੱਤਾਂ ਦੇ ਸਰੀਰ ਨੂੰ ਹੀ ਆਪਾ (ਆਪਣਾ ਵਜੂਦ) ਮੰਨ ਲੈਂਦੇ ਹਨ, ਉਹ ਮਾਇਆ ਨਾਲ ਜੁੜ ਕੇ, ਦਿਸ਼ਾ-ਹੀਨ ਹੋਏ, ਸੱਚ ਨੂੰ ਬਾਹਰ ਜੰਗਲਾਂ ਵਿੱਚ ਪਹਾੜਾਂ ਉੱਤੋਂ ਜਾਂ ਤੀਰਥਾਂ ਉੱਤੋਂ ਖੋਜਦੇ ਰਹਿੰਦੇ ਹਨ। ਇਹ ਜੋਗੀ ਵੀ ਇਸੇ ਤਰ੍ਹਾਂ ਸੱਚ ਦੀ ਪ੍ਰਾਪਤੀ ਵਿੱਚ ਲੱਗੇ ਹੋਏ ਸਨ।

ਹੁਣ ਗੁਰਮਤਿ ਅਤੇ ਜੋਗ ਮੱਤ ਵਿਚਲਾ ਅੰਤਰ (ਮਤਭੇਦ) ਸਪੱਸ਼ਟ ਨਜ਼ਰ ਆ

ਰਿਹਾ ਹੈ। ਸਤਿਗੁਰ ਜੀ ਜੋਗੀਆਂ ਦੀ ਕੱਚੀ ਮੱਤ ਦੇ ਜੈਕਾਰੇ ਦਾ ਸਮਰੱਥਨ ਜੇਕਰ ਦਿੰਦੇ ਤਾਂ ਗੋਸਟਿ ਦਾ ਮੰਤਵ ਹੀ ਸਮਾਪਤ ਹੋ ਗਿਆ ਹੁੰਦਾ, ਕਿਉਂਕਿ ਗੁਰੂ ਨਾਨਕ ਦੇਵ ਜੀ ਅਤੇ ਸਿਧਾਂ ਦੀ ਸੋਚ ਵਿੱਚ ਕੋਈ ਅੰਤਰ ਹੀ ਨਹੀਂ ਸੀ ਰਹਿ ਜਾਣਾ। ਦੂਜੀ ਗੱਲ ਇਹ ਕਿ ਪੱਕੀ ਮੱਤ ਦਾ ਧਾਰਨੀ ਕੱਚੀ ਮੱਤ ਦੀ ਕਿਸੇ ਵੀ ਧਾਰਨਾ ਨੂੰ ਕਿਵੇਂ ਪ੍ਰਵਾਨ ਕਰ ਸਕਦਾ ਹੈ। ਸਿਧ ਕੇਵਲ ਇੱਕ ਭੇਖ ਦਾ ਨਾਉਂ ਹੀ ਪ੍ਰਚੱਲਿਤ ਸੀ, ਦੂਜੀ ਗੱਲ ਇਹ ਕਿ ਸਿਧ ਉਸ ਸਮੇਂ ਸਰੀਰ ਨਾਲ ਹੀ ਜੁੜੇ ਹੋਏ ਸਨ। ਵਿਅਕਤੀ ਪੂਜਾ ਵਿੱਚ ਵਿਸ਼ਵਾਸ ਰੱਖਦੇ ਸਨ। **ਸੰਤ ਸਭਾ ਦੀ ਜੈ** ਕਹਿਣ ਦਾ ਮਤਲਬ ਹੀ, ਪ੍ਰਮੇਸ਼ਰ ਦੇ ਹੁਕਮ ਦੇ ਖਿਲਾਫ਼ ਬਗਾਵਤ ਹੈ। ਜਿਹੜੇ ਟੀਕਕਾਰਾਂ ਨੇ ਇਸ ਭੇਦ ਨੂੰ ਨਹੀਂ ਜਾਣਿਆ, ਉਨ੍ਹਾਂ ਨੇ ਗੁਰਬਾਣੀ ਨੂੰ ਸਮਝ ਲਿਆ ਹੋਵੇ, ਇਹ ਗੱਲ ਸਮਝ ਵਿੱਚ ਨਹੀਂ ਆਉਂਦੀ। ਸਤਿਗੁਰ ਜੀ ਨੇ ਸਿਧਾਂ ਦੇ ਜੈਕਾਰੇ ਨਾਲ ਸਹਿਯੋਗ ਕਿਉਂ ਨਹੀਂ ਕੀਤਾ, ਇਹ ਤਾਂ ਅਗਲੀਆਂ ਪੰਗਤੀਆਂ ਤੋਂ ਹੀ ਬਿਲਕੁਲ ਸਪੱਸ਼ਟ ਹੈ:

**ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ॥**
**ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ॥**

ਇੱਥੇ ਇਉਂ ਲੱਗਦਾ ਹੈ ਕਿ ਸੰਤ ਸਭਾ ਦੀ ਜੈ ਨਾ ਬੋਲਣ ਕਰਕੇ, ਸਿਧਾਂ ਵੱਲੋਂ ਉਠਾਏ ਗਏ ਕਿਸੇ ਸਵਾਲ ਦੇ ਉੱਤਰ ਵੱਜੋਂ ਸਤਿਗੁਰ ਜੀ ਨੇ ਇਹ ਪੰਗਤੀ ਉਚਾਰੀ ਹੈ। ਭਗਤ ਬਾਣੀ ਜਿਸ ਨੂੰ ਕਿ ਸਤਿਗੁਰ ਜੀ ਸ਼ਬਦ ਗੁਰੂ ਮੰਨਦੇ ਸਨ, ਅਨੁਸਾਰ **ਸੰਤੁ ਰਾਮੁ ਹੈ ਏਕੋ** ਮਹਾਂਵਾਕ ਹੈ। ਜਿਸ ਕਰਕੇ ਸਿਧਾਂ ਨੇ ਇਸ ਪੰਗਤੀ ਦੀ ਆੜ ਲੈ ਕੇ, ਆਪਣੇ ਆਪ ਨੂੰ ਪ੍ਰਮੇਸ਼ਰ ਮੰਨਣ ਦਾ ਭਰਮ ਪਾਲ ਕੇ, ਆਪਣੇ ਆਪ ਦੀ ਜੈ, ਆਪਣੇ ਮੁਖੋਂ ਆਪ ਹੀ ਕਹਿਣੀ ਜਾਂ ਕਹਾਉਣੀ ਆਰੰਭ ਕਰ ਦਿੱਤੀ ਸੀ ਅਤੇ ਆਪਣੇ ਆਪ ਨੂੰ ਸਾਖਸ਼ਾਤ ਪ੍ਰਮੇਸ਼ਰ ਜਤਾਉਣ ਵਿੱਚ ਇਸ ਰੱਬੀ ਬਾਣੀ ਨੂੰ ਐਵੇਂ ਹੀ ਆਪਣਾ ਗਵਾਹ ਬਣਾ ਲਿਆ। ਜਿਸ ਉੱਤੇ ਸਤਿਗੁਰੂ ਜੀ ਪਾਸੋਂ ਸਹੀ ਪਵਾਉਣ ਦੀ ਕੋਸ਼ਿਸ਼ ਜੋਗਿਆਂ ਨੇ, ਇਸ ਗੋਸਟੀ ਦੇ ਸ਼ੁਰੂ ਵਿੱਚ ਹੀ ਕੀਤੀ। ਜੇ ਸਤਿਗੁਰੂ ਜੀ ਸੰਤ ਸਭਾ ਦੀ ਜੈ ਪ੍ਰਵਾਨ ਕਰ ਲੈਂਦੇ ਤਾਂ ਜੋਗੀ, ਜਿਹੜੇ ਕਿ ਆਪਣੇ ਆਪ ਨੂੰ ਸੰਤ ਮੰਨਦੇ ਸਨ ਤਾਂ ਉਨ੍ਹਾਂ ਦੀ ਜੈ (ਜਿੱਤ) ਨੂੰ ਕਬੂਲ ਕਰ ਲੈਣ ਦੇ ਤੁਲ ਹੀ ਸੀ। ਜਦਕਿ ਸਤਿਗੁਰ ਜੀ ਉਪਰੋਕਤ ਪੰਗਤੀ ਵਿੱਚ ਲਫਜ਼ **ਸੰਤੁ** ਨਿਰਾਕਾਰ ਦੇ ਪ੍ਰਥਾਏ ਵਰਤ ਰਹੇ ਹਨ, ਕਿਉਂਕਿ ਇੱਥੇ ਲਫਜ਼ **ਸੰਤੁ** ਦੇ **ਤੱਤੇ** ਅੱਖਰ ਨੂੰ (ੁ) ਔਂਕੜ ਲੱਗਾ ਹੋਇਆ ਹੈ। ਗੁਰਬਾਣੀ ਵਿੱਚ ਜਿੱਥੇ ਵੀ **ਸਾਧੁ ਸਿਧੁ ਸੰਤੁ** ਅੰਤਲੇ ਅੱਖਰ ਨਾਲ (ੁ) ਔਂਕੜ ਸਹਿਤ ਆਏ ਹਨ, ਉੱਥੇ ਇਹ ਸਾਰੇ (ਜੋਤ-ਸਰੂਪ) ਨਿਰਾਕਾਰ ਦੇ ਪ੍ਰਥਾਏ ਹੀ ਵਰਤੇ ਹੋਏ ਹਨ। ਜਿਸ ਤੋਂ ਭਾਵ ਇਹ ਹੈ ਕਿ ਪ੍ਰਮੇਸ਼ਰ ਜੇ ਆਪ **ਸਾਧੁ** ਹੈ ਤਾਂ ਕੋਈ ਵਿਅਕਤੀ ਆਪਣਾ ਮਨ ਸਾਧ ਕੇ ਜਾਂ ਇਉਂ ਕਹਿ ਲਵੋ ਕਿ ਆਪਣੇ ਮਨ ਦੇ ਸੁਭਾਅ ਨੂੰ ਪ੍ਰਮੇਸ਼ਰ ਦੇ ਸੁਭਾਅ ਵਰਗਾ ਬਣਾ ਕੇ **ਸਾਧੁ** ਰੂਪ ਪ੍ਰਮੇਸ਼ਰ ਵਿੱਚ ਸਮਾਅ ਸਕਦਾ ਹੈ। ਇਸੇ ਤਰ੍ਹਾਂ **ਸਿਧੁ** ਜਾਂ **ਸੰਤੁ** ਵੀ ਪ੍ਰਮੇਸ਼ਰ ਨੂੰ ਮੰਨਣ ਵਾਲੇ ਆਪਣੇ ਮਨ ਨੂੰ ਬਦਲ ਕੇ ਪ੍ਰਮੇਸ਼ਰ ਵਿੱਚ ਲੀਨ ਹੋ ਸਕਦੇ ਹਨ। ਤਿੰਨਾਂ ਹਾਲਤਾਂ ਵਿੱਚ ਹੀ ਮਨ ਦੀ ਮੱਤ ਨੂੰ ਬਦਲ

ਕੇ ਹੀ ਪ੍ਰਮੇਸ਼ਰ ਵਿੱਚ ਅਭੇਦ ਹੋਇਆ ਜਾ ਸਕਦਾ ਹੈ।

ਗੱਲ ਸਿਧਾਂ ਦੇ ਇਸ ਇਤਰਾਜ ਤੋਂ ਚਲੀ ਜਾਪਦੀ ਹੈ ਕਿ ਸਤਿਗੁਰ ਜੀ ਨੂੰ **ਸੰਤ ਸਭਾ ਕੀ ਜੈ** ਕਹਿਣ ਵਿੱਚ ਕੀ ਕਮੀ ਵਿਖਾਈ ਦਿੰਦੀ ਹੈ। ਜਿਸ ਤੋਂ ਕਿ ਉਨ੍ਹਾਂ ਨੇ **ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ-ਅਪਾਰੋ** ਨਵਾਂ ਜੈ-ਕਾਰ ਸ਼ਬਦ ਪੇਸ਼ ਕੀਤਾ। ਸਤਿਗੁਰ ਜੀ ਦਾ ਉੱਤਰ ਹੈ ਕਿ ਅਸੀਂ ਤਾਂ ਆਪਣੇ ਹੰਕਾਰ ਦਾ ਸਿਰ ਕੱਟ ਕੇ ਸੱਚ ਰੂਪ ਪ੍ਰਮੇਸ਼ਰ ਦੇ ਅੱਗੇ ਰੱਖ ਦਿੱਤਾ ਹੈ। ਭਗਤ ਬਾਣੀ, ਗੁਰਮਤਿ ਵਿਚਾਰਧਾਰਾ ਸਾਹਮਣੇ ਅਸੀਂ ਆਪਣੀ ਮਨ-ਮੱਤ ਦੀ ਬਲੀ ਦੇ ਛੱਡੀ ਹੈ। ਸੰਤੁ, ਪ੍ਰਮੇਸ਼ਰ ਆਪ ਹੈ, ਉਸ ਦੇ ਮਿਲਣ ਦੀ ਨਿਸ਼ਾਨੀ, ਹਿਰਦੇ ਵਿੱਚ ਸੱਚ ਦਾ ਪ੍ਰਗਟ ਹੋ ਜਾਣਾ ਹੈ। ਸੱਚ ਤੋਂ ਅਸੀਂ ਕਿਸੇ ਸੂਰਤ ਵਿੱਚ ਵੀ ਆਪਣੇ ਹੰਕਾਰ ਨੂੰ ਬਚਾਉਣ ਦੀ ਕੋਸ਼ਿਸ਼ ਨਹੀਂ ਕਰਦੇ। ਪ੍ਰਮੇਸ਼ਰ ਦੀ ਗਿਆਨ-ਖੜਗ ਗੁਰਮਤਿ ਮੌਜੂਦ ਹੈ, ਇਸ ਦੀ ਕਸੌਟੀ ਤੋਂ ਅਸੀਂ ਪਿੱਛੇ ਨਹੀਂ ਹਟਦੇ। ਜੇ ਕੋਈ ਕਮੀ ਗੁਰਮਤਿ ਅਨੁਸਾਰ ਸਾਡੇ ਵਿੱਚ ਹੋਵੇ ਤਾਂ ਅਸੀਂ ਉਸ ਨੂੰ ਇਸ ਗਿਆਨ-ਖੜਗ ਨਾਲ ਕੱਟ ਕੇ ਅਲੱਗ ਕਰਨ ਲਈ ਤਿਆਰ ਹਾਂ। ਗੁਰਮਤਿ ਸਾਡੇ ਕੋਲ ਹੈ, ਆਓ ਇਸ ਨੂੰ ਅਧਾਰ ਮੰਨ ਕੇ ਸੱਚੇ ਮਾਰਗ ਦੀ ਪਛਾਣ ਕਰੀਏ। ਜਿਹੜਾ ਇਸ ਗੁਰਮਤਿ ਰੂਪੀ ਗਿਆਨ-ਖੜਗ ਦੀ ਧਾਰ ਅੱਗੇ ਆਪਣੇ ਹੰਕਾਰ ਦਾ ਸਿਰ ਕੱਟ ਦੇਵੇਗਾ ਅਤੇ ਆਪਣਾ ਤਨ ਅਤੇ ਮਨ ਇਸ ਗਿਆਨ ਰੂਪੀ ਖੜਗ ਨਾਲ ਚੰਗੀ ਤਰ੍ਹਾਂ ਸੰਵਾਰ ਕੇ ਸ਼ੁੱਧ ਕਰ ਲਵੇਗਾ ਤਾਂ ਫਿਰ ਉਸ ਨੂੰ **ਸੰਤੁ** ਪ੍ਰਮੇਸ਼ਰ ਅਵੱਸ਼ ਮਿਲੇਗਾ, ਸੱਚ ਦੀ ਪ੍ਰਾਪਤੀ ਉਸ ਨੂੰ ਅਵੱਸ਼ ਹੋਵੇਗੀ ਅਤੇ ਉਸ ਦੇ ਅੰਦਰੋਂ ਮਾਇਆ ਮੋਹ ਦੀ ਖਿੱਚ ਖਤਮ ਹੋ ਕੇ ਸਹਿਜ (ਗਿਆਨ) ਦੀ ਖਿੱਚ (ਭਾਇ) ਪ੍ਰਗਟ ਹੋ ਜਾਵੇਗੀ ਅਤੇ ਪ੍ਰਮੇਸ਼ਰ ਦਾ ਜਸ ਉਸ ਦੇ ਅੰਦਰੋਂ ਆਪ ਮੁਹਾਰਾ ਹੀ ਫੁਟ ਨਿਕਲੇਗਾ।

**ਰਿਧਿ ਸਿਧਿ ਜਾ ਕਉ ਫੁਰੀ ਤਬ ਕਾਹੂ ਸਿਉ ਕਿਆ ਕਾਜ॥**

**(ਪੰਨਾ ੧੧੦੩)**

ਸਾਰੀ ਵਿਚਾਰ ਦਾ ਸਿੱਟਾ ਇਹ ਹੈ ਕਿ ਸਤਿਗੁਰੂ ਜੀ ਗੁਰਮਤਿ, ਭਗਤ ਬਾਣੀ ਦੀ ਅਗਵਾਈ ਹੇਠ ਗਲਤ ਅਤੇ ਠੀਕ ਦੀ ਪਛਾਣ ਕਰਨ ਲਈ ਜੋਗੀਆਂ ਨੂੰ ਆਖ ਰਹੇ ਹਨ। ਜਿਸ ਨੂੰ ਸਵੀਕਾਰ ਕਰਨਾ ਜੋਗੀਆਂ ਦੀ ਮਜ਼ਬੂਰੀ ਸੀ, ਕਿਉਂਕਿ ਭਗਤ ਬਾਣੀ ਨੂੰ ਜੋਗੀ ਪੜ੍ਹਦੇ ਅਤੇ ਵਿਚਾਰਦੇ ਤਾਂ ਨਹੀਂ ਸਨ, ਪਰ ਇਸ ਤੋਂ ਮੁਨਕਰ ਵੀ ਨਹੀਂ ਸੀ ਹੋ ਸਕਦੇ ਕਿਉਂਕਿ ਭਗਤ ਬਾਣੀ ਦੀ ਸੱਚਾਈ ਅਤੇ ਇਸ ਵਿਚਲੇ ਗਿਆਨ ਦੀ ਧਾਂਕ, ਸਾਰੇ ਲੋਕਾਂ ਉੱਤੇ ਆਪਣਾ ਡੂੰਘਾ ਅਸਰ ਰੱਖਦੀ ਸੀ, ਜਿਸ ਨੂੰ ਬ੍ਰਾਹਮਣ ਅਤੇ ਜੋਗੀ ਤੋੜ-ਮਰੋੜ ਕੇ ਤਾਂ ਪੇਸ਼ ਕਰਦੇ ਰਹਿੰਦੇ ਸਨ ਪਰ ਇਸ ਨੂੰ ਗਲਤ ਆਖਣ ਜਾਂ ਇਸ ਨੂੰ ਗਲਤ ਸਾਬਿਤ ਕਰਨ ਦੀ ਹਿੰਮਤ ਕੋਈ ਨਹੀਂ ਸੀ ਰੱਖਦਾ। ਜਿਵੇਂ ਕਿ ਹੁਣ ਵੀ ਬਹੁਤ ਸਾਰੇ ਲੋਕ ਅਜਿਹਾ ਕੁੱਝ ਕਰਨ ਵਿੱਚ ਹੀ ਯਤਨਸ਼ੀਲ ਹਨ।ਉਹ ਗੁਰਮਤਿ ਵਿੱਚੋਂ ਕੁੱਝ ਅਜਿਹੀਆਂ ਖਾਸ ਪੰਗਤੀਆਂ ਲੈ ਕੇ ਉਨ੍ਹਾਂ ਦੇ ਅਰਥਾਂ ਨੂੰ ਆਪਣੀ ਮੱਤ ਅਨੁਸਾਰ ਤੋੜ-ਮਰੋੜ ਕੇ ਪੇਸ਼ ਕਰਦੇ ਰਹਿੰਦੇ ਹਨ।

ਆਮ ਲੋਕਾਂ ਨੂੰ ਗੁਰਮਤਿ ਦਾ ਗਿਆਨ ਨਾ ਹੋਣ ਕਰਕੇ, ਉਹ ਆਪਣੀ ਵਿਚਾਰਧਾਰਾ ਨੂੰ ਹੀ ਗੁਰਮਤਿ ਦਾ ਸਹੀ ਸਰੂਪ ਪ੍ਰਚਾਰਨ ਵਿੱਚ ਲੱਗੇ ਹੋਏ ਹਨ। ਗੁਰਮਤਿ ਨੂੰ ਨਾਲ ਲੈ ਕੇ ਚੱਲਣਾ ਉਨ੍ਹਾਂ ਦੀ ਮਜ਼ਬੂਰੀ ਇਸ ਲਈ ਹੈ, ਕਿਉਂਕਿ ਗੁਰਮਤਿ ਤੋਂ ਇਲਾਵਾ ਕਿਸੇ ਵੀ ਵਿਚਾਰਧਾਰਾ ਨੂੰ ਅੱਜ ਦੀ ਦੁਨੀਆਂ ਸਹੀ ਨਹੀਂ ਮੰਨਦੀ।

**ਕਿਆ ਭਵੀਐ ਸਚਿ ਸੂਚਾ ਹੋਇ॥ ਸਾਚ ਸਬਦ ਬਿਨੁ ਮੁਕਤਿ ਨ ਕੋਇ॥੧ਰਹਾਉ॥**

**'ਸਾਚ ਸ਼ਬਦ ਬਿਨੁ ਮੁਕਤਿ ਨ ਕੋਇ'** ਮਹਾਂਵਾਕ ਗੁਰਮਤਿ ਵਿਚਾਰਧਾਰਾ ਹੈ। ਪੂਰੇ ਗੁਰੂ ਦੇ ਉਪਦੇਸ਼ (ਸਾਚ ਸ਼ਬਦ) ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਹੋ ਜਾਵੇ, ਅਜਿਹਾ ਗੁਰਮਤਿ ਨਹੀਂ ਮੰਨਦੀ। ਗੁਰਮਤਿ ਗਿਆਨ ਮਾਰਗ ਹੈ, ਇਸੇ ਗੋਸ਼ਟੀ ਦੇ ਅੰਤਿਮ ਪਦੇ ਵਿੱਚ ਸਤਿਗੁਰ ਜੀ ਜੋਗੀਆਂ ਦੇ ਮੁਖੀ ਨੂੰ ਆਖ ਰਹੇ ਹਨ, **''ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ॥ ''** ਜਿਸ ਤੋਂ ਉਨ੍ਹਾਂ ਦਾ ਭਾਵ ਇਹ ਹੈ ਕਿ ਹੇ ਅਵਧੂਤ ਜੋਗੀ, ਇਸ ਸਾਰੀ ਚਰਚਾ ਦੀ ਸਮਾਪਤੀ ਅਸੀਂ ਇਸ ਗੱਲ ਨਾਲ ਕਰਦੇ ਹਾਂ ਕਿ ਆਤਮ ਗਿਆਨ ਤੋਂ ਬਿਨਾਂ ਪ੍ਰਮੇਸ਼ਰ ਨਾਲ ਮਿਲਾਪ (ਜੋਗ) ਹੋ ਜਾਣਾ ਸੰਭਵ ਹੀ ਨਹੀਂ। ਨਾਮ (ਗਿਆਨ) ਦੀ ਪ੍ਰਾਪਤੀ ਪੂਰੇ ਗੁਰੂ ਦੇ ਉਪਦੇਸ਼ (ਸਾਚ ਸ਼ਬਦ) ਤੋਂ ਬਿਨਾਂ ਹੋਰ ਕਿਸੇ ਵੀ ਤਰੀਕੇ ਨਾਲ ਹੋ ਨਹੀਂ ਸਕਦੀ।

ਇਸ ਰਹਾਉ ਦੀ ਤੁਕ ਵਿੱਚ ਸਤਿਗੁਰ ਜੀ ਨੇ **ਸਾਚ ਸ਼ਬਦ** ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਹੋ ਜਾਣਾ, ਇਸੇ ਲਈ ਅਸੰਭਵ ਆਖਿਆ ਹੈ। ਅਸਲ ਵਿੱਚ ਤਾਂ ਮੁਕਤੀ ਦੀ ਪ੍ਰਾਪਤੀ ਲਈ ਬ੍ਰਹਮ ਗਿਆਨ ਦੀ ਹੀ ਜ਼ਰੂਰਤ ਹੈ, ਜੇ **ਸਾਚ-ਸ਼ਬਦ** ਵਿੱਚੋਂ ਬ੍ਰਹਮ ਗਿਆਨ ਦੀ ਪ੍ਰਾਪਤੀ ਕੋਈ ਜੀਵ ਕਰ ਲੈਣ ਵਿੱਚ ਅਸਫਲ ਰਹਿ ਜਾਵੇ, ਤਦ ਉਸ ਦੀ ਮੁਕਤੀ ਸੰਭਵ ਨਹੀਂ। ਇੱਥੇ ਲਿਖਿਆ ਇਸ ਪੰਗਤੀ ਵਿੱਚ **ਬਿਨੁ** ਸ਼ਬਦ ਅਤਿਅੰਤ ਮਹੱਤਵ ਰੱਖਦਾ ਹੈ। ਜਿਸ ਹਿਰਦੇ ਵਿੱਚ ਗੁਰ-ਸ਼ਬਦ ਦਾ ਵਾਸਾ ਨਹੀਂ ਹੋ ਜਾਂਦਾ, ਉਹ ਸਾਰੇ ਜੀਵ **ਸਾਚ ਸ਼ਬਦ** ਤੋਂ ਸੱਖਣੇ ਹਨ। ਨਿਰਾ ਪੁਰਾ ਬਾਣੀ ਦੇ ਪੜ੍ਹਨ ਸੁਣਨ ਨਾਲ ਮੁਕਤੀ ਪ੍ਰਾਪਤ ਹੋ ਜਾਵੇ ਅਜਿਹਾ ਗੁਰਮਤਿ ਨਹੀਂ ਮੰਨਦੀ ਕਿ ਸਤਿਗੁਰੂ ਜੀ **ਬਿਨੁ ਨਾਵੈ ਜੋਗੁ ਨ ਹੋਈ** ਆਖ ਕੇ ਇਸ ਚਰਚਾ ਨੂੰ ਸਮਾਪਤ ਕਰਦੇ ਹਨ।

ਇਸੇ ਲਈ ਸਤਿਗੁਰੂ ਜੀ ਨੇ ਜੋਗੀਆਂ ਨੂੰ ਪੁੱਛਿਆ ਹੈ ਕਿ ਸੰਸਾਰ ਵੱਲੋਂ ਕਿਸ ਤਰੀਕੇ ਨਾਲ **ਸੁਰਤਿ** ਨੂੰ ਮੋੜੀਏ ਕਿ ਪ੍ਰਮੇਸ਼ਰ ਵਿੱਚ ਦੁਬਾਰਾ ਲੀਨ ਹੋ ਜਾਵੇ। ਮਾਇਆ ਨਾਲੋਂ ਆਪਣੇ ਆਪ ਨੂੰ ਕਿਵੇਂ ਅਲੱਗ ਕਰ ਲਿਆ ਜਾਵੇ। ਕਿਉਂਕਿ ਸੁੱਚ ਤਾਂ ਸੱਚ ਬਿਨਾਂ ਪ੍ਰਾਪਤ ਨਹੀਂ ਹੋ ਸਕਦੀ, ਮਾਇਆ ਦੀ ਮੈਲ ਤਾਂ **ਸਾਚ-ਸ਼ਬਦ** ਤੋਂ ਬਿਨਾਂ ਧੋਤੀ ਹੀ ਨਹੀਂ ਜਾ ਸਕਦੀ। ਹੁਣ ਸਾਚ-ਸ਼ਬਦ ਦੀ ਪ੍ਰਾਪਤੀ ਲਈ ਮਨ ਨੂੰ ਕਿਹੜੀ ਦਿਸ਼ਾ ਅਖ਼ਤਿਆਰ ਕਰਨੀ ਚਾਹੀਦੀ ਹੈ। **ਕਿਆ ਭਵੀਐ** ਭਾਵ ਕਿਸ ਚੀਜ਼ ਨੂੰ ਕਿਸ ਤਰੀਕੇ ਨਾਲ ਭੁਵਾ ਦਈਏ, ਉਲਟਾ ਲਈਏ ਕਿ ਪ੍ਰਮੇਸ਼ਰ ਨਾਲ ਜੁੜ ਜਾਈਏ।

ਬ੍ਰਹਮ ਗਿਆਨ ਦੀ ਦੁਨੀਆਂ ਵਿੱਚ ਇਹ ਆਮ ਧਾਰਨਾ ਰਹਿੰਦੀ ਹੈ ਕਿ ਸੰਸਾਰ ਵੱਲੋਂ ਪਲਟ ਕੇ ਹੀ ਪ੍ਰਮੇਸ਼ਰ ਨਾਲ ਜੁੜਿਆ ਜਾ ਸਕਦਾ ਹੈ। ਇਸੇ ਧਾਰਨਾ ਦਾ ਕਥਨ

ਜੋਗੀ ਵੀ ਕਰਦੇ ਸਨ। ਕਿਸੇ ਧਾਰਨਾ ਨੂੰ ਕਥਨ ਕਰਨਾ ਜਾਂ ਉਸ ਧਾਰਨਾ ਨੂੰ ਸਵੀਕਾਰ ਕਰ ਲੈਣਾ, ਅਲੱਗ ਗੱਲ ਹੈ ਪਰ ਉਸ ਧਾਰਨਾ ਨੂੰ ਮੰਨ ਕੇ ਉਸ ਤੇ ਪਹਿਰਾ ਦੇਣਾ ਦੂਸਰੀ ਗੱਲ ਹੈ। ਇਹੀ ਪਾੜਾ ਬ੍ਰਹਮ-ਗਿਆਨੀ ਅਤੇ ਭਰਮ-ਗਿਆਨੀ ਵਿੱਚ ਹੁੰਦਾ ਹੈ। ਇਸੇ ਲਈ ਗੁਰਬਾਣੀ ਵਿੱਚ **ਕਿਆ ਪੜੀਐ ਕਿਆ ਗੁਨੀਐ॥ ਕਿਆ ਬੇਦ ਪੁਰਾਨਾਂ ਸੁਨੀਐ॥ ਪੜੇ ਸੁਨੇ ਕਿਆ ਹੋਈ॥ ਜਉ ਸਹਜ ਨ ਮਿਲਿਓ ਸੋਈ॥** ਆਖਿਆ ਗਿਆ ਹੈ। ਕਹਿਣ ਦਾ ਭਾਵ ਕਿ ਜਬਾਨੀ ਕਲਾਮੀ ਤਾਂ ਜੋਗੀ ਗੁਰਮਤਿ ਦੀਆਂ ਗੱਲਾਂ ਬੋਲਦੇ ਰਹਿੰਦੇ ਸਨ ਅਤੇ ਠੀਕ ਵੀ ਮੰਨਦੇ ਸਨ। ਪਰ ਅਮਲੀ ਰੂਪ ਵਿੱਚ ਗੁਰਮਤਿ ਦੀ ਧਾਰਨਾ ਤੋਂ ਉਲਟ ਦਿਸ਼ਾ ਵੱਲ ਚਲ ਰਹੇ ਸਨ। ਇਸੇ ਲਈ ਸਤਿਗੁਰੂ ਜੀ ਨੇ ਗੁਰਮਤਿ ਦੀ ਇਸ ਧਾਰਨਾ ਦੇ ਪੈਂਤਰੇ ਅਨੁਸਾਰ ਜੋਗੀਆਂ ਨਾਲ ਗੋਸ਼ਟੀ ਦਾ ਪ੍ਰੋਗਰਾਮ ਬਣਾਇਆ, ਜਿਸ ਦੁਆਰਾ ਬੜੇ ਹੀ ਸੌਖੇ ਤਰੀਕੇ ਨਾਲ ਜੋਗੀਆਂ ਨੂੰ ਗਲਤ ਦਿਸ਼ਾ ਵਿੱਚ ਜਾ ਰਹੇ ਸਾਬਿਤ ਕੀਤਾ ਜਾ ਸਕਦਾ ਸੀ। ਫਿਰ ਜੋਗੀਆਂ ਲਈ ਜਾਂ ਤਾਂ ਇਨ੍ਹਾਂ ਧਾਰਨਾਵਾਂ ਤੋਂ ਮੁਨਕਰ ਹੋ ਜਾਣਾ ਜਾਂ ਫਿਰ ਗੁਰਮਤਿ ਨੂੰ ਅਪਣਾ ਲੈਣਾ, ਦੋਨਾਂ ਗੱਲਾਂ ਵਿੱਚੋਂ ਇਕ ਨੂੰ ਮੰਨਣਾ ਹੀ ਪੈਣਾ ਸੀ।

ਸੰਸਾਰ ਤੋਂ ਪਲਟ ਕੇ ਪ੍ਰਮੇਸ਼ਰ ਦੀ ਪ੍ਰਾਪਤੀ ਦੀ ਧਾਰਨਾ ਨੂੰ ਜੋਗੀ ਮੰਨਦੇ ਸਨ। ਇਸੇ ਲਈ ਸਤਿਗੁਰ ਜੀ ਪੁੱਛਦੇ ਹਨ ਕਿ ਮੁਕਤੀ ਪ੍ਰਾਪਤੀ ਲਈ ਤੁਸੀਂ ਸੰਸਾਰ ਵੱਲੋਂ ਕਿਸ ਤਰੀਕੇ ਨਾਲ ਆਪਣੇ ਮਨ ਨੂੰ ਭੁਆ ਕੇ ਸਿਧੀ ਪ੍ਰਾਪਤ ਕਰ ਲੈਣ ਦੇ ਦਾਅਵੇ ਕਰਦੇ ਹੋ। ਕੀ ਖਾਲੀ ਘਰ-ਬਾਰ ਤਿਆਗ ਕੇ ਜੰਗਲਾਂ ਵਿੱਚ ਫਿਰਦੇ ਰਹਿਣ ਨੂੰ ਹੀ ਤੁਸੀਂ ਪ੍ਰਮੇਸ਼ਰ ਵੱਲ ਨੂੰ ਮੁੜ ਜਾਣ ਲਈ ਕਾਫੀ ਸਮਝਦੇ ਹੋ? ਕੀ ਖਾਲੀ ਤੀਰਥਾਂ ਤੇ ਘੁੰਮਣ-ਫਿਰਨ ਨਾਲ ਹੀ ਸੰਸਾਰ ਦਾ ਮੋਹ ਮਨ ਵਿੱਚੋਂ ਛੁੱਟ ਜਾਂਦਾ ਹੈ? ਜਦ ਕਿ ਸੱਚ ਦੀ ਪ੍ਰਾਪਤੀ ਬਿਨਾਂ ਹਿਰਦਾ ਸੁੱਚਾ ਨਹੀਂ ਹੋ ਸਕਦਾ। ਸੁੱਚੇ ਹਿਰਦੇ ਵਿੱਚ ਹੀ ਬ੍ਰਹਮ-ਗਿਆਨ ਪ੍ਰਗਟ ਹੋਇਆ ਕਰਦਾ ਹੈ। ਤਦ ਉਪਰੰਤ ਹੀ ਪ੍ਰਮੇਸ਼ਰ ਨਾਲ ਜੋਗ (ਮਿਲਾਪ) ਹੋ ਸਕਦਾ ਹੈ।

ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਭਗਤ ਕਬੀਰ ਜੀ ਨੇ ਕਿਹਾ ਸੀ **ਅਬ ਮਨੁ ਉਲਟਿ ਸਨਾਤਨੁ ਹੂਆ॥ ਤਬ ਜਾਨਿਆ ਜਬ ਜੀਵਤ ਮੂਆ॥** ਜਿਸ ਦਾ ਅਰਥ ਇਹ ਹੈ ਕਿ ਜਦੋਂ ਮੈਨੂੰ ਜੀਵਨ-ਮੁਕਤ ਅਵਸਥਾ ਪ੍ਰਾਪਤ ਹੋ ਚੁੱਕੀ ਤਾਂ ਹੁਣ ਮੈਨੂੰ ਇਸ ਗੱਲ ਦੀ ਸਮਝ ਆਈ ਹੈ ਕਿ ਇਸ ਵਕਤ ਮੇਰਾ ਮਨ, **ਸਨਾਤਨ ਮੱਤ** ਆਪਣੀ ਪਹਿਲੀ ਮੱਤ ਤੋਂ ਉਲਟ ਦਿਸ਼ਾ ਵੱਲ ਨੂੰ ਚੱਲ ਰਿਹਾ ਹੈ। ਕਬੀਰ ਜੀ ਨੇ ਤਾਂ ਬ੍ਰਾਹਮਣੀ ਮੱਤ, (ਕਾਸ਼ੀ ਮੱਤ) ਤਿਆਗ ਕੇ **ਹਰਿ ਕਾ ਮਾਰਗ** ਧਾਰਨ ਕਰਨ ਉਪਰੰਤ ਹੀ ਇਹ ਸ਼ਬਦ ਉਚਾਰਨ ਕੀਤਾ ਸੀ, ਪਰ ਤਾਰਾ ਸਿੰਘ ਨਰੋਤਮ ਨੇ ਜਾਣ-ਬੁੱਝ ਕੇ ਇਸ ਦੇ ਅਰਥ ਉਲਟੇ ਕਰ ਦਿੱਤੇ। ਉਨ੍ਹਾਂ ਮੁਤਾਬਿਕ ਕਬੀਰ ਜੀ ਕਹਿ ਰਹੇ ਹਨ ਕਿ ਮੇਰਾ ਮਨ ਉਲਟ ਕੇ ਸਨਾਤਨ ਮੱਤ (ਕਾਸ਼ੀ ਮੱਤ) ਦਾ ਧਾਰਨੀ ਹੋ ਗਿਆ ਹੈ। ਜਦਕਿ ਕਬੀਰ ਜੀ ਦੀ ਬਾਣੀ ਸਾਫ਼ ਕਾਸ਼ੀ ਮੱਤ ਦਾ ਵਿਰੋਧ ਕਰ ਰਹੀ ਹੈ ਅਤੇ ਗੁਰਬਾਣੀ, ਗੁਰਮਤਿ ਬਿਨਾਂ ਬਾਕੀ ਸਾਰੀਆਂ ਮੱਤਾਂ ਨੂੰ ਮਨ-ਮੱਤ ਆਖਦੀ ਹੈ। ਮਨ-ਮੱਤ ਤੋਂ ਉਲਟ ਕੇ ਮਨ, ਗੁਰਮਤਿ ਵੱਲ ਜਾ ਸਕਦਾ ਹੈ

ਜਾਂ ਗੁਰਮਤਿ ਵੱਲੋਂ ਪਲਟ ਕੇ ਮਨ-ਮੱਤ ਵੱਲ ਜਾ ਸਕਦਾ ਹੈ। ਕਿਉਂਕਿ ਇਹ ਇੱਕ ਦੂਸਰੀ ਤੋਂ ਇਕਦਮ ਉਲਟ, ਪੂਰਬ ਤੇ ਪੱਛਮ ਦਿਸ਼ਾ ਵੱਲ ਲੈ ਜਾਣ ਵਾਲੀਆਂ ਮੱਤਾਂ ਹਨ।

ਇੱਕ ਮਨ-ਮੱਤ ਛੱਡ ਕੇ ਦੂਸਰੀ ਮਨ-ਮੱਤ ਧਾਰਨ ਕਰਨ ਨੂੰ ਮਨ ਦਾ ਪਲਟਣਾ ਨਹੀਂ ਕਿਹਾ ਜਾ ਸਕਦਾ। ਸੰਸਾਰੀ ਦ੍ਰਿਸ਼ਟੀ ਤੋਂ ਭਾਵੇਂ ਇਸ ਨੂੰ ਵੀ ਮਨ ਦਾ ਪਲਟ ਜਾਣਾ ਹੀ ਮੰਨਿਆ ਜਾਂਦਾ ਹੋਵੇ ਪਰ ਗੁਰਮਤਿ ਦੀ ਦ੍ਰਿਸ਼ਟੀ ਨਾਲ ਦੇਖੀਏ ਤਾਂ ਇੱਥੇ ਮਨ ਪਲਟਣ ਦੀ ਬਜਾਇ ਕੇਵਲ ਰਸਤਾ ਹੀ ਬਦਲਦਾ ਹੈ, ਕਿਉਂਕਿ ਸੰਸਾਰੀ ਸਾਰੀਆਂ ਮੱਤਾਂ ਦਾ ਵਹਾਉ ਨੀਵੇਂ ਪਾਸੇ ਸਮੁੰਦਰ ਵੱਲ ਨੂੰ ਸਾਰੇ ਵਿਦਵਾਨ ਮੰਨਦੇ ਹਨ। ਜਿਵੇਂ ਸਾਰੇ ਦਰਿਆ ਸਮੁੰਦਰ ਵੱਲ ਨੂੰ ਜਾਂਦੇ ਹਨ, ਇਸੇ ਤਰ੍ਹਾਂ ਨਾਲ ਇਨ੍ਹਾਂ ਸੰਸਾਰੀ ਮੱਤਾਂ ਦਾ ਵਹਾਉ ਵੀ ਮੰਨਿਆ ਜਾਂਦਾ ਹੈ। ਪਰ ਗੁਰਮਤਿ ਦਾ ਵਹਾਉ ਇਨ੍ਹਾਂ ਸਾਰੀਆਂ ਮੱਤਾਂ ਤੋਂ ਉਲਟੇ ਪਾਸੇ ਨੂੰ ਹੋਣ ਕਰਕੇ ਪਹਾੜਾਂ ਦੀਆਂ ਚੋਟੀਆਂ ਵੱਲ ਨੂੰ ਹੁੰਦਾ ਹੈ। ਗੁਰਬਾਣੀ ਵਿੱਚੋਂ ਇਸ ਦਾ ਸੰਕੇਤ ਇਉਂ ਮਿਲਦਾ ਹੈ।

**ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ॥**
**ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ॥**

ਇੱਥੇ ਕਬੀਰ ਜੀ ਸਾਫ਼ ਆਖ ਰਹੇ ਹਨ ਕਿ ਸਾਰੇ ਲੋਕ ਬ੍ਰਾਹਮਣੀ ਮੱਤ ਦੇ ਪਿੱਛੇ ਇਸ ਲਈ ਆਸਾਨੀ ਨਾਲ ਚਲ ਪਏ ਹਨ ਕਿਉਂਕਿ ਇਸ ਵਿੱਚ ਮਨ ਦੀ ਮਰਜ਼ੀ ਤੇ (ਆਜ਼ਾਦੀ ਤੇ) ਕੋਈ ਵੀ ਕਿਸੇ ਕਿਸਮ ਦੀ ਪਾਬੰਦੀ ਨਹੀਂ ਹੈ। ਤੀਰਥ ਇਸ਼ਨਾਨ ਅਤੇ ਦਾਨ ਪੁੰਨ ਕਰਨ ਨਾਲ ਪਾਪਾਂ ਨੂੰ ਧੋਤਾ ਜਾ ਸਕਦਾ ਹੈ। ਮਾਇਆ ਦਾ ਮੋਹ ਛੱਡਣ ਦੀ ਕਿਸੇ ਲੋੜ ਤੇ ਕੋਈ ਜ਼ੋਰ ਨਹੀਂ ਦਿੱਤਾ ਗਿਆ। ਦੇਵਤਿਆਂ ਸਾਹਮਣੇ ਪੂਜਾ ਪਾਠ ਕਰਕੇ ਮਨ ਭਾਉਂਦੀਆਂ ਮੰਗਾਂ ਮੰਗੋ ਅਤੇ ਆਪਣੇ ਆਪ ਨੂੰ ਹੋਰ ਮਜ਼ਬੂਤ ਕਰਕੇ ਮਾਇਆ ਨਾਲ ਬੰਨ੍ਹੀ ਜਾਉ। ਦੂਜੇ ਪਾਸੇ ਗੁਰਮਤਿ ਜਿਸ ਤੇ ਕਬੀਰ ਜੀ ਚਲ ਰਹੇ ਹਨ ਇਹ ਔਖੀ ਘਾਟੀ ਹੈ। ਮਾਇਆ ਦਾ ਮੋਹ ਤਿਆਗ ਕੇ ਹੀ ਇਸ ਉੱਪਰ ਚੱਲਣ ਲਈ ਸੋਚਿਆ ਜਾ ਸਕਦਾ ਹੈ। ਇਹ ਸੰਸਾਰ ਵਿੱਚ ਕੋਈ ਕਿਸੇ ਦਾ ਮਾਂ ਬਾਪ, ਭੈਣ ਭਾਈ, ਇਸਤਰੀ ਪੁਰਸ਼ ਕੁੱਝ ਵੀ ਨਹੀਂ ਲੱਗਦਾ। ਇਹ ਤਾਂ ਸਭ ਇੱਕ ਕਠਪੁਤਲੀ ਦੀ ਖੇਡ ਹੈ ਜਿਸ ਨੂੰ ਪ੍ਰਮੇਸ਼ਰ ਆਪ ਹੀ ਖੇਡ ਕੇ ਖੁਸ਼ ਹੋ ਰਿਹਾ ਹੈ।

ਇਹ ਸਭ ਕੁੱਝ ਮੰਨਣ ਤੋਂ ਬਾਅਦ ਹੀ ਗੁਰ-ਸ਼ਬਦ ਦੀ ਵਿਚਾਰ ਸ਼ੁਰੂ ਹੁੰਦੀ ਹੈ ਜਿਸ ਤੋਂ ਗੁਰ-ਸ਼ਬਦ ਵਿਚਲਾ ਰਸ ਪ੍ਰਾਪਤ ਹੋ ਸਕਦਾ ਹੈ। ਜਿਸ ਉਪਰੰਤ ਜੀਵਨ-ਮੁਕਤੀ ਸੰਭਵ ਹੈ। ਗੁਰਮਤਿ ਦਾ ਰਸਤਾ ਸਹੀ ਮਾਅਨਿਆਂ ਵਿੱਚ ਅਪਨਾਉਣਾ ਹੀ ਅਵਘਟ ਘਾਟੀ ਹੇ। ਪਾਣੀ ਅਤੇ ਮਨ ਦਾ ਸੁਭਾਅ ਬਹੁਤ ਕਰਕੇ ਰਲਦਾ-ਮਿਲਦਾ ਹੈ। ਕਿਉਂਕਿ ਮਨ ਉੱਤੇ ਮਾਇਆ ਦਾ ਪ੍ਰਭਾਵ ਪਿਆ ਹੋਇਆ ਹੈ। ਪਾਣੀ ਉੱਚੀ ਜਗ੍ਹਾ ਤੋਂ ਨੀਵੀਂ ਜਗ੍ਹਾ ਨੂੰ ਵਹਿੰਦਾ ਹੈ ਇਸੇ ਤਰ੍ਹਾਂ ਮਨ ਵੀ ਆਪਣੇ ਤੋਂ ਨੀਵੇਂ (ਕਮਜ਼ੋਰ) ਉੱਤੇ ਹਾਵੀ ਰਹਿਣ ਦਾ ਸੁਭਾਅ ਰੱਖਦਾ ਹੈ। ਇਸੇ ਲਈ ਦੁਨੀਆਂ ਦੀਆਂ ਸਾਰੀਆਂ ਮਨ ਦੀਆਂ ਮੱਤਾਂ ਦਾ ਵਹਾਉ ਨਿਮਾਣ ਵੱਲ ਨੂੰ ਹੈ। ਪਰ ਗੁਰਮਤਿ ਗਿਆਨ ਦਾ ਗੋਲ੍ਹਾ ਜਦੋਂ ਚਲਦਾ ਹੈ ਤਾਂ ਉਸ ਵਿਚਲਾ

ਸੱਚ ਵਰਭੰਡ ਵਿੱਚ ਫੈਲ ਜਾਂਦਾ ਹੈ ਅਤੇ ਸਰਵਵਿਆਪੀ 'ਰਾਮ' ਵਿੱਚ ਅਲੋਪ ਹੋ ਜਾਂਦਾ ਹੈ। ਫਿਰ ਮਨ-ਮੱਤਾਂ ਰੂਪੀ ਪਹਾੜੀ ਚੋਟੀਆਂ ਬਹੁਤ ਨੀਵੀਆਂ ਦਿਖਾਈ ਦੇਣ ਲੱਗ ਪੈਂਦੀਆਂ ਹਨ। ਇਹ ਤਾਂ ਸੰਸਾਰੀ ਗਿਆਨਵਾਨਾਂ ਨੂੰ ਵੀ ਬਹੁਤ ਨੀਵੀਆਂ ਹੀ ਦਿਖਾਈ ਦੇ ਰਹੀਆਂ ਹੁੰਦੀਆਂ ਹਨ। ਸੰਸਾਰ ਦੇ ਸਾਧਾਰਨ ਲੋਕ ਹੀ ਇਨ੍ਹਾਂ ਮੱਤਾਂ ਤੋਂ ਪ੍ਰਭਾਵਿਤ ਹੋਇਆ ਕਰਦੇ ਹਨ। ਇਨ੍ਹਾਂ ਸਿੱਧੇ-ਸਾਧੇ ਲੋਕਾਂ ਤੋਂ ਉਤਲੀ ਕਲਾਸ ਦਾ ਗਿਆਨ ਇਸੇ ਲਈ ਇਨ੍ਹਾਂ ਮੱਤਾਂ ਉੱਤੇ ਵਿਸ਼ਵਾਸ ਨਹੀਂ ਕਰਦਾ। ਇਨ੍ਹਾਂ ਮੱਤਾਂ ਦੀਆਂ ਕਮਜ਼ੋਰੀਆਂ ਉਸ ਗਿਆਨ ਦੀ ਦ੍ਰਿਸ਼ਟੀ ਅੱਗੇ ਨੰਗੀਆਂ ਦਿੱਸਦੀਆਂ ਹੁੰਦੀਆਂ ਹਨ। ਇਸ ਪਹਾੜ ਉੱਤੇ ਆ ਕੇ ਇਸ ਕਿਸਮ ਦੇ ਗਿਆਨ ਦੀਆਂ ਦੋ ਸ਼੍ਰੇਣੀਆਂ ਹੋ ਜਾਇਆ ਕਰਦੀਆਂ ਹਨ। ਜਿਨ੍ਹਾਂ ਵਿੱਚੋਂ ਇੱਕ ਸ਼੍ਰੇਣੀ ਤਾਂ ਧਰਮ ਦਾ ਬੁਰਕਾ ਪਾ ਕੇ, ਮੂਰਖ ਅੰਧਘੋਰ ਲੋਕਾਂ ਨੂੰ ਬੇਵਕੂਫ ਬਣਾ ਕੇ ਧਰਮ ਦੇ ਨਾਂ ਤੇ ਇਨ੍ਹਾਂ ਨੂੰ ਠੱਗਣ ਵਿੱਚ ਲੱਗੀ ਰਹਿੰਦੀ ਹੈ ਅਤੇ ਦੂਸਰੀ ਸ਼੍ਰੇਣੀ ਆਪਣੇ ਬੁੱਧ ਬਲ ਨਾਲ ਇਨ੍ਹਾਂ ਉੱਤੇ ਰਾਜ ਕਰਨ ਲਈ ਆਪਸ ਵਿੱਚ ਲੜਦੀ ਅਤੇ ਇਨ੍ਹਾਂ ਨੂੰ ਲੜਾਉਂਦੀ ਰਹਿੰਦੀ ਹੈ। ਅਜਿਹੀ ਹਾਲਤ ਹਮੇਸ਼ਾਂ ਹੀ ਬਣੀ ਰਹਿੰਦੀ ਹੈ, ਪਰ ਗੁਰਮਤਿ ਦੇ ਧਾਰਨੀ ਗੁਰਮੁੱਖ ਪਰ-ਉਪਕਾਰੀ ਜਨ ਇਨ੍ਹਾਂ ਦੋਨੋ ਕਿਸਮ ਦੇ ਲੋਕਾਂ ਨੂੰ ਸੰਸਾਰ ਦੇ **ਅਸੰਖ ਮੂਰਖ ਅੰਧ ਘੋਰ** ਲੋਕਾਂ ਉੱਤੇ ਤਰਸ ਕਰਨ ਲਈ ਉਪਦੇਸ਼ ਦਿੰਦੇ ਰਹਿੰਦੇ ਹਨ। ਇਸੇ ਕਿਸਮ ਦਾ ਉਪਦੇਸ਼ ਸਾਰੀ ਗੁਰਬਾਣੀ ਦੇ ਰਹੀ ਹੈ।

ਇਸ ਸਾਰੀ ਵਿਚਾਰ ਦਾ ਸਿੱਟਾ ਇਹ ਹੈ ਕਿ ਸੰਸਾਰ ਦੇ ਲੋਕਾਂ ਨੂੰ ਜਾਣ ਬੁੱਝ ਕੇ ਸੱਚ ਤੋਂ ਦਿਸ਼ਾ-ਹੀਨ ਕਰਨ ਵਾਲੇ ਲੋਕ ਕਿਸ ਤਰ੍ਹਾਂ ਨਾਲ ਸੱਚੀ ਬਾਣੀ ਨੂੰ ਆਪਣੇ ਗਿਆਨ ਦੀ ਦੁਰਵਰਤੋਂ ਕਰਕੇ, ਭੋਲੇ-ਭਾਲੇ ਲੋਕਾਂ ਨੂੰ ਬੇਵਕੂਫ ਬਣਾ ਕੇ, ਆਪ ਉਨ੍ਹਾਂ ਦੇ ਉਪਦੇਸ਼ਕ (ਗੁਰੂ) ਅਖਵਾਉਂਦੇ ਹਨ। ਦੁਨੀਆਂ ਦਾ ਇਤਿਹਾਸ ਦੱਸਦਾ ਹੈ ਕਿ ਜਦੋਂ ਵੀ ਕਿਸੇ ਵਿਚਾਰਧਾਰਾ ਵਿਚਲੀਆਂ ਕਮੀਆਂ ਕਿਸੇ ਸਿਆਣੇ ਵਿਅਕਤੀ ਨੇ ਸੁਧਾਰਨ ਲਈ ਆਵਾਜ਼ ਉਠਾਈ ਤਾਂ ਉਸਨੂੰ ਉਸ ਦਿਸ਼ਾ-ਹੀਨ ਮੱਤ ਦੇ ਅਖਾਉਤੀ ਮਾਲਕਾਂ ਦੇ ਪ੍ਰਕੋਪ ਦਾ ਸਾਹਮਣਾ ਕਰਨਾ ਪਿਆ। ਉਸ ਮੱਤ ਦਾ ਪ੍ਰਚਾਰ ਕਰਨ ਵਾਲੇ ਲੋਕ ਜ਼ੁਲਮ ਕਰਨ ਤੇ ਉਤਰ ਆਉਂਦੇ ਰਹੇ ਹਨ, ਜਿਸ ਦੀਆਂ ਕਮੀਆਂ ਨੂੰ ਸੁਧਾਰ ਲੈਣ ਬਾਰੇ ਗੱਲ ਕੀਤੀ ਜਾਂਦੀ ਰਹੀ ਹੈ। ਅਜਿਹੇ ਪ੍ਰਕੋਪ ਦਾ ਸਾਹਮਣਾ ਗੁਰਮਤਿ ਨੂੰ ਵੀ ਕਰਨਾ ਪਿਆ। ਜਿਸ ਨੂੰ ਕਿ ਅੱਜ ਦੀ ਦੁਨੀਆਂ ਸਰਵਸ੍ਰੇਸ਼ਠ ਮੱਤ ਵੱਜੋਂ ਕਬੂਲ ਕਰ ਚੁੱਕੀ ਹੈ। ਗੁਰਮਤਿ ਨੂੰ ਅਪਨਾਉਣ ਲਈ ਹਰ ਸੰਸਾਰੀ ਮੱਤ ਨੂੰ ਤਿਆਗਣਾ ਹੀ ਪਵੇਗਾ। ਇਹੋ ਹੀ ਗੱਲ ਸਤਿਗੁਰ ਜੀ ਜੋਗੀਆਂ ਨੂੰ **ਕਿਆ ਭਵੀਐ** ਆਖ ਕੇ ਦੱਸਣਾ ਚਾਹੁੰਦੇ ਹਨ ਕਿ ਮਨ ਆਪਣੀ ਮੱਤ ਤੋਂ ਮੂੰਹ ਮੋੜ ਕੇ ਜਾਂ ਇਉਂ ਕਹਿ ਲਵੋ ਕਿ ਮਨ ਦੀ ਸੋਚ ਨੂੰ ਉਲਟਾ ਕੇ ਹੀ ਆਪਣੇ ਅੰਦਰੋਂ ਸੱਚ ਨੂੰ ਖੋਜ ਸਕਦਾ ਹੈ। ਸੰਸਾਰੀ ਮੱਤਾਂ ਜਿਸ ਚੀਜ਼ ਨੂੰ ਬਾਹਰੋਂ ਖੋਜਣ ਲਈ ਉਪਦੇਸ਼ ਦੇਂਦੀਆਂ ਹਨ ਉਸ ਦੀ ਪ੍ਰਾਪਤੀ ਤਾਂ ਮਨ ਨੂੰ ਅੰਦਰੋਂ ਹੀ ਗੁਰ-ਉਪਦੇਸ਼ ਨਾਲ ਹੋਣੀ ਹੈ। ਬਾਹਰਮੁਖੀ ਸੋਚ ਨੂੰ ਉਲਟਾ ਕੇ ਅੰਤਰ ਮੁਖੀ ਸੋਚ ਨਾਲ ਹੀ ਇਹ ਸੰਭਵ ਹੈ।

ਭਾਵੇਂ ਜੋਗੀ ਜੋ ਕੁੱਝ ਸਮਾਧੀ ਦੌਰਾਨ ਸੁਣਦੇ ਸਨ, ਉਹ ਸਰੀਰ ਦੇ ਅੰਦਰੋਂ ਹੀ

ਸੁਣਦੇ ਸਨ ਪਰ ਉਸ ਨੂੰ **ਸਾਚ-ਸਬਦ** ਨਹੀਂ ਕਿਹਾ ਜਾ ਸਕਦਾ, ਕਿਉਂਕਿ ਉਹ ਕੋਈ ਉਪਦੇਸ਼ ਨਹੀਂ ਹੈ। ਜੇ ਉਹ ਉਪਦੇਸ਼ ਹੁੰਦਾ ਤਾਂ ਉਸ ਉਪਦੇਸ਼ ਦੇ ਗ੍ਰੰਥ ਲਿਖੇ ਜਾ ਸਕਦੇ ਸਨ। ਉਸ ਉਪਦੇਸ਼ ਨੂੰ ਸਮਝਾਇਆ ਜਾ ਸਕਦਾ ਸੀ। ਹਰ ਉਪਦੇਸ਼ ਵਿੱਚੋਂ ਗਿਆਨ ਦੀ ਪ੍ਰਾਪਤੀ ਹੋਣੀ ਲਾਜ਼ਮੀ ਹੈ। ਜੋਗੀਆਂ ਦਾ ਸ਼ਬਦ, ਉਪਰੋਕਤ ਕੋਈ ਵੀ ਸ਼ਰਤ ਪੂਰੀ ਨਹੀਂ ਕਰਦਾ। ਇਸ ਲਈ ਉਸ ਨੂੰ ਸਾਚ-ਸ਼ਬਦ ਨਹੀਂ ਮੰਨਿਆ ਜਾ ਸਕਦਾ। ਦੂਸਰੇ ਲਫ਼ਜ਼ਾਂ ਵਿੱਚ ਜੋਗੀਆਂ ਦੀ ਸਮਾਧੀ ਸਮੇਂ ਸੁਣਿਆ ਜਾਣ ਵਾਲਾ ਸ਼ਬਦ ਮੁਕਤੀ ਨਹੀਂ ਦਿਵਾ ਸਕਦਾ। ਜੋਗੀ ਸੁਰਤ ਨੂੰ ਰੋਕਣ ਦੀ ਗੱਲ ਹੀ ਕਰਦੇ ਹਨ ਉਹ ਵੀ ਸਮਾਧੀ ਸਮੇਂ ਹੀ। ਇਸੇ ਲਈ ਸਤਿਗੁਰ ਜੀ ਨੇ ਜੋਗੀਆਂ ਨੂੰ **ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ** ਆਖਿਆ ਹੈ। ਜਿਸ ਦਾ ਅਰਥ ਹੈ ਕਿ ਜੋਗੀ ਕੇਵਲ ਸਮਾਧੀ ਸਮੇਂ ਹੀ ਪ੍ਰਮੇਸ਼ਰ ਦਾ ਧਿਆਨ ਕਰਨ ਦੀ ਗੱਲ ਕਰਦੇ ਹਨ, ਜਦਕਿ ਗੁਰਮਤਿ **ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥** ਦਾ ਉਪਦੇਸ਼ ਦਿੰਦੀ ਹੈ।

ਜੋਗ-ਮੱਤ ਵਿੱਚ ਮਨ ਨੂੰ ਮਾਇਆ ਵੱਲੋਂ ਉਲਟਾ ਲੈਣ ਦੀ ਗੱਲ ਨਹੀਂ ਹੈ, ਕੇਵਲ ਸੁਰਤ ਰੋਕਣ ਦੀ ਗੱਲ ਹੈ, ਜਦਕਿ ਗੁਰਮਤਿ ਮਨ ਨੂੰ ਮਾਇਆ ਵੱਲ ਪਿੱਠ ਕਰਕੇ ਆਪਣੇ ਅੰਦਰ ਝਾਕਣ ਦੀ ਗੱਲ ਕਰਦੀ ਹੈ, ਆਪਣਾ ਅੰਦਰ ਖੋਜਣ ਦੀ ਗੱਲ ਕਰਦੀ ਹੈ। ਗੁਰਮਤਿ ਅਕਲ ਤੋਂ ਕੰਮ ਲੈਣ ਦੀ ਗੱਲ ਕਰਦੀ ਹੈ, ਜਦਕਿ ਜੋਗ ਮੱਤ ਅਕਲ ਨੂੰ ਠੱਪ ਕਰਕੇ ਰੱਖ ਦੇਣ ਦੀ ਗੱਲ ਕਰਦੀ ਹੈ। ਦੋਨੋ ਵਿਚਾਰਧਾਰਾਵਾਂ ਇੱਕ ਦੂਸਰੇ ਤੋਂ ਇਕਦਮ ਉਲਟ ਖੜ੍ਹੀਆਂ ਦਿਖਾਈ ਦਿੰਦੀਆਂ ਹਨ। ਜੋਗੀਆਂ ਨੇ ਮਾਇਆ ਵੱਲੋਂ ਮਨ ਨੂੰ ਪਲਟਾਉਣ ਦੀ ਥਾਂ ਘਰ-ਬਾਰ ਹੀ ਛੱਡ ਦਿੱਤੇ ਪਰ ਮਾਇਆ ਦੀ ਲਾਲਸਾ ਮਨ ਵਿੱਚ ਜਿਉਂ ਦੀ ਤਿਉਂ ਬਣੀ ਰਹੀ, ਜਿਸ ਦੀ ਪੂਰਤੀ ਲਈ ਭਟਕ ਕੇ ਜੋਗੀ ਰਿਧੀਆਂ ਸਿਧੀਆਂ ਦੇ ਪੁੱਠੇ ਰਾਹ ਪੈ ਗਏ। ਇਹ ਸਭ ਕੁੱਝ ਵੇਖ ਕੇ ਹੀ ਸਤਿਗੁਰ ਜੀ ਨੇ ਵਿਅੰਗ ਮਈ ਢੰਗ ਨਾਲ ਜੋਗੀਆਂ ਨੂੰ ਪੁੱਛਿਆ, ਕਿ ਕੀ ਤੁਸੀਂ ਹੁਣ ਘਰ ਬਾਰ ਛੱਡ ਕੇ ਸੱਚ ਦੀ ਪ੍ਰਾਪਤੀ ਕਰਕੇ ਸੁੱਚੇ ਬਣ ਗਏ ਹੋ? ਕਿਆ ਇਸ ਤਰੀਕੇ ਦਾ ਤੁਹਾਡਾ ਜੀਵਨ ਜਾਚ ਦਾ ਢੰਗ ਸਫਲਤਾ ਲਈ ਕਾਰਗਰ ਸਿੱਧ ਹੋਇਆ ਹੈ?



**ਕਵਨ ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਓ॥**
**ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ॥**
**ਕਹ ਬੈਸਹੁ ਕਹ ਰਹੀਐ ਬਾਲੇ ਕਹ ਆਵਹੁ ਕਹ ਜਾਹੋ॥**
**ਨਾਨਕੁ ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ॥੨॥**

ਚਰਚਾ ਦੇ ਆਰੰਭ ਵਿੱਚ ਜੋਗੀਆਂ ਨੇ **ਸੰਤ ਸਭਾ ਦੀ** ਜੈ ਬਾਰੇ, ਸਤਿਗੁਰ ਜੀ ਵੱਲੋਂ ਉਸ ਦਾ ਵਿਰੋਧ ਕੀਤਾ ਜਾਣਾ ਅਤੇ ਆਪਣੇ ਵਿਰੋਧ ਨੂੰ ਸੱਚ ਦੀ ਕਸੌਟੀ ਉੱਪਰ ਸਹੀ ਸਾਬਿਤ ਕਰ ਦੇਣਾ ਕੌੜੀ ਦਵਾਈ ਵਾਂਗੂ ਪੀ ਲਿਆ। ਉਸ ਤੋਂ ਬਾਅਦ ਰਹਾਉ ਦੀ ਪੰਗਤੀ ਵਿਚਲੇ ਪ੍ਰਸ਼ਨ ਦਾ ਉੱਤਰ ਦੇਣ ਤੋਂ ਅਸਮਰੱਥ ਜੋਗੀ, ਬੁਖਲਾਹਟ ਵਿੱਚ ਆ ਗਏ। ਇਕ ਬੇਚੈਨੀ ਜਿਹੀ ਜੋਗੀਆਂ ਅੰਦਰ ਫੈਲ ਜਾਣੀ ਕੁਦਰਤੀ ਸੀ। ਸਤਿਗੁਰ ਜੀ ਦੇ ਪ੍ਰਸ਼ਨ ਦਾ ਉੱਤਰ ਤਾਂ ਜੋਗੀਆਂ ਕੋਲ ਸੀ ਹੀ ਨਹੀਂ, ਇਸ ਲਈ ਉਨ੍ਹਾਂ ਵਿੱਚੋਂ ਚਰਪਟ ਨਾਉਂ ਦਾ ਜੋਗੀ ਚਲਾਕੀ ਤੋਂ ਕੰਮ ਲੈਂਦਾ ਹੋਇਆ, ਚਰਚਾ ਦਾ ਰੁਖ ਬਦਲਣ ਲਈ ਆਖਣ ਲੱਗਾ, ਕਿ ਤੁਸੀਂ ਆਪਣੇ ਆਪ ਨੂੰ ਕੀ ਸੱਦਦੇ ਹੋ? ਭਾਵ ਜਿਵੇਂ ਅਸੀਂ ਆਪਣੇ ਆਪ ਨੂੰ ਸਿੱਧ ਆਖਦੇ ਹਾਂ, ਇਸੇ ਤਰੀਕੇ ਨਾਲ ਤੁਸੀਂ ਆਪਣੇ ਪੰਥ ਦੇ ਲੋਕਾਂ ਨੂੰ ਕੀ ਆਖਦੇ ਜਾਂ ਅਖਵਾਉਂਦੇ ਹੋ। ਤੁਹਾਡਾ ਮਾਰਗ ਕੀ ਹੈ? ਭਾਵ ਤੁਹਾਡੀ ਵਿਚਾਰਧਾਰਾ ਕੀ ਉਪਦੇਸ਼ ਦਿੰਦੀ ਹੈ ਅਤੇ ਉਸ ਵਿਚਾਰਧਾਰਾ ਦੀ ਪ੍ਰਾਪਤੀ ਦਾ ਮਨੋਰਥ (ਸੁਭਾਓ) ਕੀ ਹੈ। ਚਰਪਟ ਦੇ ਕਹਿਣ ਦਾ ਭਾਵ ਇਹ ਹੈ ਕਿ ਜੇ ਸਾਡਾ ਜੋਗ ਮੱਤ ਦਾ ਰਸਤਾ ਜਿਸ ਨੂੰ ਤੁਸੀਂ ਸਹੀ ਨਹੀਂ ਮੰਨਦੇ ਤਾਂ ਫਿਰ ਸਾਨੂੰ ਸਹੀ ਮਾਰਗ ਦੱਸ ਦਿਉ। ਚਰਪਟ ਦਾ ਸਵਾਲ ਆਪਣੇ ਆਪ ਵਿੱਚ ਠੋਸ ਅਤੇ ਵਜ਼ਨਦਾਰ ਸੀ। ਅਜਿਹਾ ਕੋਈ ਆਦਮੀ ਉਸ ਸਮੇਂ ਸੰਸਾਰ ਵਿੱਚ ਨਹੀਂ ਸੀ ਅਤੇ ਨਾ ਹੀ ਜੋਗੀਆਂ ਦੀ ਜਾਣਕਾਰੀ ਅਨੁਸਾਰ ਕੋਈ ਐਸੀ ਮੱਤ ਹੀ ਸੀ, ਜਿਸ ਕੋਲ ਇਸ ਸਵਾਲ ਦਾ ਤਸੱਲੀਬਖ਼ਸ਼ ਉੱਤਰ ਹੁੰਦਾ। ਧਰਮ ਚਰਚਾ ਦਾ ਵਿਸ਼ਾ ਉਲਝੀ ਹੋਈ ਮੱਤ ਦੇ ਲੋਕਾਂ ਲਈ ਗੋਰਖ ਧੰਦਾ ਮੰਨਿਆ ਜਾਂਦਾ ਰਿਹਾ ਹੈ। ਗੋਰਖ ਧੰਦੇ ਦਾ ਸੰਸਾਰੀ ਭਾਸ਼ਾ ਵਿੱਚ ਅਰਥ ਪਾਣੀ ਰਿੜਕਣਾ ਹੁੰਦਾ ਹੈ। ਜਿਵੇਂ ਪਾਣੀ ਰਿੜਕੇ ਤੋਂ ਕੁੱਝ ਵੀ ਪ੍ਰਾਪਤ ਨਹੀਂ ਹੁੰਦਾ, ਤਿਵੇਂ ਹੀ ਸੰਸਾਰੀ ਲੋਕ ਇਹ ਮੰਨਦੇ ਹਨ ਕਿ ਪ੍ਰਮੇਸ਼ਰ ਦੀ ਗੱਲ ਕਰਨੀ ਜਾਂ ਨਿਰਾਕਾਰ ਬਾਰੇ ਕੋਈ ਵਿਚਾਰ ਵਟਾਂਦਰਾ ਕਰਨਾ, ਸਿਰ ਖਪਾਈ ਤੋਂ ਜ਼ਿਆਦਾ ਕੁੱਝ ਵੀ ਨਹੀਂ। ਦੋਵਾਂ ਪਾਸਿਆਂ ਤੋਂ ਅਗਿਆਨ ਬਹਿਸ ਕਰੇ ਤਾਂ ਨਤੀਜਾ ਪਾਣੀ ਰਿੜਕਣ ਵਾਲਾ ਹੀ ਨਿਕਲਿਆ ਕਰਦਾ ਹੈ। ਪਰ ਜਦ ਕਦੇ ਪੂਰਨ-ਗਿਆਨ ਦੀ ਰੌਸ਼ਨੀ ਪ੍ਰਗਟ ਹੋ ਜਾਵੇ ਤਾਂ ਭਰਮ ਦੇ ਪਰਦੇ ਦੂਰ ਕਰਕੇ ਸੱਚ ਨੂੰ ਦ੍ਰਿਸ਼ਟਮਾਨ ਕਰਵਾ ਦਿਆ ਕਰਦੀ ਹੈ। ਪੂਰਨ ਗਿਆਨ, ਪਾਣੀ (ਕੱਚੀ ਬਾਣੀ) ਦੀ ਥਾ ਪੱਕੀ ਬਾਣੀ ਦਾ ਮੰਥਨ ਹੀ ਕਰਿਆ ਕਰਦਾ ਹੈ। ਪੱਕੀ ਬਾਣੀ ਹੀ ਦੁੱਧ ਸਰੂਪ ਹੁੰਦੀ ਹੈ। ਇਸ ਵਿੱਚ ਅੰਮ੍ਰਿਤ ਨਾਮੁ ਮੌਜੂਦ ਹੁੰਦਾ ਹੈ। ਇਸੇ ਲਈ ਜਦੋਂ ਨਿਰੋਲ ਪੱਕੀ ਬਾਣੀ ਨੂੰ ਵਿਚਾਰਿਆ ਜਾਂਦਾ ਹੈ ਤਾਂ ਅਵੱਸ਼ ਮੱਖਣ (ਤਤ-ਸਾਰ) ਪ੍ਰਾਪਤ ਕੀਤਾ ਜਾ ਸਕਦਾ ਹੈ। ਬਸ਼ਰਤੇ ਕਿ ਇਹ **ਹਰਿ ਕਾ ਬਿਲੋਵਨਾ** ਪੂਰਨ-ਗਿਆਨ ਦੀ ਰੌਸ਼ਨੀ ਵਿੱਚ, ਸਹਿਜ ਅਵਸਥਾ (ਜਾਗ੍ਰਿਤ ਅਵਸਥਾ) ਵਿੱਚ ਹੀ ਬਿਲੋਇਆ ਜਾਵੇ।

ਜਿਵੇਂ ਕਿ ਫੁਰਮਾਨ ਹੈ :

**ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ॥**
**ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥੧॥ਰਹਾਉ॥ (ਪੰਨਾ ੪੭੮)**

ਪੱਕੀ ਬਾਣੀ ਤਾਂ ਭਾਵੇਂ ਜੋਗੀਆਂ ਜਾਂ ਸਾਰੇ ਲੋਕਾਂ ਕੋਲ ਉਦੋਂ ਵੀ ਮੌਜੂਦ ਸੀ ਪਰ ਗੁਰਮਤਿ ਵਿਚਲਾ ਤਤੁ-ਗਿਆਨ, ਕੋਈ ਕਿਉਂ ਨਹੀਂ ਪ੍ਰਾਪਤ ਕਰ ਸਕਿਆ, ਇਹ ਗੱਲ ਅਤਿ ਗੰਭੀਰਤਾ ਪੂਰਵਕ ਵਿਚਾਰਨਯੋਗ ਹੈ। ਜੇਕਰ ਹਰ ਕੋਈ ਇਸ ਬਾਣੀ ਨੂੰ ਵਿੱਦਿਆ ਦੇ ਜ਼ੋਰ ਤੇ ਵਿਚਾਰ ਸਕਦਾ ਹੁੰਦਾ ਤਾਂ ਫਿਰ ਗੁਰਬਾਣੀ ਵਿੱਚ ਗੁਰ-ਕਿਰਪਾ ਦੇ ਲਿਖਣ ਦੀ ਕੀ ਲੋੜ ਸੀ। ਗੁਰਬਾਣੀ ਦਾ ਸ਼ਬਦ ਭੇਦ ਪ੍ਰਮੇਸ਼ਰ ਦੀ ਕ੍ਰਿਪਾ ਦੁਆਰਾ ਹੀ ਸਮਝ ਵਿੱਚ ਆ ਸਕਦਾ ਹੈ। ਇਹ ਗੱਲ ਪੈਰ-ਪੈਰ ਤੇ ਇੱਕ ਵਾਰਨਿੰਗ ਵੱਜੋਂ ਲਿਖੀ ਹੋਈ ਮਿਲਦੀ ਹੈ। ਜਿਸ ਦੇ ਮਹੱਤਵ ਨੂੰ ਨਜ਼ਰ-ਅੰਦਾਜ਼ ਕਰਕੇ ਗੁਰਬਾਣੀ ਨੂੰ ਸਮਝ ਲੈਣ ਦਾ ਭਰਮ ਪਾਲ ਲੈਣਾ, ਮੂਰਖਤਾ ਤੋਂ ਸਿਵਾ ਕੁੱਝ ਵੀ ਨਹੀਂ ਹੋ ਸਕਦਾ। ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਸਹੀ ਦਿਸ਼ਾ ਨਿਰਦੇਸ਼ ਅਨੁਸਾਰ, ਕੋਈ ਬਿਰਲਾ ਗੁਰਮੁੱਖ ਹੀ ਚਲ ਸਕਦਾ ਹੈ। ਬਾਕੀ ਆਮ ਲੋਕ ਤਾਂ ਇਸ ਸੱਚੇ ਮਾਰਗ ਨੂੰ ਸੰਸਾਰੀ ਮਾਰਗ ਬਣਾ ਕੇ ਹੀ ਇਸ ਉੱਤੇ ਥੋੜ੍ਹਾ ਬਹੁਤ ਪਹਿਰਾ ਦਿਆ ਕਰਦੇ ਹਨ। ਗੁਰਮਤਿ ਦੀ ਕਸੌਟੀ ਉੱਤੇ, ਕਬੀਰ ਜੀ ਅਨੁਸਾਰ ਕੋਈ ਮਰਜੀਵੜਾ (ਜੀਵਨ ਮੁਕਤ ਅਵਸਥਾ ਵਾਲਾ) ਹੀ ਪੂਰਾ ਉਤਰਦਾ ਹੈ।

**ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨਾ ਕੋਇ॥**
**ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ॥ (ਪੰਨਾ ੧੩੬੬)**

ਕਹਿਣ ਤੋਂ ਭਾਵ ਇਹ ਹੈ ਕਿ ਭਗਤ ਕਾਲ ਦੇ ਸਮੇਂ ਗੁਰਮਤਿ ਦੀ ਇਹ ਵਿਚਾਰ ਧਾਰਾ ਲਿਖਤੀ ਰੂਪ ਵਿੱਚ ਤਾਂ ਮੌਜੂਦ ਰਹੀ ਪਰ ਦਿਸ਼ਾਹੀਨ ਲੋਕਾਂ ਅਤੇ ਸੰਸਾਰੀ ਵਿੱਦਿਆ ਦੇ ਹੰਕਾਰ ਤੋਂ ਗ੍ਰਸਤ ਲੋਕਾਂ ਨੇ ਗੁਰਬਾਣੀ ਦੇ ਅਰਥ, ਆਪਣੀ ਮੱਤ ਅਨੁਸਾਰ ਤੋੜ-ਮਰੋੜ ਕੇ ਇਸ ਨੂੰ ਸੰਸਾਰੀ ਮੱਤਾਂ ਦੇ ਸਮਾਨੰਤਰ-ਮੱਤ ਵੱਜੋਂ ਪੇਸ਼ ਕਰ ਦਿੱਤਾ। ਗੁਰੂ ਨਾਨਕ ਦੇਵ ਜੀ ਨੇ **ਦੁਬਾਰਾ** ਇਸ ਦੇ ਸ਼ਬਦ ਭੇਦ ਨੂੰ ਸਮਝ ਕੇ ਇਸ ਦੇ ਸਹੀ ਰੂਪ ਨੂੰ ਪ੍ਰਗਟ ਕਰ ਦੇਣ ਦਾ ਬੀੜਾ ਚੁੱਕਿਆ। ਇਹ **ਸਿਧ ਗੋਸਟਿ** ਬਾਣੀ ਉਸੇ ਮਹਾਨ ਕਾਰਜ ਦੀ ਪ੍ਰਤੱਖ ਗਵਾਹੀ ਹੈ।

ਉਪਰੋਕਤ ਸਾਰੇ ਪੱਖਾਂ ਨੂੰ ਵਿਚਾਰਨ ਦਾ ਭਾਵ ਇਹ ਸੀ ਕਿ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਜੋਗੀਆਂ ਲਈ ਬਿਲਕੁਲ ਨਵੀਂ ਕਿਉਂ ਸੀ, ਜਦਕਿ ਇਸ ਤੋਂ ਪਹਿਲਾਂ ਭਗਤ ਕਾਲ ਵਿੱਚ ਇਸੇ ਗੁਰਮਤਿ ਦਾ ਪ੍ਰਚਾਰ ਸਾਰੇ ਭਾਰਤ ਵਿੱਚ ਹੋ ਚੁੱਕਾ ਸੀ। ਲੱਗਦਾ ਇਉਂ ਹੈ ਕਿ ਗੁਰਮਤਿ ਦਾ ਪ੍ਰਚਾਰ ਅਤਿਅੰਤ ਸੀਮਿਤ ਸਾਧਨ ਹੋਣ ਕਰਕੇ, ਆਮ ਲੋਕਾਂ ਤੱਕ ਸਹੀ ਰੂਪ ਵਿੱਚ ਨਹੀਂ ਸੀ ਕੀਤਾ ਜਾ ਸਕਿਆ। ਜਿਸ ਦੇ ਦੋ ਵੱਡੇ ਕਾਰਨ ਸਨ, ਪ੍ਰਚਾਰ ਕਰਨ ਵਾਸਤੇ ਆਵਾਜਾਈ ਦੇ ਸਾਧਨਾਂ ਦੀ ਘਾਟ ਅਤੇ ਅਨਪੜ੍ਹਤਾ। ਇਸ ਤੋਂ ਵੀ ਵੱਡਾ ਕਾਰਨ ਇਹ ਸੀ ਕਿ ਮੌਕੇ ਦੀਆਂ ਮੱਤਾਂ, ਜਿਨ੍ਹਾਂ ਨਾਲ ਸਾਰੇ ਲੋਕ ਜੁੜੇ ਹੋਏ ਸਨ, ਨੇ ਗੁਰਮਤਿ ਨੂੰ ਠੀਕ ਸਮਝਦੇ ਹੋਏ ਵੀ ਜਾਣ ਬੁੱਝ ਕੇ ਆਪਣੀ ਮੱਤ ਨੂੰ ਗੁਰਮਤਿ

ਅਨੁਸਾਰ ਹੀ ਜਤਾਉਣ ਦੇ ਉਪਰਾਲੇ ਜਾਰੀ ਰੱਖੇ। ਮੌਕੇ ਦੀਆਂ ਸਰਕਾਰਾਂ ਨੇ ਵੀ ਆਪਣੇ ਝੂਠ ਨੂੰ ਬਚਾਉਣ ਵਾਸਤੇ, ਗੁਰਮਤਿ ਵਿਚਲੇ ਸੱਚ ਨੂੰ ਪ੍ਰਗਟ ਹੋਣ ਤੋਂ ਰੋਕਣ ਲਈ ਉਨ੍ਹਾਂ ਮੱਤਾਂ (ਮਨ ਮੱਤਾਂ) ਦਾ ਹੀ ਸਾਥ ਦਿੱਤਾ। ਜਿਹੜੀਆਂ ਲੋਕਾਂ ਨੂੰ ਹਰ ਹਾਲਤ ਵਿੱਚ ਰਾਜ ਪ੍ਰਬੰਧ ਨਾਲ ਸਹਿਯੋਗ ਕਰਨ ਦਾ ਹੀ ਉਪਦੇਸ਼ ਦਿੰਦੀਆਂ ਰਹਿੰਦੀਆਂ ਹਨ। ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਿਆ ਹੈ ਕਿ ਨਿਮਨ ਸਤਰ ਦੇ ਗਿਆਨ ਤੋਂ, ਉਪਰਲੀ ਸਟੇਜ ਦਾ ਗਿਆਨ, ਆਪ ਪਬਲਿਕ ਦਾ ਸ਼ੋਸ਼ਣ ਕਰਕੇ ਆਪਣੇ ਨਿੱਜੀ ਸੁਆਰਥ ਪੂਰੇ ਕਰਨ ਵਿੱਚ ਲੱਗਿਆ ਰਹਿੰਦਾ ਹੈ। ਦੋਨੋਂ ਪਾਸੇ, ਧਰਮ ਪ੍ਰਚਾਰ ਤੇ ਰਾਜ ਪ੍ਰਬੰਧ ਵਿੱਚ ਲੱਗਿਆ ਹੋਇਆ ਇਹ ਇੱਕੋ ਪ੍ਰਕਾਰ ਦਾ ਗਿਆਨ, ਆਪੋ ਆਪਣੇ ਮੁਫਾਦਾਂ ਲਈ ਆਪਸ ਵਿੱਚ ਇੱਕ ਦੂਸਰੇ ਦਾ ਸਹਿਯੋਗ ਕਰਿਆ ਕਰਦਾ ਹੈ। ਜਦਕਿ ਗੁਰਮਤਿ ਇਨ੍ਹਾਂ ਦੋਹਾਂ ਦਾ ਵਿਰੋਧ ਕਰਦੀ ਰਹਿੰਦੀ ਹੈ। ਗਲਤੀ, ਬੇਇਨਸਾਫ਼ੀ, ਮਨ-ਮੱਤ ਨਾਲ ਗੁਰਮਤਿ ਸਮਝੌਤਾ ਨਹੀਂ ਕਰ ਸਕਦੀ, ਇਹੋ ਹੀ ਇਸ ਦੀ ਮਜ਼ਬੂਰੀ ਹੈ। ਇਸੇ ਕਾਰਨ ਇਸ ਦਾ ਪ੍ਰਚਾਰ ਆਮ ਲੋਕਾਂ ਤੱਕ ਸਹੀ ਰੂਪ ਵਿੱਚ ਪਹੁੰਚਣ ਤੋਂ ਰਹਿ ਜਾਂਦਾ ਹੈ।

ਚਰਪਟ ਨੇ ਤਾਂ ਗੋਸ਼ਟੀ ਨੂੰ ਗੋਰਖ ਧੰਦਾ ਬਨਾਉਣ ਲਈ ਇਹ ਸਵਾਲ ਕੀਤਾ ਸੀ ਪਰ ਸਤਿਗੁਰੂ ਜੀ ਨੇ **ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਉ** ਕਹਿ ਕੇ ਨਿਮਰਤਾ ਅਤੇ ਗੰਭੀਰਤਾ ਦਾ ਸਬੂਤ ਦਿੱਤਾ। ਉਨ੍ਹਾਂ ਆਖਿਆ ਕਿ ਮੈਂ ਤਾਂ ਖੁਦ ਸੰਤ ਮਾਰਗ ਤੋਂ ਕੁਰਬਾਨ ਹੋ ਚੁੱਕਾ ਹਾਂ। ਮੈਂ ਸੰਤਾਂ ਦਾ ਵਿਰੋਧੀ, ਕਿਸੇ ਦੂਸਰੇ ਮੱਤ ਦਾ ਧਾਰਨੀ ਨਹੀਂ ਹਾਂ। ਮੈਂ ਤਾਂ ਖੁਦ ਵੀ ਇਸੇ ਮੱਤ ਦਾ ਪ੍ਰਚਾਰ ਕਰਦਾ ਹਾਂ ਜਿਹੜੀ **ਸਾਚ ਸਬਦ ਬਿਨੁ ਮੁਕਤਿ ਨ ਕੋਇ** ਦੀ ਧਾਰਨਾ ਨੂੰ ਸੱਚ ਮੰਨਦੀ ਹੈ ਸਾਡੀ ਮੱਤ ਵਾਲੇ ਸੱਚ ਸਰੂਪ ਪ੍ਰਮੇਸ਼ਰ ਦਾ ਹੀ ਵਿਆਖਿਆਨ ਕਰਦੇ ਹਨ ਅਤੇ ਮਨੁੱਖੀ ਮਨ ਵਿੱਚੋਂ ਅਗਿਆਨਤਾ ਦਾ ਹਨ੍ਹੇਰਾ ਕੱਟ ਦੇਣ ਵਾਲੇ ਸੰਤ, ਅਜਿਹਾ ਹੀ ਕਰਦੇ ਚਲੇ ਆਏ ਹਨ।

ਅਗਲੀਆਂ ਪੰਗਤੀਆਂ ਵਿੱਚ ਚਰਪਟ ਸਤਿਗੁਰੂ ਜੀ ਨੂੰ ਉਨ੍ਹਾਂ ਦੀ ਮੱਤ ਬਾਰੇ ਵਿਸਥਾਰ ਨਾਲ ਦੱਸਣ ਲਈ ਆਖਦਾ ਹੈ। ਜੋਗੀ ਪੁੱਛਦਾ ਹੈ ਕਿ ਤੁਸੀਂ ਜਦੋਂ ਭਜਨ ਬੰਦਗੀ ਲਈ ਬੈਠਦੇ ਹੋ ਤਾਂ ਤੁਹਾਡਾ ਬੈਠਣ ਦਾ ਆਸਣ (ਤਰੀਕਾ) ਕੀ ਹੈ ਅਤੇ ਆਪਣੇ ਮਨ ਨੂੰ ਕਿਸ ਚੀਜ਼ ਨਾਲ ਜੋੜ ਕੇ ਰੱਖਦੇ ਹੋ। ਬਾਹਰ ਖਿੰਡੀ ਹੋਈ ਸੁਰਤਿ ਨੂੰ ਵਾਪਸ ਲਿਆਉਣ ਲਈ ਕਿਹੜੀ ਵਿਧੀ ਦਾ ਪ੍ਰਯੋਗ ਕਰਦੇ ਹੋ ਅਤੇ ਫਿਰ ਕਿਸ ਵਿਧੀ ਨਾਲ ਸੁਰਤ ਬਾਹਰ-ਮੁਖੀ ਕਰਦੇ ਹੋ। ਚਰਪਟ ਨੇ ਇਹ ਸਾਰੇ ਸਵਾਲ ਸਤਿਗੁਰੂ ਜੀ ਨੂੰ ਕਰਦੇ ਹੋਏ ਆਖਿਆ ਕਿ ਤੁਸੀਂ ਆਪਣੇ ਮਾਰਗ ਦੀ ਪੂਰੀ ਜਾਣਕਾਰੀ ਕਰਾਉ। ਜਿਸ ਦਾ ਉੱਤਰ ਸਤਿਗੁਰੂ ਜੀ ਦਿੰਦੇ ਹੋਏ ਆਖਦੇ ਹਨ।



**ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ॥**
**ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ॥**
**ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ॥**
**ਗੁਰਮੁਖਿ ਬੂਝੈ ਆਪੁ ਪਛਾਣੈ ਸਚੇ ਸਚਿ ਸਮਾਏ॥੩॥**

ਪਿਛਲੇ ਸਾਰੇ ਟੀਕਾਕਾਰਾਂ ਨੇ **ਘਟਿ ਘਟਿ** ਦਾ ਅਰਥ, ਵੱਖਰੇ-ਵੱਖਰੇ ਘੱਟ (ਸਰੀਰ) ਕੀਤਾ ਹੈ। ਜਿਸ ਤੋਂ ਪਤਾ ਲੱਗਦਾ ਹੈ ਕਿ ਉਹ ਕਾਸ਼ੀ ਮੱਤ ਦੇ ਪਿੱਛਲਗੂ ਅਰਥ ਹੀ ਕਰ ਰਹੇ ਹਨ। ਕਾਸ਼ੀ ਮੱਤ ਅਨੁਸਾਰ ਮਨੁੱਖਾਂ ਦੇਹੀ ਹੀ ਇਕ ਸਰੀਰ ਮੰਨੀ ਗਈ ਹੈ। ਇਸ ਵਿਚਲੇ ਗੁਪਤ ਸਰੀਰ ਨੂੰ ਉਨ੍ਹਾਂ ਦੀ ਮਾਇਆ-ਧਾਰੀ ਮੰਦ ਦ੍ਰਿਸ਼ਟੀ ਨਹੀਂ ਦੇਖ ਸਕੀ ਪਰ ਗੁਰਮਤਿ ਤਨ ਵਿੱਚ ਮਨ-ਮੰਦਰ ਨੂੰ ਦੇਖ ਕੇ ਦਿਖਾਉਣ ਦਾ ਯਤਨ ਕਰਦੀ ਹੈ।

**ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥**
**ਪੰਚ ਸਬਦ ਧੁਨਿਕਾਰ ਧੁਨਿ, ਤਹ ਬਾਜੈ ਸਬਦੁ ਨੀਸਾਣੁ॥**

**ਅਥਵਾ**

**ਭੈ ਤੇ ਨਿਰਭਉ ਡਰਤਾ ਫਿਰੈ॥ ਹੋਂਦੀ ਕਉ ਅਣਹੋਂਦੀ ਹਿਰੈ॥**
**ਦੇਹੀ ਗੁਪਤ ਬਿਦੇਹੀ ਦੀਸੈ॥ ਸਗਲੇ ਸਾਜਿ ਕਰਤ ਜਗਦੀਸੈ॥**

ਮਨ-ਮਤੀਆਂ ਦੀ ਕਿਸੇ ਵੀ ਵਿਚਾਰਧਾਰਾ ਨੇ ਦੋ ਸਰੀਰ ਨਹੀਂ ਮੰਨੇ। ਇਸੇ ਲਈ ਇਹ ਮੱਤਾਂ ਬਾਹਰਲੇ ਮਾਇਆ ਰੂਪੀ ਸਰੀਰ ਨਾਲ ਹੀ ਜੁੜੀਆਂ ਹੋਈਆਂ, ਨਿਰਾਕਾਰ ਦੀਆਂ ਗੱਲਾਂ ਕਰਨ ਸਮੇਂ, ਆਲ-ਪਤਾਲ ਹੀ ਬੋਲਦੀਆਂ ਰਹਿੰਦੀਆਂ ਹਨ।

ਇੱਥੇ **ਘਟਿ-ਘਟਿ** ਲਫ਼ਜ਼ਾਂ ਵਿਚਲੇ ਦੋਨੋਂ ਟੈਂਕੇ ਅੱਖਰ ਸਿਹਾਰੀ ਸਹਿਤ ਹਨ। ਜਿਸ ਦਾ ਅਰਥ ਹੈ ਕਿ ਬਾਹਰਲੇ ਸਰੀਰ ਦੇ ਅੰਦਰ, ਦੂਸਰਾ ਸਰੀਰ (ਘਟਿ) ਮਨ-ਮੰਦਰ ਜੋ ਹੈ, ਸਤਿਗੁਰੂ ਜੀ ਆਖਦੇ ਹਨ ਕਿ ਅਸੀਂ ਉਸ ਦੇ ਅੰਦਰ ਆਪਣੀ ਸੁਰਤ ਨੂੰ ਜੋੜ ਕੇ ਰੱਖਦੇ ਹਾਂ। ਕਿਉਂਕਿ ਸਵਾਲ ਅੰਦਰ, ਚਰਪਟ ਜੋਗੀ ਨੇ ਸਤਿਗੁਰੂ ਜੀ ਨੂੰ ਗੁਰਮਤਿ ਮਾਰਗ ਦੇ ਧਾਰਨੀਆਂ ਦੀ, ਸੁਰਤ ਜੁੜਨ ਦੀ ਜਗ੍ਹਾ ਬਾਰੇ ਹੀ ਪੁੱਛਿਆ ਹੈ। ਪ੍ਰਮੇਸ਼ਰ ਦੇ ਬਾਰੇ, ਸਵਾਲ ਵਿੱਚ ਕੋਈ ਜ਼ਿਕਰ ਹੀ ਨਹੀਂ ਹੈ। ਕਾਸ਼ੀ ਮੱਤ ਦੇ ਪਿੱਛੇ ਲੱਗ ਕੇ ਸਾਡੇ ਟੀਕਾਕਾਰ, ਸਭ ਆਲ ਪਤਾਲ ਹੀ ਲਿਖੀ ਜਾਂਦੇ ਹਨ। ਗੁਰਬਾਣੀ ਦੀ ਉਨ੍ਹਾਂ ਨੂੰ ਸਮਝ ਹੀ ਨਹੀਂ ਆਈ, ਐਸਾ ਉਨ੍ਹਾਂ ਦੇ ਲਿਖੇ ਹੋਏ ਟੀਕਿਆਂ ਦੇ ਪੜ੍ਹਨ ਤੋਂ ਪਤਾ ਲੱਗ ਜਾਂਦਾ ਹੈ। ਉਹ ਹਨ੍ਹੇਰੇ ਵਿੱਚ ਫਸੇ ਹੋਏ, ਅੰਦਾਜ਼ੇ ਨਾਲ ਗੁਰਬਾਣੀ ਦੇ ਅਰਥ ਕਰਦੇ ਸਾਫ਼ ਦਿਖਾਈ ਦੇ ਰਹੇ ਹਨ। ਅੰਦਰਲੇ ਸਰੀਰ ਤੱਕ ਉਨ੍ਹਾਂ ਦੀ ਦ੍ਰਿਸ਼ਟੀ, ਪੂਰੀ ਤਰ੍ਹਾਂ ਨਾਲ ਨਹੀਂ ਪਹੁੰਚ ਸਕੀ, ਭਾਵੇਂ ਕਈ ਜਗ੍ਹਾ ਉਨ੍ਹਾਂ ਨੇ ਉਪਰਾਲੇ ਜ਼ਰੂਰ ਕੀਤੇ ਹਨ।

ਜੇ ਗੁਰਮਤਿ ਦੇ ਦੋ ਸਰੀਰ ਮੰਨਣ (ਦੇਹੀ ਗੁਪਤ ਬਿਦੇਹੀ ਦੀਸੈ) ਦੀ ਪੰਗਤੀ ਉਨ੍ਹਾਂ ਦੇ ਧਿਆਨ ਵਿੱਚ ਹੁੰਦੀ ਤਾਂ ਫਿਰ ਉਨ੍ਹਾਂ ਨੇ ਇੱਥੇ ਟਪਲਾ ਨਹੀਂ ਸੀ ਖਾਣਾ, ਪਰ ਉਹ ਤਾਂ

ਅੱਖਾਂ ਮੀਚ ਕੇ ਤਾਰਾ ਸਿੰਘ ਨਰੋਤਮ ਦੇ ਪਿੱਛੇ ਹੀ ਤੁਰੇ ਜਾ ਰਹੇ ਹਨ।

ਇਨ੍ਹਾਂ ਪੰਗਤੀਆਂ ਵਿੱਚ ਸਤਿਗੁਰੂ ਜੀ ਗੁਰਮਤਿ ਗਿਆਨ-ਜੋਗ ਦੀ ਵਿਧੀ ਨੂੰ ਸਮਝਾ ਰਹੇ ਹਨ। ਚਰਪਟ ਨੂੰ ਉਹ ਦੱਸ ਰਹੇ ਹਨ ਕਿ ਗੁਰਮੁੱਖ ਆਪਣੀ ਸੁਰਤ ਨੂੰ ਅੰਤਰ-ਮੁਖੀ ਕਰਕੇ ਸਰੀਰ ਵਿਚਲੇ ਹਿਰਦੇ (ਘਟਿ) ਅੰਦਰ ਟਿਕਾ (ਰੋਕ) ਕੇ ਜੀਵਨ ਮੁਕਤ ਅਵਸਥਾ (ਤੁਰੀਆ ਪਦ) ਵਿੱਚ ਬਿਰਾਜਮਾਨ ਰਹਿੰਦੇ ਹਨ, ਜਿੱਥੇ ਉਨ੍ਹਾਂ ਨੂੰ ਕਾਲ ਦਾ ਕੋਈ ਖਤਰਾ ਨਹੀਂ ਹੁੰਦਾ। ਇਹ ਸਦ-ਜੀਵਨ ਅਵਸਥਾ ਹੈ। ਇਸ ਅਵਸਥਾ ਵਾਲੇ ਦਾ ਆਉਣਾ ਜਾਣਾ, ਜੰਮਣਾ ਮਰਨਾ ਸਮਾਪਤ ਹੋ ਜਾਂਦਾ ਹੈ। ਜੋ ਕੁੱਝ ਅਸੀਂ ਸਰੀਰ ਵਿੱਚ ਹੁੰਦੇ ਸਮੇਂ ਕਰਦੇ ਹਾਂ, ਉਹ ਸਭ ਪ੍ਰਮੇਸ਼ਰ ਦੀ ਰਜ਼ਾ ਵਿੱਚ ਹੀ ਕਰਦੇ ਹਾਂ, **ਚਾਲਹਿ ਸਤਿਗੁਰ ਭਾਏ**। ਸਾਡੇ ਆਪਣੇ ਮਨ ਵਿੱਚ ਕਦੇ ਕੋਈ ਫੁਰਨਾ ਨਹੀਂ ਉੱਠਦਾ, ਜਿਸ ਅਧੀਨ ਸਾਨੂੰ ਕੁੱਝ ਕਰਨਾ ਪਵੇ। ਇਹ ਅਨਹਦ ਸੁੰਨ ਅਵਸਥਾ, ਸਹਜ ਗਿਆਨ ਨਾਲ ਪ੍ਰਾਪਤ ਹੋਇਆ ਕਰਦੀ ਹੈ ਅਤੇ ਹੁਕਮ ਵਿੱਚ ਚਲ ਕੇ ਮਨ ਨੂੰ ਸਾਧ ਲੈਣ ਦੀ ਇਹ ਵਿਧੀ, ਹਮੇਸ਼ਾਂ ਹੀ ਪ੍ਰਮੇਸ਼ਰ ਦੀ ਰਜ਼ਾ ਵਿੱਚ ਰਹਿਣ ਦਾ ਹੁਕਮ (ਉਪਦੇਸ਼) ਦਿੰਦੀ ਹੈ। ਇਸ ਵਿਧੀ ਨਾਲ ਗੁਰਮੁਖਾਂ ਦਾ ਆਸਣ, ਸਦਾ ਥਿਰ ਰਹਿਣ ਵਾਲੇ ਪ੍ਰਮੇਸ਼ਰ ਨਾਲ ਸਦਾ ਲਈ ਜੁੜ ਜਾਂਦਾ ਹੈ। ਇਹ ਸਾਰੀ ਪ੍ਰਾਪਤੀ ਗੁਰੂ ਕੀ ਮਤਿ (ਗੁਰਬਾਣੀ) ਸਦਕਾ ਹੀ ਪ੍ਰਾਪਤ ਹੋ ਸਕਦੀ ਹੈ, ਜਦੋਂ ਕੋਈ ਗੁਰਮੁੱਖ, ਗੁਰਮਤਿ ਦੇ ਸ਼ਬਦ ਭੇਦ ਨੂੰ ਬੁੱਝ ਲਵੇ, ਫਿਰ ਉਹ ਆਪਣਾ ਨਿਜ ਸਰੂਪ, ਗੁਪਤ ਦੇਹੀ ਨੂੰ ਪਛਾਣ (ਸਮਝ) ਲੈਂਦਾ ਹੈ। ਉਹ ਅੰਦਰਲੀ ਦੇਹੀ ਜੋਤ-ਸਰੂਪ, ਸੱਚ ਸਰੂਪ ਹੀ ਹੈ। ਉਸ ਨੂੰ ਪਛਾਣ ਕੇ ਮਨ ਆਪਣੀ ਸੁਰਤ ਸਮੇਤ ਉਸੇ ਵਿੱਚ ਲੀਨ ਹੋ ਕੇ ਸਹਿਜ ਸਮਾਧ ਹੋ ਜਾਂਦਾ ਹੈ, ਸਦਾ ਲਈ ਜਾਗ੍ਰਿਤ ਅਵਸਥਾ ਪ੍ਰਾਪਤ ਕਰ ਲੈਂਦਾ ਹੈ। ਸਤਿਗੁਰੂ ਜੀ ਨੇ ਗੁਰਮਤਿ ਅਨੁਸਾਰ ਚਰਪਟ ਜੋਗੀ ਦੇ ਪ੍ਰਸ਼ਨ ਦਾ ਉੱਤਰ ਦਿੱਤਾ ਹੈ। ਚਰਪਟ ਜੋਗੀ ਤਾਂ ਜੋਗ-ਮੱਤ ਦੀ ਵਿਧੀ ਹੀ ਜਾਣਦਾ ਸੀ। ਇਸੇ ਲਈ ਉਸ ਦੇ ਪ੍ਰਸ਼ਨ ਬਾਹਰ-ਮੁਖੀ ਭਗਤੀ (ਭੇਦ-ਭਗਤੀ) ਵਿੱਚੋਂ ਉਪਜੇ ਹੋਏ ਸਨ। ਜੋਗੀ ਸਮਾਧੀ ਵਿੱਚ ਬੈਠਣ ਵੇਲੇ ਸ਼ਾਂਤੀ ਦੀ ਮੁਦਰਾ ਧਾਰਨ ਕਰਦੇ ਹਨ, ਜਿਹੜੀ ਕਿ ਜੋਗੀਆਂ ਦੀ ਕਲਪਨਾ ਵਿੱਚੋਂ ਹੀ ਜਨਮ ਲੈਂਦੀ ਹੈ। ਉਹ ਸ਼ਾਂਤ ਚਿਤ ਰਹਿਣ ਦੀ ਕਲਪਨਾ ਕਰਕੇ ਬੈਠ ਜਾਂਦੇ ਸਨ। ਆਪਣੇ ਖਿਆਲ ਵਿੱਚ ਚਰਪਟ ਨੇ ਸਵਾਲ ਕਰਨ ਵੇਲੇ ਸੁਰਤ ਨੂੰ, ਮੁਦਰਾ ਬਨਾਉਣ ਵਾਸਤੇ ਗੁਰਮਤਿ ਵਿੱਚ ਵਰਤੀ ਜਾਣ ਵਾਲੀ ਵਿਧੀ ਬਾਰੇ ਹੀ ਪੁੱਛਿਆ ਸੀ। ਜਿਸ ਦਾ ਉੱਤਰ ਸਤਿਗੁਰੂ ਜੀ ਨੇ **ਸਹਜੇ ਆਏ** ਆਖ ਕੇ ਦਿੱਤਾ ਹੈ, ਜਿਸ ਤੋਂ ਸਤਿਗੁਰੂ ਜੀ ਦਾ ਭਾਵ ਇਹ ਹੈ ਕਿ ਅਸੀਂ ਮਨ ਦੀ ਸੁਰਤ ਨੂੰ ਗੁਰ-ਉਪਦੇਸ਼ ਨਾਲ ਘੇਰ ਕੇ ਮੋੜਦੇ ਰਹਿੰਦੇ ਹਾਂ। ਜਿਉਂ-ਜਿਉਂ ਗਿਆਨ ਵੱਧਦਾ ਰਹਿੰਦਾ ਹੈ, ਤਿਉਂ-ਤਿਉਂ ਮਨ ਦੀ ਸੁਰਤ ਦਾ ਘੇਰਾ ਤੰਗ ਹੁੰਦਾ ਚਲਿਆ ਜਾਂਦਾ ਹੈ। ਅੰਤ ਨੂੰ ਹਿਰਦੇ ਅੰਦਰ ਕੇਂਦਰ ਬਿੰਦੂ ਉੱਤੇ **ਗੁਰਮਤਿ ਦਾ ਗਿਆਨ** ਸੁਰਤ ਨੂੰ, ਪੂਰੀ ਤਰ੍ਹਾਂ ਜਕੜ ਕੇ ਇਸ ਤਰੀਕੇ ਨਾਲ ਬੰਨ ਦਿੰਦਾ ਹੈ। **ਸੁੰਨ**

**ਨਿਰੰਤਰਿ ਦੀਜੈ ਬੰਧੁ॥ ਉਡੈ ਨ ਹੰਸਾ ਪੜੈ ਨ ਕੰਧੁ॥** ਕਿ ਮਨ ਦੀ ਸੁਰਤ ਨਿਰੰਤਰ ਬੰਨ੍ਹੀ ਰਹਿਣ ਕਾਰਨ, ਮਨ ਪੰਛੀ ਉਡਣੋਂ ਅਸਮਰੱਥ ਹੋ ਜਾਂਦਾ ਹੈ। ਉਡਣੋਂ ਅਸਮਰੱਥ ਹੋਇਆ ਮਨ, ਕੋਈ ਦੂਸਰਾ ਸਰੀਰ ਧਾਰਨ ਹੀ ਨਹੀਂ ਕਰ ਸਕਦਾ। ਮਨ ਅਨਹਤ ਸੁੰਨ (ਮਨ ਦਾ ਪੂਰੀ ਤਰ੍ਹਾਂ ਚੁੱਪ ਹੋ ਜਾਣਾ) ਹੋਇਆ ਰਹਿੰਦਾ ਹੈ।ਇਸੇ ਨੂੰ ਜੀਵਿਤ ਮਰਨਾ ਆਖਿਆ ਹੈ।

ਕਹਿਣ ਤੋਂ ਭਾਵ ਇਹ ਹੈ ਕਿ ਗੁਰਮਤਿ ਦੀ ਸਹਜ ਸਮਾਧ ਇਕ ਦਮ ਜੋਗੀਆਂ ਵਾਂਗ ਕਲਪਨਾ ਰਾਹੀਂ ਪੈਦਾ ਕੀਤੀ ਹੋਈ ਸਮਾਧ ਨਹੀਂ ਹੁੰਦੀ। ਇਸ ਵਿੱਚ ਤਾਂ ਲਗਾਤਾਰ ਮਨ ਦਾ ਘੇਰਾ ਛੋਟਾ (ਘੱਟ) ਹੁੰਦਾ ਰਹਿੰਦਾ ਹੈ। ਇਸੇ ਲਈ ਸਤਿਗੁਰੂ ਜੀ ਨੇ ਅੱਗੇ ਚੱਲ ਕੇ ਜੋਗੀਆਂ ਨਾਲ ਅਕਲਪਤ ਮੁਦਰਾ ਦੀ ਗੱਲ ਕੀਤੀ ਹੈ। ਕਲਪਨਾ ਕਰਕੇ ਰੋਕੀ ਹੋਈ ਸੁਰਤ ਕਲਪਨਾ ਛੁੱਟਣ ਤੋਂ ਬਾਅਦ ਪਹਿਲਾਂ ਨਾਲੋਂ ਵੀ ਵੱਡੇ ਦਾਇਰੇ ਵਿੱਚ ਫੈਲ ਜਾਇਆ ਕਰਦੀ ਹੈ। ਅਸਲ ਕੰਮ ਤਾਂ ਮਨ ਨੂੰ ਕਲਪਨਾ ਰਹਿਤ ਕਰਨਾ ਸੀ ਪਰ ਮਨ ਵਿੱਚ ਕਲਪਨਾ ਧਾਰ ਕੇ ਸੁਰਤ ਨੂੰ ਰੋਕਣ ਦੀ ਵਿਧੀ, ਮਨ ਨੂੰ ਕਲਪਨਾ ਰਹਿਤ ਕਿਵੇਂ ਕਰ ਸਕਦੀ ਸੀ। ਇਸ ਸਮਾਧੀ ਦਾ ਤਾਂ ਜਨਮ ਹੀ ਕਲਪਨਾ ਵਿੱਚੋਂ ਹੁੰਦਾ ਹੈ। ਗਿਆਨ ਨਾਲ ਘਿਰੀ ਹੋਈ ਸੁਰਤ ਜਦੋਂ ਹਿਰਦੇ ਵਿੱਚ ਇੱਕ ਵਾਰੀ ਥਿਰ ਹੋ ਜਾਵੇ, ਉਸ ਨੂੰ ਹੀ ਸਤਿਗੁਰੂ ਜੀ **ਸਹਜੇ ਆਏ** ਆਖਦੇ ਹਨ। ਉਸ ਤੋਂ ਬਾਅਦ ਮਨ ਹਰ ਵਕਤ ਹੁਕਮ ਵਿੱਚ ਚਲਦਾ ਹੈ, ਇਸੇ ਨੂੰ ਸਤਿਗੁਰੂ ਜੀ **ਹੁਕਮਿ ਸਿਧਾਏ ਨਾਨਕ ਸਦਾ ਰਜਾਏ** ਆਖਦੇ ਹਨ। ਇਸ ਅਵਸਥਾ ਵਿੱਚ ਸਰੀਰ ਅਤੇ ਮਨ ਦਾ ਸੰਬੰਧ ਹਮੇਸ਼ਾਂ ਲਈ ਟੁੱਟ ਜਾਂਦਾ ਹੈ। ਜੋਤ (ਸੁਰਤ) ਅੰਤਰ-ਮੁਖੀ ਹੋ ਕੇ ਹਿਰਦੇ ਵਿਚਲੇ ਗਿਆਨ ਅੰਦਰ ਸਮਾਈ ਰਹਿੰਦੀ ਹੈ। ਸਰੀਰ ਦਾ ਹੋਣਾ ਜਾਂ ਨਾ ਹੋਣਾ ਬਰਾਬਰ ਹੋ ਜਾਂਦਾ ਹੈ। ਇਸੇ ਲਈ ਸਤਿਗੁਰ ਜੀ **ਸਦਾ ਰਜਾਏ** ਭਾਵ ਹਮੇਸ਼ਾਂ ਲਈ ਪ੍ਰਮੇਸ਼ਰ ਦੇ ਹੁਕਮ ਵਿੱਚ ਮਨ ਦਾ ਟਿਕਿਆ ਰਹਿਣਾ ਆਖਦੇ ਹਨ।



**ਸਿੱਖ ਉਹ ਹੈ ਜੋ ਗੁਰਬਾਣੀ ਨੂੰ ਮੰਨਣ ਦਾ ਪਾਬੰਦ ਹੈ।**

**ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ॥**
**ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ॥**
**ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ॥**
**ਸਾਚੁ ਕਹਹੁ ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ॥੪॥**

ਗੁਰਮਤਿ ਦੀ ਵਿਚਾਰਧਾਰਾ ਅਨੁਸਾਰ, ਪਿਛਲੇ ਪਦੇ ਵਿੱਚ ਸਤਿਗੁਰੂ ਜੀ ਵੱਲੋਂ ਸਮਝਾਈ ਗਈ ਗੱਲ, ਚਰਪਟ ਜੋਗੀ ਦੀ ਸਮਝ ਵਿੱਚ ਨਹੀਂ ਆਈ ਲੱਗਦੀ। ਇਸੇ ਲਈ ਉਸ ਨੇ ਦੋਬਾਰਾ ਪੁੱਛਿਆ ਕਿ ਸੰਸਾਰ ਸਾਗਰ ਜਿਸ ਨੂੰ ਤਰਨਾ ਅਤਿ ਕਠਿਨ ਆਖਿਆ ਜਾਂਦਾ ਹੈ, ਇਸ ਨੂੰ ਪਾਰ ਕਿੱਦਾਂ ਕੀਤਾ ਜਾਵੇ। ਜੇ ਚਰਪਟ ਜੋਗੀ ਨੂੰ ਸਤਿਗੁਰੂ ਜੀ ਦਾ ਪਹਿਲਾ ਦਿੱਤਾ ਉੱਤਰ, ਜਿਸ ਵਿੱਚ ਉਨ੍ਹਾਂ ਨੇ ਗੁਰ-ਸ਼ਬਦ (ਗੁਰ-ਉਪਦੇਸ਼) ਦੇ ਗਿਆਨ ਰਾਹੀਂ ਮਨ ਨੂੰ ਜਿੱਤ ਲੈਣ ਦੀ ਗੱਲ ਸਮਝਾਈ ਸੀ, ਸਮਝ ਵਿੱਚ ਆ ਗਿਆ ਹੁੰਦਾ ਤਾਂ ਫਿਰ ਉਸ ਨੂੰ ਇਸ ਸਵਾਲ ਦੇ ਕਰਨ ਦੀ ਲੋੜ ਹੀ ਨਹੀਂ ਸੀ ਪੈਣੀ।

ਹੁਣ ਸਤਿਗੁਰੂ ਜੀ ਜੋਗੀ ਨੂੰ ਜਦ ਇਹ ਆਖ ਰਹੇ ਹਨ **ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ॥** ਭਾਵ ਕਿ ਜਦੋਂ ਸਵਾਲ ਕਰਨ ਵਾਲੇ ਨੂੰ ਉਸ ਸਵਾਲ ਦੇ ਉੱਤਰ ਦਾ ਪਹਿਲਾਂ ਤੋਂ ਹੀ ਗਿਆਨ ਹੋਵੇ, ਜਿਹੜਾ ਕਿ ਸਵਾਲ ਉਹ ਪੁੱਛ ਰਿਹਾ ਹੋਵੇ ਤਾਂ ਫਿਰ ਉਸ ਨੂੰ ਉੱਤਰ ਦੇਣ ਦੀ ਕੋਈ ਲੋੜ ਨਹੀਂ ਹੁੰਦੀ। ਇੱਥੇ ਸਤਿਗੁਰੂ ਜੀ ਨੇ ਦੋਵਾਂ ਪਾਸਿਆਂ ਤੋਂ ਜੋਗੀ ਉੱਤੇ ਪ੍ਰਹਾਰ ਕੀਤਾ ਹੈ। ਇੱਕ ਤਾਂ ਮਤਲਬ ਉਨ੍ਹਾਂ ਦਾ ਇਹ ਹੈ ਕਿ ਤੁਸੀਂ ਜੋਗੀ ਲੋਕ ਸੰਸਾਰ ਦੇ ਗੁਰੂ ਬਣੇ ਫਿਰਦੇ ਹੋ, ਜੇ ਤੁਹਾਨੂੰ ਖੁਦ ਹੀ ਸੰਸਾਰ ਸਾਗਰ ਤੋਂ ਪਾਰ ਹੋ ਜਾਣ ਦਾ ਗਿਆਨ ਨਹੀਂ ਤਾਂ ਫਿਰ ਤੁਸੀਂ ਲੋਕਾਂ ਨਾਲ ਫਰੇਬ ਕਿਉਂ ਕਰਦੇ ਹੋ? ਜੇ ਤੁਹਾਨੂੰ ਗਿਆਨ ਹੈ ਕਿ ਭਵ ਸਾਗਰ ਤੋਂ ਪਾਰ, ਸੁੰਨ ਸਮਾਧੀ ਰਾਹੀਂ ਨਹੀਂ ਹੋਇਆ ਜਾ ਸਕਦਾ ਤਾਂ ਤੁਸੀਂ ਇਸ ਪਖੰਡਵਾਦ ਦਾ ਪ੍ਰਚਾਰ ਕਿਉਂ ਕਰਦੇ ਹੋ? ਜੇ ਮੈਂ ਇਹੋ ਮੰਨ ਲਵਾਂ ਕਿ ਤੂੰ ਸੱਚ ਬੋਲਦਾ ਹੈਂ, ਤਾਂ ਫਿਰ ਤੁਹਾਡੇ ਜੋਗ ਮੱਤ ਦਾ ਕੀ ਬਣੇਗਾ? ਦੂਸਰੀ ਗੱਲ ਇਹ ਕਿ ਜਿਹੜਾ ਜਵਾਬ ਪਹਿਲਾਂ ਅਸੀਂ ਦੇ ਚੁੱਕੇ ਹਾਂ, ਉਹ ਕੀ ਸੰਸਾਰ ਸਾਗਰ ਤੋਂ ਪਾਰ ਜਾਣ ਦੀ ਵਿਧੀ ਨਹੀਂ ਸੀ? ਮੇਰੇ ਦੱਸਣ ਤੋਂ ਬਾਅਦ ਵੀ ਉਹੀ ਸਵਾਲ ਕਰਨਾ ਇਹ ਸਿੱਧ ਕਰ ਦਿੰਦਾ ਹੈ ਕਿ ਜੋਗੀ ਅਕਲ ਤੋਂ ਖਾਲੀ ਹੁੰਦੇ ਹਨ। ਭਵ-ਸਾਗਰ ਨੂੰ ਪਾਰ ਕਰਨ ਬਾਰੇ ਅਜੇ ਵੀ ਸ਼ੰਕਾ ਬਣੀ ਹੋਈ ਦੇਖ ਕੇ ਸਤਿਗੁਰੂ ਜੀ ਇਸ ਗੱਲ ਦਾ ਵਿਸ਼ਵਾਸ ਨਹੀਂ ਕਰ ਰਹੇ, ਕਿ ਚਰਪਟ ਨਾਉਂ ਦਾ ਇਹ ਜੋਗੀ ਸੱਚਮੁੱਚ ਹੀ ਅਣਜਾਣ ਪੁਣੇ ਵਿੱਚ ਸਵਾਲ ਕਰ ਰਿਹਾ ਹੈ। ਸਤਿਗੁਰੂ ਜੀ ਨੂੰ ਜੋਗੀ ਦਾ ਸਵਾਲ, ਗੋਸ਼ਟੀ ਨੂੰ ਬਹਿਸ ਦਾ ਵਿਸ਼ਾ ਬਣਾਉਣ ਲਈ ਕੀਤਾ ਹੋਇਆ ਲੱਗਿਆ। ਇਸੇ ਲਈ ਉਨ੍ਹਾਂ ਨੇ ਕਿਹਾ, **ਤੁਝੁ ਕਿਆ ਬੈਸਣੁ ਦੀਜੈ** ਕਿ ਹੇ ਚਰਪਟ ਨਾਥ, ਬਹਿਸ ਵਿੱਚੋਂ ਤੈਨੂੰ ਕੀ ਪ੍ਰਾਪਤ ਹੋਵੇਗਾ, ਪਹਿਲਾਂ ਇਹ ਤਾਂ ਸਮਝਾ? ਉਹ ਚਰਪਟ ਨੂੰ ਬਹਿਸ ਵੱਲ ਜਾਣ ਤੋਂ ਰੋਕ ਰਹੇ ਹਨ ਅਤੇ ਉਸ ਦੇ ਸਵਾਲ ਦਾ ਉੱਤਰ ਕੇਵਲ ਇਹ ਕਹਿ ਕੇ ਹੀ ਦਿੰਦੇ ਹਨ ਕਿ **ਸਾਚੁ ਕਹਹੁ ਤੁਮ ਪਾਰਗਰਾਮੀ** ਜੇ ਕੋਈ ਸੱਚਮੁੱਚ ਹੀ ਇਸ ਭਵ-ਸਾਗਰ ਤੋਂ ਪਾਰ ਹੋਣਾ ਚਾਹੁੰਦਾ ਹੈ ਤਾਂ ਉਸ ਨੂੰ ਵੀ ਸਾਡੇ ਵਾਂਗ

ਸੱਚ ਦੀ ਗੱਲ, ਸੱਚ ਨੂੰ ਹੀ ਕਥਨ ਕਰਨਾ ਚਾਹੀਦਾ ਹੈ। ਸੱਚ ਨੂੰ ਕਥਨ ਕਰਨ ਵਾਲੇ ਮਾਇਆ ਦੇ ਵਿੱਚ ਰਹਿੰਦੇ ਹੋਏ ਵੀ ਮਾਇਆ ਮੋਹ ਤੋਂ ਅਲਿਪਤ ਰਹਿ ਕੇ ਪਾਰਗਰਾਮੀ ਹੁੰਦੇ ਹਨ।

ਜੇ ਚਰਪਟ ਜੋਗੀ **ਦੇਹੁ ਸਚਾ ਬੀਚਾਰੋ** ਨਾ ਕਹਿੰਦਾ ਤਾਂ ਸ਼ਾਇਦ ਉਸ ਦੀ ਗੱਲ ਤੇ ਸਤਿਗੁਰੂ ਜੀ ਸ਼ੰਕਾ ਨਾ ਕਰਦੇ। ਪਿੱਛੇ ਸਤਿਗੁਰੂ ਜੀ ਨੇ **ਸਾਚੁ ਕਹਉ ਅਰਦਾਸਿ ਹਮਾਰੀ** ਆਖਿਆ ਸੀ। ਚਰਪਟ ਨੇ **ਦੇਹੁ ਸਚਾ ਬੀਚਾਰੋ** ਆਖ ਕੇ, ਗੱਲ ਨੂੰ ਕੁੱਝ ਵਿਸ਼ੇਸ਼ ਢੰਗ ਨਾਲ ਪ੍ਰਗਟ ਕੀਤਾ ਹੈ। ਸੁਭਾਵਿਕ ਹੀ ਉਸ ਦੀ ਗੱਲ ਤੇ ਸ਼ੰਕਾ ਹੁੰਦੀ ਹੈ। ਸਤਿਗੁਰੂ ਜੀ ਗੋਸ਼ਟੀ ਨੂੰ ਕਿਸੇ ਕੀਮਤ ਤੇ ਵੀ ਬਹਿਸ ਦਾ ਮੁੱਦਾ ਬਣਨ ਤੋਂ ਬਚਾਉਣ ਲਈ, ਜੋਗੀ ਨੂੰ ਬਹਿਸ ਵੱਲ ਜਾਣ ਤੋਂ ਵਰਜ ਰਹੇ ਹਨ। ਗੁਰਮਤਿ ਵਿਚਾਰਧਾਰਾ, ਵਿਚਾਰ ਗੋਸ਼ਟੀ ਦੀ ਝੰਡਾ ਬਰਦਾਰ ਹੈ, ਪਰ ਵਾਦ-ਵਿਵਾਦ ਦੇ ਸਖਤ ਖਿਲਾਫ ਹੈ। ਜਿਵੇਂ ਕਿ ਫੁਰਮਾਨ ਹੈ :

**ਸੇਵਾ ਸੁਰਤਿ ਰਹਸਿ ਗੁਣ ਗਾਵਾ ਗੁਰਮੁਖਿ ਗਿਆਨੁ ਬੀਚਾਰਾ॥**
**ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ॥**

**(ਪੰਨਾ ੧੨੫੫)**

ਗੁਰਮਤਿ ਮਨ ਖੋਜਣ ਦੀ ਗੱਲ ਕਰਦੀ ਹੈ, **ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥** ਗੁਰ-ਸ਼ਬਦ ਨੂੰ ਸਮਝਣਾ ਅਤੇ ਉਸ ਵਿੱਚੋਂ ਗੁਰਮਤਿ ਗਿਆਨ ਮਾਰਗ ਦੀ ਖੋਜ ਕਰਨੀ ਜਾਂ ਇਉਂ ਕਹਿ ਲਵੋ ਕਿ ਉਸ ਰਸਤੇ ਦੀ ਨਿਸ਼ਾਨ-ਦੇਹੀ ਜਾਨਣੀ, ਜਿਸ ਰਸਤੇ ਭਗਤਾਂ ਤੇ ਗੁਰਮਤਿ ਦੇ ਧਾਰਨੀਆਂ ਨੇ ਇਸ ਸੰਸਾਰ-ਸਾਗਰ ਨੂੰ ਪਾਰ ਕੀਤਾ। ਗੁਰਮਤਿ ਦੇ ਤਤੁ-ਗਿਆਨ ਦੀ ਖੋਜ ਕਰਨੀ, ਗੁਰਮੁਖਾਂ ਨਾਲ ਮਿਲ ਬੈਠ ਕੇ ਗੁਰ-ਗਿਆਨ ਪਦਾਰਥ ਦੀ ਪ੍ਰਾਪਤੀ ਕਰਨੀ। ਇਸ ਨੂੰ ਹੀ **ਖੋਜੀ ਉਪਜੈ** ਸਤਿਗੁਰੂ ਜੀ ਆਖ ਰਹੇ ਹਨ। ਨਹੀਂ ਤਾਂ ਗਿਆਨ ਪ੍ਰਾਪਤੀ ਨੂੰ ਵਾਦ-ਵਿਵਾਦ ਦਾ ਵਿਸ਼ਾ ਬਣਾਉਣ ਵਾਲਿਆਂ ਦਾ ਪਹਿਲਾ ਗਿਆਨ ਵੀ ਨਸ਼ਟ ਹੋ ਜਾਇਆ ਕਰਦਾ ਹੈ। ਇਸੇ ਲਈ ਸਤਿਗੁਰੂ ਜੀ ਚਰਪਟ ਨੂੰ ਵਾਦ-ਵਿਵਾਦ ਵਿੱਚੋਂ ਕੁੱਝ ਵੀ ਨਾ ਪ੍ਰਾਪਤ ਹੋਣ ਲਈ ਆਖਦੇ ਹਨ। ਇੱਕ ਗੱਲ ਜਿਹੜੀ ਉਨ੍ਹਾਂ ਨੇ ਮਹੱਤਵਪੂਰਨ ਆਖੀ, ਉਹ ਇਹ ਹੈ ਕਿ ਜੋਗੀ ਜਾਣ ਬੁੱਝ ਕੇ ਝੂਠ ਫਰੇਬ ਨਾਲ ਜੁੜੇ ਹੋਏ, ਲੋਕਾਂ ਨੂੰ ਬੇਵਕੂਫ ਬਣਾ ਰਹੇ ਸਨ, ਜਿਸ ਨੂੰ ਤਿਆਗ ਕੇ ਸਤਿਗੁਰੂ ਜੀ ਸੱਚ ਨੂੰ ਪ੍ਰਗਟ ਕਰਕੇ ਲੋਕਾਂ ਨੂੰ ਸੱਚਾ ਉਪਦੇਸ਼ ਦੇਣ ਲਈ ਚਰਪਟ ਨੂੰ ਆਖ ਰਹੇ ਹਨ ਅਤੇ ਕਰਾਮਾਤਾਂ, ਰਿਧੀਆਂ ਸਿਧੀਆਂ ਦਾ ਝੂਠਾ ਪ੍ਰਾਪੇਗੰਡਾ ਤਿਆਗ ਦੇਣ ਲਈ ਪ੍ਰੇਰ ਰਹੇ ਹਨ।



**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥**
**ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥**
**ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ॥੫॥**

ਜੋਗੀਆਂ ਨੂੰ ਸਤਿਗੁਰੂ ਜੀ ਭਵ-ਸਾਗਰ ਤੋਂ ਪਾਰ ਹੋਣ ਦਾ ਮਾਰਗ ਹੋਰ ਚੰਗੀ ਤਰ੍ਹਾਂ ਨਾਲ ਸਮਝਾਉਂਦੇ ਹੋਏ ਆਖ ਰਹੇ ਹਨ ਕਿ ਜਿਸ ਤਰ੍ਹਾਂ ਕੰਵਲ ਦਾ ਫੁੱਲ ਪਾਣੀ ਵਿੱਚ ਹੁੰਦਾ ਹੋਇਆ ਵੀ ਪਾਣੀ ਤੋਂ ਵੱਖਰਾ ਦਿਖਾਈ ਦਿੰਦਾ ਹੈ, ਕੰਵਲ ਦੀ ਆਪਣੀ ਦੁਨੀਆਂ (ਆਲਮ) ਪਾਣੀ ਨਾਲੋਂ ਵੱਖਰੀ ਸਾਫ਼ ਦਿਖਾਈ ਦਿੰਦੀ ਹੈ। ਭਾਵੇਂ ਕੰਵਲ ਪੂਰੇ ਦਾ ਪੂਰਾ ਪਾਣੀ ਵਿੱਚੋਂ ਹੀ ਪੈਦਾ ਹੋਇਆ ਹੁੰਦਾ ਹੈ, ਪਾਣੀ ਨਾਲ ਹੀ ਉਸ ਦੇ ਸਰੀਰ ਦੀ ਹੋਂਦ ਜੁੜੀ ਹੋਈ ਹੈ ਫਿਰ ਵੀ ਆਪਣੀ ਨਿੱਜੀ ਲੋੜ ਤੋਂ ਵਾਧੂ ਪਾਣੀ ਕੰਵਲ ਦੇ ਸੰਤੋਖ ਨੂੰ ਤੋੜ ਨਹੀਂ ਸਕਦਾ। ਇਸੇ ਤਰ੍ਹਾਂ ਮੁਰਗਾਈ ਦੇ ਸਰੀਰ ਦੀ ਖ਼ੁਰਾਕ ਪਾਣੀ ਵਿੱਚ ਹੈ ਤੇ ਉਹ ਵੀ ਪਾਣੀ ਦੇ ਉੱਤੇ ਤੈਰ ਕੇ ਹੀ ਆਪਣੀ ਖ਼ੁਰਾਕ ਲੈਂਦੀ ਰਹਿੰਦੀ ਹੈ, ਜਦੋਂ ਚਾਹੇ ਉਡ ਕੇ ਪਾਣੀ ਤੋਂ ਅਲੱਗ ਹੋ ਜਾਂਦੀ ਹੈ। ਉਸ ਦਾ ਸਰੀਰ (ਖੰਭ) ਪਾਣੀ ਨੂੰ ਆਪਣੇ ਅੰਦਰ ਪ੍ਰਵੇਸ਼ ਨਹੀਂ ਕਰਨ ਦਿੰਦੇ। ਠੀਕ ਇਸੇ ਤਰ੍ਹਾਂ ਗੁਰਮੁੱਖ ਮਾਇਆ ਦੇ ਵਿੱਚ ਰਹਿੰਦੇ ਹੋਏ, ਭਾਵ ਸਰੀਰ ਸਰੋਵਰ ਵਿੱਚ ਰਹਿੰਦੇ ਹੋਏ ਵੀ ਉਨ੍ਹਾਂ ਦੇ ਮਨ ਪੰਛੀ, ਮੁਰਗਾਈ ਦੀ ਤਰ੍ਹਾਂ ਸਰੀਰ ਨਾਲ ਬੱਝੇ ਨਹੀਂ ਹੁੰਦੇ। ਉਹ ਸਰੀਰ ਨੂੰ ਇਸ ਤਰੀਕੇ ਨਾਲ ਤਿਆਗ ਦਿੰਦੇ ਹਨ ਜਿਵੇਂ ਸੱਪ ਆਪਣੀ ਕੰਜ ਛੱਡ ਕੇ ਅਲੱਗ ਹੋ ਜਾਂਦਾ ਹੈ। ਗੁਰਮੁੱਖਾਂ ਦੀ ਸੁਰਤ ਗੁਰ-ਸ਼ਬਦ ਨਾਲ ਜੁੜੀ ਹੁੰਦੀ ਹੈ, ਗੁਰ-ਸ਼ਬਦ (ਨਾਦ) ਵਿੱਚ ਜੁੜੀ ਹੋਈ ਸੁਰਤ ਸਦਾ ਹਿਰਦੇ ਵਿੱਚ ਟਿਕੀ ਰਹਿੰਦੀ ਹੈ। ਮਨ ਜਾਣ ਲੈਂਦਾ ਹੈ ਕਿ ਕਲਪਨਾ ਹੀ ਕਾਲ ਰੂਪ ਹੁੰਦੀ ਹੈ, ਇਸੇ ਲਈ ਕਲਪਨਾ ਤੋਂ ਮਨ ਹਰ ਵੇਲੇ ਚੌਕਸ ਰਹਿਣ ਲੱਗ ਪੈਂਦਾ ਹੈ। ਹਿਰਦੇ ਵਿੱਚ ਟਿਕੀ ਹੋਈ ਸੁਰਤ ਕਾਲ ਦੀ ਪਹੁੰਚ ਤੋਂ ਪਰੇ ਹੁੰਦੀ ਹੈ। ਮਨਮੁਖਾਂ ਦੀ ਸੁਰਤ ਮਾਇਆ ਨੂੰ ਨਹੀਂ ਤਿਆਗਦੀ ਅਤੇ ਮ੍ਰਿਤੂ ਦੇ ਸਮੇਂ ਅੰਧਕਾਰ ਵਿੱਚ ਡੁੱਬ ਜਾਂਦੀ ਹੈ, ਇਸ ਦਾ ਸੰਸਾਰੀ ਗਿਆਨ ਨਸ਼ਟ ਹੋ ਜਾਂਦਾ ਹੈ। ਇਸੇ ਨੂੰ ਸੁੰਨ-ਮ-ਸੁੰਨ ਅਵਸਥਾ ਆਖਦੇ ਹਨ। ਸੁਰਤ ਦਾ ਮਾਰਿਆ ਜਾਣਾ ਸੰਸਾਰੀ ਭਾਸ਼ਾ ਵਿੱਚ ਮਰ ਜਾਣਾ ਹੁੰਦਾ ਹੈ। ਜਦਕਿ ਗੁਰਮੁਖ ਮਨ-ਮਤਿ ਨੂੰ ਗੁਰ-ਉਪਦੇਸ਼ ਰਾਹੀਂ ਤਿਆਗ ਦਿਆ ਕਰਦੇ ਹਨ।

**ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ॥**
**ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ॥**
**ਭਲੀ ਸਰੀ ਮੁਈ ਮੇਰੀ ਪਹਿਲੀ ਬਰੀ॥**
**ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ॥**

ਗੁਰਮੁਖ ਇਸ ਦੁਰਮਤਿ ਰੂਪੀ ਸੁਰਤ (ਸੋਚ) ਦਾ ਨਾਸ਼ ਕਰਕੇ ਗੁਰਮਤਿ ਦੀ ਸੁਰਤ

(ਸੋਚ) ਆਪਦੇ ਅੰਦਰ ਪੈਦਾ ਕਰ ਲਿਆ ਕਰਦੇ ਹਨ। ਗੁਰਮਤਿ ਦਾ ਗਿਆਨ ਉਨ੍ਹਾਂ ਦੇ ਮਨ ਅੰਦਰ ਅਜਿਹਾ ਪ੍ਰਕਾਸ਼ ਪੈਦਾ ਕਰ ਦਿੰਦਾ ਹੈ, ਜਿਸ ਨਾਲ ਮਾਇਆ ਦਾ ਪਰਪੰਚ ਉਹ ਸਮਝ ਲੈਂਦੇ ਹਨ। ਮਾਇਆ ਦੇ ਮੋਹ ਨੂੰ ਆਪਣੀ ਖੁਸ਼ੀ ਨਾਲ ਜਿਉਂਦੇ ਜੀਅ ਹੀ ਮਿਟਾ ਦਿੰਦੇ ਹਨ। ਇਸ ਲਈ ਸਰੀਰ ਨੂੰ ਛੱਡਣ ਵਾਲੀ ਔਖੀ ਘੜੀ ਉਨ੍ਹਾਂ ਨੂੰ ਦੇਖਣੀ ਹੀ ਨਹੀਂ ਪੈਂਦੀ, ਸਰੀਰ ਛੱਡਣ ਦਾ ਕੰਮ ਤਾਂ ਉਨ੍ਹਾਂ ਨੇ ਬਹੁਤ ਪਹਿਲਾਂ ਹੀ ਨਿਬੇੜ ਦਿੱਤਾ ਹੁੰਦਾ ਹੈ ਭਾਵ ਜਿਹੜੀ ਸੁਰਤ ਮਾਇਆ ਦੇ ਸੰਸਾਰੀ ਬੰਧਨ ਨਾਲ ਇਸ ਨੂੰ ਬੰਨ੍ਹਣ ਵਾਲੀ ਸੀ, ਉਸ ਨੂੰ ਗੁਰਮੁਖ ਨੇ ਬਹੁਤ ਪਹਿਲਾਂ ਹੀ ਤਿਆਗ ਦਿੱਤਾ ਹੁੰਦਾ ਹੈ। ਇਸੇ ਨੂੰ ਸਤਿਗੁਰੂ ਜੀ **ਸੁਰਤਿ ਸਬਦਿ ਭਵ ਸਾਗਰੁ ਤਰੀਐ** ਆਖ ਰਹੇ ਹਨ। ਇਹ ਸੁਰਤ ਤਾਂ ਮਾਇਆ ਦੀ ਥਾਂ ਗੁਰ-ਉਪਦੇਸ਼ ਨਾਲ ਜੁੜੀ ਹੋਈ ਹੈ। ਹੁਣ ਮਨ ਦੀ ਖੁਰਾਕ ਮਾਇਆ ਦੀ ਬਜਾਇ, ਗੁਰ-ਉਪਦੇਸ਼ ਵਿੱਚੋਂ ਪ੍ਰਾਪਤ ਹੋ ਰਹੀ ਹੈ। ਮਨ ਦੀ ਖੁਰਾਕ ਮਾਇਆ ਵਿੱਚ ਹੁੰਦੀ ਹੀ ਨਹੀਂ, ਮਾਇਆ ਵਿੱਚ ਤਾਂ ਸਰੀਰ ਦੀ ਖੁਰਾਕ ਹੀ ਹੁੰਦੀ ਹੈ। ਸਰੀਰ ਦੀ ਖੁਰਾਕ ਨੂੰ ਮਨ ਦੀ ਖੁਰਾਕ ਸਮਝ ਲੈਣਾ ਹੀ ਭਰਮ-ਭੁਲਾਵਾ ਸੀ, ਜਿਸ ਕਰਕੇ ਅਨੰਤ ਕਾਲ ਤੋਂ ਇਹ ਜੀਵ ਮਾਇਆ ਦੇ ਮੋਹ ਵਿੱਚ, ਮਾਇਆ ਦੇ ਰਸਾਂ ਕਸਾਂ ਵਿੱਚ ਫਸਿਆ ਹੋਇਆ, ਆਉਣ ਜਾਣ ਦੇ ਗੇੜ ਵਿੱਚ ਪਿਆ ਰਿਹਾ।

ਸੁਰਤ **ਸ਼ਬਦ** ਵਿੱਚ ਜੁੜੀ ਹੋਣ ਕਰਕੇ ਗੁਰਮੁੱਖ ਜੋ ਬੋਲਦਾ ਹੈ, ਉਹ ਨਾਮ ਦਾ ਹੀ ਵਖਿਆਨ ਕਰਦਾ ਹੈ ਭਾਵ ਉਹ ਸੱਚ ਦਾ ਵਖਿਆਨ ਕਰਦਾ ਹੈ ਜਾਂ ਇਉਂ ਕਹਿ ਲਵੋ ਕਿ ਉਹ ਹਰਿ ਕੀ ਕਥਾ ਕਹਾਣੀ ਗੁਰਸਿੱਖਾਂ ਨੂੰ ਸੁਣਾਉਂਦਾ ਹੈ। ਫੁਰਮਾਨ ਹੈ :

**ਹਰਿ ਕੀਆ ਕਥਾ ਕਹਾਣੀਆਂ ਗੁਰਿ ਮੀਤਿ ਸੁਣਾਈਆਂ॥**
**ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ॥੧॥**
**ਆਇ ਮਿਲੁ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ॥ ਰਹਾਉ॥**
**ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ॥**
**ਜਿਨ ਗੁਰ ਕਾ ਭਾਣਾ ਮੰਨਿਆ ਤਿਨ ਘੁਮਿ ਘੁਮਿ ਜਾਏ॥੨॥**

**(ਪੰਨਾ ੭੨੫)**

ਉਹ ਆਪ ਗੁਰਬਾਣੀ ਨਾਲ ਜੁੜ ਕੇ ਹੋਰ ਸਿੱਖਾਂ ਨੂੰ ਪ੍ਰਮੇਸ਼ਰ ਨਾਲ ਮਿਲ ਜਾਣ ਦਾ ਹੋਕਾ ਦਿੰਦਾ ਰਹਿੰਦਾ ਹੈ ਅਤੇ ਉਸ ਦੀ ਗੱਲ ਸੁਣ ਕੇ ਜਿਹੜੇ ਗੁਰਸਿੱਖ ਪ੍ਰਮੇਸ਼ਰ ਦੇ ਭਾਣੇ ਵਿੱਚ ਚੱਲਣ ਦਾ ਮਨ ਬਣਾ ਲੈਂਦੇ ਹਨ ਅਤੇ ਪ੍ਰਮੇਸ਼ਰ ਦੇ ਹੁਕਮ ਵਿੱਚ ਰਹਿ ਕੇ ਗੁਰਮਤਿ ਦੇ ਮਾਰਗ ਦੇ ਧਾਰਨੀ ਹੋ ਜਾਂਦੇ ਹਨ, ਉਨ੍ਹਾਂ ਉੱਤੇ ਉਹ ਗੁਰਮੁੱਖ ਘੁਮ-ਘੁਮ ਜਾਂਦਾ ਹੈ ਭਾਵ ਉਨ੍ਹਾਂ ਦੀ ਪ੍ਰਕਰਮਾਂ ਕਰਦਾ ਹੈ ਅਤੇ ਉਨ੍ਹਾਂ ਤੋਂ ਕੁਰਬਾਨ ਜਾਂਦਾ ਹੈ।

ਇਨ੍ਹਾਂ ਪੰਗਤੀਆਂ ਵਿੱਚ ਸਤਿਗੁਰੂ ਜੀ ਗੁਰਸਿੱਖਾਂ ਉੱਤੇ ਘੁੰਮ-ਘੁੰਮ ਜਾਣ ਦੀ ਗੱਲ ਕਰਕੇ ਇਸ ਰਸਤੇ ਦੀ ਵਿਸ਼ੇਸ਼ਤਾ (ਮਹਾਨਤਾ) ਅਤੇ ਦੂਸਰੇ ਸੰਸਾਰੀ ਮਾਰਗਾਂ ਨਾਲੋਂ ਨਿਵੇਕਲੇਪਣ ਦੀ ਗੱਲ ਕਰਦੇ ਹਨ ਜਦਕਿ ਦੂਸਰੇ ਸੰਸਾਰੀ ਮੱਤਾਂ ਵਾਲੇ ਭਰਮ

ਗਿਆਨੀ ਗੁਰੂ ਆਪਣੇ ਚੇਲਿਆਂ ਤੋਂ ਆਪਣੀਆਂ ਪ੍ਰਕਰਮਾਂ ਕਰਵਾਉਂਦੇ ਹਨ।ਪਰ ਇੱਥੇ ਸਤਿਗੁਰੂ ਜੀ ਗੁਰੂ ਦੀ ਮੱਤ ਧਾਰਨ ਕਰਨ ਵਾਲੇ ਗੁਰਮੁੱਖਾਂ ਤੋਂ ਘੁੰਮ-ਘੁੰਮ ਜਾਣ ਦੀ ਗੱਲ ਕਰਦੇ ਹਨ।

**ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥**
**ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ॥**

ਇਸ ਪੰਗਤੀ ਵਿੱਚ ਸਤਿਗੁਰੂ ਜੀ **ਇਕਾਂਤਿ** ਲਫਜ਼ ਦੀ ਵਰਤੋਂ ਕਰਦੇ ਹਨ। ਗੁਰਮਤਿ ਅਨੁਸਾਰ **ਇਕਾਂਤਿ** ਲਫਜ਼ ਦੇ ਅਰਥ, ਸੰਸਾਰੀ ਭਾਸ਼ਾ ਦੇ ਅਰਥਾਂ ਤੋਂ ਹਟਵੇਂ ਹਨ। (ਇਕ+ਅੰਤ) = ਇਕਾਂਤਿ ਭਾਵ ਜੋ ਅੰਤ ਵਿੱਚ ਇੱਕ ਹੀ ਹੋ ਜਾਵੇ ਜਾਂ ਜਿਸ ਦੀ ਦੁਬਿਧਾ ਦੂਰ ਹੋ ਜਾਵੇ। ਜਦਕਿ ਜੋਗ ਮੱਤ ਵਿੱਚ ਇਸ ਦੇ ਅਰਥ ਘਰ-ਬਾਰ ਛੱਡ ਕੇ ਜੰਗਲਾਂ ਵਿੱਚ ਜਾ ਕੇ ਵੱਸ ਜਾਣਾ ਮੰਨਿਆ ਜਾਂਦਾ ਹੈ। (ਦੂਜਾ ਪਣ) ਦਵੈਤ ਅੰਦਰੋਂ ਨਾਸ ਕਰਨ ਦੀ ਗੱਲ ਜੋਗ ਮੱਤ ਵਾਲੇ ਨਹੀਂ ਸਮਝ ਸਕੇ। ਮਨ ਅਤੇ ਚਿੱਤ ਦਾ ਇਕ ਰੂਪ ਹੋ ਜਾਣਾ, ਦੁਚਿੱਤੀ ਦਾ ਨਾਸ ਹੋ ਜਾਣਾ ਹੀ **ਇਕਾਂਤਿ** ਹੈ, ਇਸੇ ਨੂੰ **ਗੁਰਮੁਖਿ ਮਾਇਆ ਵਿੱਚ ਉਦਾਸੀ** ਆਖਿਆ ਗਿਆ ਹੈ।

ਸਤਿਗੁਰੂ ਜੀ ਜੋਗੀਆਂ ਨੂੰ ਉਪਰੋਕਤ **ਇਕਾਂਤਿ** ਸ਼ਬਦ ਦੇ ਅਰਥਾਂ, ਅਨੁਸਾਰ ਇਕਾਂਤਿ ਹੋ ਕੇ ਰਹਿਣ ਲਈ ਆਖਦੇ ਹਨ, **ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਂਡਾ ਟੂਟਾ॥ ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ॥** ਭਾਵ ਪਰਚੰਡ ਗਿਆਨ ਦੀ ਅਵਸਥਾ ਜਦੋਂ ਬਣਦੀ ਹੈ ਤਾਂ ਸਮਝੋ ਹਿਰਦੇ ਵਿੱਚ ਗਿਆਨ ਦੀ ਹਨ੍ਹੇਰੀ ਆ ਜਾਂਦੀ ਹੈ, ਜਿਸ ਨਾਲ ਮਾਇਆ ਨਾਲ ਜੁੜਿਆ ਹੋਇਆ ਮਨ ਰੂਪੀ ਥੰਮ ਡਿੱਗ ਜਾਂਦਾ ਹੈ। ਮਨ ਦਾ ਗਿਆਨ, ਗੁਰੂ ਦੇ ਗਿਆਨ ਅੱਗੇ ਹਾਰ ਮੰਨ ਕੇ ਮਾਇਆ ਦਾ ਤਿਆਗ ਕਰ ਦਿੰਦਾ ਹੈ। ਨਾਮ ਦੇ ਰਸ ਨਾਲ ਜੁੜ ਕੇ ਨਾਮ ਦਾ ਰਸੀਆ ਬਣ ਜਾਂਦਾ ਹੈ। ਮਨ ਦਾ ਥੰਮ ਟੁੱਟ ਜਾਣ ਨਾਲ ਮਾਇਆ-ਮੋਹ ਰੂਪੀ ਬੱਲਾ (ਬਲੈਂਡਾ) ਗਿਰ ਕੇ ਦੋ ਟੋਟੇ ਹੋ ਜਾਂਦਾ ਹੈ। ਮਾਇਆ-ਮੋਹ ਬੱਲੇ ਦੇ ਸਹਾਰੇ ਤਣੀ ਹੋਈ ਤ੍ਰਿਸਨਾ ਰੂਪੀ ਛੰਨ ਧਰਤੀ ਤੇ ਜਾ ਪੈਂਦੀ ਹੈ ਅਤੇ ਦੁਰਮਤਿ ਰੂਪੀ ਭਾਂਡਾ ਫੁੱਟ ਜਾਂਦਾ ਹੈ। ਇਸੇ ਨੂੰ ਕਬੀਰ ਜੀ (ਭਲੀ ਸਰੀ) ਚੰਗਾ ਹੋਇਆ (ਮਰੀ) ਮਰ ਗਈ, (ਮੇਰੀ ਪਹਿਲੀ ਬਰੀ) ਮੇਰੀ ਪਹਿਲੀ ਬੁੱਧੀ (ਮਨ-ਮੱਤ) ਆਖਦੇ ਹਨ।

ਸਤਿਗੁਰੂ ਜੀ ਦਾ **ਇਕਾਂਤਿ** ਹੋ ਕੇ ਵਸਣ ਦਾ ਭਾਵ ਇਹ ਹੈ ਕਿ ਮਾਇਆ ਦੇ ਮੋਹ ਨੂੰ ਹਿਰਦੇ ਵਿੱਚੋਂ ਨਾਸ ਕਰਕੇ, ਇੱਕ ਮਨ ਇੱਕ ਚਿੱਤ ਹੋ ਕੇ ਜਿਹੜਾ ਗੁਰਮੁੱਖ ਰਹਿੰਦਾ ਹੈ, ਉਹ ਸੰਸਾਰੀ ਆਸਾਂ (ਇੱਛਾਵਾਂ) ਦਾ ਨਾਸ਼ ਕਰਕੇ, ਸੰਸਾਰੀ ਆਸ਼ਾਵਾਂ ਦਾ ਤਿਆਗ ਕਰਕੇ, ਰਿਧ ਸਿਧ ਤੋਂ ਮੂੰਹ ਮੋੜ ਕੇ, ਕੇਵਲ ਪ੍ਰਮੇਸ਼ਰ ਵਿੱਚ ਲੀਨ ਹੋ ਜਾਣ ਦੀ ਆਸ ਹੀ ਹਿਰਦੇ ਵਿੱਚ ਰੱਖਦਾ ਹੈ। ਇਸੇ ਨੂੰ ਸਤਿਗੁਰੂ ਜੀ **ਆਸਾ ਮਾਹਿ ਨਿਰਾਸੋ** ਆਖਦੇ ਹਨ।

ਇਸ ਅਵਸਥਾ ਵਿੱਚ ਪਹੁੰਚਿਆ ਹੋਇਆ ਗੁਰਮੁੱਖ, ਉਸ **ਅਗੰਮੁ ਅਗਾਧਿ** ਬ੍ਰਹਮ-ਗਿਆਨ ਸਰੂਪ ਪਾਰਬ੍ਰਹਮ ਨੂੰ ਦੇਖ (ਸਮਝ) ਲੈਂਦਾ ਹੈ ਅਤੇ ਦੂਸਰੇ ਲੋਕਾਂ ਨੂੰ ਸਮਝਾ ਦੇਣ ਦੀ ਸਮਰੱਥਾ ਵੀ ਪ੍ਰਾਪਤ ਕਰ ਲੈਂਦਾ ਹੈ। ਅੰਤ ਵਿੱਚ ਸਤਿਗੁਰੂ ਜੀ ਅਜਿਹੇ ਗੁਰਮੁੱਖ ਦੇ ਆਪਣੇ ਆਪ ਨੂੰ ਦਾਸ ਆਖ ਕੇ ਆਪਣੀ ਮਹਾਨਤਾ ਦਾ ਸਬੂਤ ਦੇ ਰਹੇ ਹਨ। ਇਸ ਮਾਰਗ ਦੇ ਧਾਰਨੀਆਂ ਦੀ ਮਰਿਆਦਾ ਦਾ ਪਾਲਣ ਕਰ ਰਹੇ ਹਨ। ਭਾਵ ਉਨ੍ਹਾਂ ਗੁਰਸਿੱਖਾਂ ਤੋਂ ਘੁੰਮ-ਘੁੰਮ ਜਾਂਦੇ ਹਨ। ਗੁਰਮਤਿ ਦੇ ਧਾਰਨੀ ਇਨ੍ਹਾਂ ਗੁਰਮੁੱਖਾਂ ਦੇ ਨਿਆਰੇ ਪੰਥ ਦੀ ਮਰਿਆਦਾ ਵੀ ਨਿਆਰੀ ਹੈ। ਇੱਥੇ **ਨਿਵੈ ਸੁ ਗਉਰਾ ਹੋਇ** ਅਤੇ **ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥ ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥** ਦੀ ਮਰਿਆਦਾ ਜਿੱਥੇ ਪ੍ਰਵਾਨ ਹੈ, ਉੱਥੇ **ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥ ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥** ਨੂੰ ਅਪ੍ਰਵਾਨ ਕੀਤਾ ਗਿਆ ਹੈ। ਹਿਰਦੇ ਵਿੱਚ ਕਪਟ ਰੱਖ ਕੇ ਨੀਵਾਂ ਹੋਣ ਵਾਲੇ ਨੂੰ ਬ੍ਰਹਮ-ਗਿਆਨੀਆਂ ਦੀ ਦ੍ਰਿਸ਼ਟੀ ਚੰਗੀ ਤਰ੍ਹਾਂ ਸਮਝ ਲੈਣ ਵਿੱਚ ਸਮਰੱਥ ਹੁੰਦੀ ਹੈ। ਇਸੇ ਲਈ ਇੱਥੇ ਅਸ਼ੁੱਧ ਹਿਰਦੇ ਨਾਲ ਨੀਵਾਂ ਹੋਇਆ ਬੰਦਾ, ਸਤਿਗੁਰੂ ਜੀ ਨੂੰ ਉਸ ਫਨੀਅਰ ਸੱਪ ਵਾਂਗ, ਜਿਹੜਾ ਡੰਗ ਮਾਰਨ ਵੇਲੇ ਝੁੱਕਦਾ ਹੈ ਵਰਗਾ ਹੀ ਲੱਗਦਾ ਹੈ।



**ਜਦੋਂ (੧) ਇੱਕ ਸੁੰਨ ਸਮਾਧਿ ਵਿੱਚ ਹੁੰਦਾ ਹੈ**
**ਤਾਂ ਨਿਰਗੁਣ ਹੁੰਦਾ ਹੈ ਅਤੇ**
**ਜਦੋਂ (੧) ਇੱਕ ਸਹਿਜ ਸਮਾਧਿ ਵਿੱਚ ਹੁੰਦਾ ਹੈ**
**ਤਾਂ ਸਰਗੁਣ ਹੁੰਦਾ ਹੈ।**

**ਨਿਰਗੁਨੁ ਆਪਿ ਸਰਗੁਨੁ ਭੀਓਹੀ॥**
**ਕਲਾ ਧਾਰਿ ਜਿਨਿ ਸਗਲੀ ਮੋਹੀ॥**

**ਸੁਣਿ ਸੁਆਮੀ ਅਰਦਾਸਿ ਹਮਾਰੀ ਪੂਛਉ ਸਾਚੁ ਬੀਚਾਰੋ॥**
**ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰ ਦੁਆਰੋ॥**
**ਇਹੁ ਮਨੁ ਚਲਤਉ ਸਚ ਘਰਿ ਬੈਸੈ ਨਾਨਕ ਨਾਮੁ ਅਧਾਰੋ॥**
**ਆਪੇ ਮੇਲਿ ਮਿਲਾਏ ਕਰਤਾ ਲਾਗੈ ਸਾਚਿ ਪਿਆਰੋ॥੬॥**

ਚਪਰਟ ਜੋਗੀ ਇਨ੍ਹਾਂ ਪੰਗਤੀਆਂ ਵਿੱਚ (ਗੁਰਦੁਆਰੋ) ਨਿਜ-ਘਰ ਦੀ ਪ੍ਰਾਪਤੀ ਬਾਰੇ ਪੁੱਛਦਾ ਹੈ ਅਤੇ ਨਾਲ ਹੀ ਸਤਿਗੁਰੂ ਜੀ ਨੂੰ **ਰੋਸੁ ਨ ਕੀਜੈ ਉਤਰੁ ਦੀਜੈ** ਕਹਿ ਕੇ ਇਹ ਭਰੋਸਾ ਦਿਵਾ ਰਿਹਾ ਹੈ ਕਿ ਮੇਰਾ ਪ੍ਰਸ਼ਨ ਕਰਨ ਦਾ ਮੰਤਵ, ਕਿਸੇ ਮੰਦ ਭਾਵਨਾ ਤੋਂ ਗ੍ਰਸਤ ਨਹੀਂ ਹੈ, ਕੇਵਲ ਤੁਹਾਡੇ ਕੋਲੋਂ ਸਹੀ ਜਾਣਕਾਰੀ ਪ੍ਰਾਪਤ ਹੋ ਜਾਣ ਦੀ ਉਮੀਦ ਮੁੱਖ ਰੱਖ ਕੇ ਹੀ ਮੈਂ ਪੁੱਛ ਰਿਹਾ ਹਾਂ, ਹੋਰ ਕੋਈ ਵਾਦ-ਵਿਵਾਦ ਵਿੱਚ ਪੈਣ ਦੀ ਮੇਰੀ ਇੱਛਾ ਨਹੀਂ ਹੈ, ਇਸੇ ਲਈ ਮੈਂ ਇਹ ਆਸ ਕਰਦਾ ਹਾਂ ਕਿ ਤੁਸੀਂ ਮੇਰੇ ਪ੍ਰਸ਼ਨ ਪੁੱਛਣ ਦਾ ਬੁਰਾ ਨਹੀਂ ਮਨਾਉਗੇ।

ਚਰਪਟ ਜੋਗੀ ਦੇ ਤੀਸਰੇ ਪ੍ਰਸ਼ਨ ਵਿੱਚ ਪੁੱਛੀ ਗਈ ਗੱਲ ਵੀ ਪਹਿਲੇ ਪ੍ਰਸ਼ਨਾਂ ਵਾਲੀ ਹੀ ਹੈ, ਪਰ ਚਰਪਟ ਨੂੰ ਇਸ ਬਾਰੇ ਕੋਈ ਗਿਆਨ ਨਹੀਂ ਹੈ। ਚਰਪਟ ਦੇ ਇੱਕੋ ਵਿਸ਼ੇ ਉੱਤੇ ਪੁੱਛੇ ਗਏ ਪ੍ਰਸ਼ਨਾਂ ਤੋਂ ਪਤਾ ਲੱਗਦਾ ਹੈ ਕਿ ਜੋਗੀਆਂ ਨੇ ਭਗਤ ਬਾਣੀ ਵਿੱਚੋਂ ਕੁੱਝ ਸੁਣੇ-ਸੁਣਾਏ ਖਾਸ ਲਫਜ਼ ਪਕੜੇ ਹੋਏ ਸਨ। ਜਿਹੜੇ ਕਿਸੇ ਲਕਸ਼ ਦੀ ਪ੍ਰਾਪਤੀ ਦੇ ਸੂਚਕ ਤਾਂ ਸਨ, ਪਰ ਜੋਗੀਆਂ ਨੂੰ ਨਾ ਤਾਂ ਉਸ ਲਕਸ਼ ਦਾ ਹੀ ਗਿਆਨ ਸੀ ਅਤੇ ਨਾ ਹੀ ਉਸ ਲਕਸ਼ ਦੀ ਪ੍ਰਾਪਤੀ ਦਾ। ਜੇ ਚਰਪਟ ਨੂੰ ਇਹ ਪਤਾ ਹੁੰਦਾ ਕਿ **ਕਹ ਬੈਸਹੁ ਕਹ ਰਹੀਐ ਬਾਲੇ ਕਹ ਆਵਹੁ ਕਹ ਜਾਹੋ** ਵਿੱਚ ਉਠਾਏ ਗਏ ਸਵਾਲ ਗੁਰਮਤਿ ਦੇ ਹੀ ਸਵਾਲ ਹਨ, ਜਿਨ੍ਹਾਂ ਦੇ ਅਰਥ ਜੋਗੀਆਂ ਨੇ ਮਨ ਨਾਲ ਜੋੜਨ ਦੀ ਬਜਾਇ ਸਰੀਰ ਨਾਲ ਜੋੜ ਲਏ ਅਤੇ ਦੂਸਰੇ ਪਦੇ ਵਿਚਲਾ ਸਵਾਲ **ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ** ਵੀ ਗੁਰਮਤਿ ਦਾ ਹੀ ਸਵਾਲ ਹੈ ਜਿਸ ਦਾ ਹੱਲ ਜੋਗੀਆਂ ਨੇ ਸੁੰਨ ਸਮਾਧ ਵਿੱਚੋਂ ਲੱਭਣ ਦਾ ਯਤਨ ਕੀਤਾ ਪਰ ਸਫਲ ਨਾ ਹੋ ਸਕੇ, ਇਸੇ ਲਈ ਭੰਬਲ-ਭੂਸੇ ਵਿੱਚ ਫਸੇ ਹੋਏ ਜੋਗੀਆਂ ਵਿੱਚੋਂ ਚਰਪਟ ਨੇ ਸਤਿਗੁਰੂ ਜੀ ਤੋਂ ਸੰਸਾਰ ਸਾਗਰ ਨੂੰ ਤਰਨ ਦੀ ਵਿਧੀ ਬਾਰੇ ਪੁੱਛਿਆ। ਇਸੇ ਤਰ੍ਹਾਂ ਹੀ ਹੁਣ ਤੀਸਰਾ ਪ੍ਰਸ਼ਨ ਜਿਹੜਾ ਚਰਪਟ ਕਰ ਰਿਹਾ ਹੈ **ਕਿਉ ਪਾਈਐ ਗੁਰ ਦੁਆਰੋ** ਵੀ ਸੰਸਾਰ ਸਾਗਰ ਨੂੰ ਪਾਰ ਕਰਕੇ ਗੁਰਦੁਆਰੋ (ਨਿਜ-ਘਰ) ਹਿਰਦੇ ਘਰ ਵਿੱਚ ਮਨ ਦੇ ਸੁਖ ਸਹਜ ਨਿਵਾਸ ਕਰ ਲੈਣ ਬਾਰੇ ਹੀ ਹੈ। ਭਾਵ ਸੁਰਤ ਨੂੰ ਇਸ ਸੰਸਾਰ (ਅਗਨ-ਸਾਗਰ) ਵਿੱਚੋਂ ਕੱਢ ਕੇ ਮਨ-ਚਿਤ ਇੱਕ ਹੋ ਕੇ ਆਪਣੇ ਹਿਰਦੇ ਵਿੱਚ ਗੁਰ-ਸ਼ਬਦ ਨਾਲ ਜੁੜੇ ਰਹਿਣ ਬਾਰੇ ਹੀ ਹੈ।ਗੁਰਦੁਆਰੋ (ਗੁਰ+ਦੁਆਰੋ) ਦਾ ਅਰਥ ਹੈ, ਉਹ ਘਰ ਜਿੱਥੇ ਕੇਵਲ ਗੁਰ ਗਿਆਨ ਹੀ ਵੱਸਦਾ ਹੋਵੇ, ਗੁਰ ਗਿਆਨ ਹੀ ਜਿੱਥੇ ਭਰਿਆ ਪਿਆ ਹੋਵੇ।

ਚਰਪਟ ਨੂੰ ਤਿੰਨੇ ਗੱਲਾਂ ਵੱਖਰੀਆਂ-ਵੱਖਰੀਆਂ ਇਸ ਕਰਕੇ ਲੱਗਦੀਆਂ ਸਨ, ਕਿਉਂਕਿ ਜੋਗ-ਮੱਤ ਦਾ ਰਸਤਾ, ਗੁਰਮਤਿ ਦੇ ਰਸਤੇ ਗਿਆਨ ਮਾਰਗ ਤੋਂ ਭਟਕ ਕੇ

ਦਿਸ਼ਾਹੀਨ ਹੋ ਗਿਆ। ਜੋਗੀਆਂ ਕੋਲ ਸਾਰੇ ਨੁਕਤੇ। (ਨਿਸ਼ਾਨੇ) ਤਾਂ ਗੁਰਮਤਿ ਵਾਲੇ ਹੀ ਸਨ ਪਰ ਗੁਰਮਤਿ ਦੀ ਪੜ੍ਹਾਈ ਤਿਆਗ ਦੇਣ ਕਰਕੇ ਉਹ ਇਨ੍ਹਾਂ ਨਿਸ਼ਾਨਿਆਂ ਦੀ ਪੂਰਤੀ ਲਈ ਦਿਸ਼ਾਹੀਨ ਹੋ ਕੇ ਘਰ-ਬਾਰ ਛੱਡ ਜੰਗਲਾਂ ਵਿੱਚ ਅਤੇ ਤੀਰਥਾਂ ਉੱਤੇ ਧੱਕੇ ਖਾਂਦੇ ਫਿਰਦੇ ਸਨ। ਅਸਲ ਵਿੱਚ ਤਾਂ ਕੋਈ ਜੋਗੀ ਐਸਾ ਲੱਗਦਾ ਹੀ ਨਹੀਂ। ਜਿਸ ਨੂੰ ਕਿ ਵਾਕਿਆ ਹੀ ਮੁਕਤੀ ਦੀ ਲੋੜ ਹੋਵੇ, ਜੇ ਐਸਾ ਹੁੰਦਾ ਤਾਂ ਉਹ ਭਗਤ ਕਾਲ ਤੋਂ ਬਾਅਦ ਇਸ ਗੁਰਮਤਿ ਦੇ ਗਿਆਨ-ਜੋਗ ਦੇ ਮਾਰਗ ਨੂੰ ਸੁਰਜੀਤ ਰੱਖਦੇ। ਉਨ੍ਹਾਂ ਨੇ ਤਾਂ ਗੁਰੂ ਨਾਨਕ ਦੇਵ ਜੀ ਤੋਂ ਸਮਝ ਕੇ ਵੀ ਇਸ ਰਸਤੇ ਨੂੰ ਅਪਨਾਉਣ ਦੀ ਥਾਂ ਵਿਗਾੜਨ ਦੇ ਹੀ ਯਤਨ ਆਰੰਭੀ ਰੱਖੇ, ਜਿਹੜੇ ਹੁਣ ਤੱਕ ਵੀ ਜਾਰੀ ਹਨ। ਇਹ ਰਿਧੀ ਸਿਧੀ ਦੇ ਉਪਾਸ਼ਕ ਜੋਗੀ, ਮਾਇਆ-ਧਾਰੀ ਪਰਪੰਚੀ ਕੂੜ-ਕਪਟ ਦੇ ਭਰੇ ਹੋਏ ਗੁਰਮਤਿ ਦੇ ਰਸਤੇ ਨੂੰ ਕਿਵੇਂ ਅਪਣਾ ਸਕਦੇ ਸਨ। ਉਹ ਤਾਂ ਆਪਣੀ ਜੋਗ-ਮੱਤ ਦੀ ਸਰਦਾਰੀ ਨੂੰ ਬਚਾਉਣ ਲਈ ਹੀ ਯਤਨਸ਼ੀਲ ਸਨ।

**ਇਹੁ ਮਨੁ ਚਲਤਉ ਸਚ ਘਰਿ ਬੈਸੈ ਨਾਨਕ ਨਾਮੁ ਅਧਾਰੋ॥**
**ਆਪੇ ਮੇਲਿ ਮਿਲਾਏ ਕਰਤਾ ਲਾਗੈ ਸਾਚਿ ਪਿਆਰੋ॥**

ਸਤਿਗੁਰੂ ਜੀ ਜੋਗੀ ਦੇ ਪ੍ਰਸ਼ਨ ਦਾ ਉੱਤਰ ਦਿੰਦੇ ਹੋਏ ਕਹਿੰਦੇ ਹਨ ਕਿ ਇਹ ਚੰਚਲ (ਨਾ ਟਿਕਣ ਵਾਲਾ) ਮਨ ਜਦੋਂ ਆਪਣੇ ਅੰਦਰ ਹੀ ਹਿਰਦੇ ਵਿੱਚ, ਆਪਣੀ ਸੁਰਤ ਨੂੰ ਟਿਕਾ ਕੇ ਬੈਠ ਜਾਂਦਾ ਹੈ ਅਤੇ ਇਸ ਦਾ ਧਿਆਨ ਝੂਠੀ ਮਾਇਆ ਦੇ ਰਸਾਂ ਕਸਾਂ ਨਾਲੋਂ ਟੁੱਟ ਕੇ, ਨਾਮ ਦੇ ਰਸ ਨਾਲ ਜੁੜ ਜਾਂਦਾ ਹੈ ਤੇ ਮਾਇਆ ਦੇ ਕੌੜੇ ਰਸਾਂ ਨੂੰ ਇਹ ਤਿਆਗ ਦਿੰਦਾ ਹੈ ਤਾਂ ਫਿਰ ਪ੍ਰਮੇਸ਼ਰ ਆਪਣੇ ਹੁਕਮ ਦੁਆਰਾ ਇਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ। ਇਸ ਅਵਸਥਾ ਵਿੱਚ ਗੁਰਮੁੱਖ ਦਾ ਮਨ, ਗੁਰ-ਸ਼ਬਦ ਦੇ ਪਰਚੇ ਵਿੱਚ ਪਰਚਿਆ ਹੋਇਆ ਹਿਰਦੇ ਵਿੱਚ ਹੀ ਗੁਰ-ਉਪਦੇਸ਼ ਵਿੱਚੋਂ ਗੁਰ-ਗਿਆਨ ਦਾ ਰਸ ਪ੍ਰਾਪਤ ਕਰਦਾ ਰਹਿੰਦਾ ਹੈ। ਗੁਰਬਾਣੀ ਵਿਚਲੇ ਸੱਚ ਨਾਲ ਹਿਰਦਾ ਭਰ ਜਾਂਦਾ ਹੈ, ਉਸ ਸੱਚ ਨਾਲ ਜੁੜਿਆ ਮਨ ਦਾ ਪ੍ਰੇਮ, ਮਨ ਦਾ ਮੋਹ ਨਸ਼ਟ ਕਰ ਦਿੰਦਾ ਹੈ। ਹੁਣ ਮਨ ਦੀ ਖੁਰਾਕ **ਨਾਮ-ਰਸ** ਅੰਦਰੋਂ ਹੀ ਪ੍ਰਾਪਤ ਹੁੰਦੀ ਰਹਿੰਦੀ ਹੈ। ਬਿਖਿਆ ਰਸਾਂ ਨੂੰ ਮਨ ਨਫ਼ਰਤ ਦੀ ਦ੍ਰਿਸ਼ਟੀ ਨਾਲ ਦੇਖਣ ਲੱਗਦਾ ਹੈ।

ਚਰਪਟ ਜੋਗੀ ਦਾ ਸਵਾਲ, ਸਤਿਗੁਰੂ ਜੀ ਨੇ ਮਨ ਦੀ ਖੁਰਾਕ ਬਦਲਣ ਉਪਰੰਤ, ਮਨ ਦੇ ਆਪਣੇ ਅੰਦਰੋਂ ਹੀ ਗੁਰ-ਸ਼ਬਦ ਨਾਲ ਪਰਚਾ ਪਾ ਕੇ, ਟਿਕ ਜਾਣ ਨਾਲ ਹੀ ਹੱਲ ਹੋਣ ਦੀ ਵਿਧੀ ਸਮਝਾਈ ਹੈ। ਜੋਗ ਮੱਤ ਅਨੁਸਾਰ ਵੀ ਮਸਲਾ ਮਨ ਦੇ ਟਿਕ ਜਾਣ ਨਾਲ ਹੀ ਹੱਲ ਹੋਣਾ ਮੰਨਿਆ ਹੈ ਇਸੇ ਲਈ ਜੋਗੀ ਲੋਕ, ਸਮਾਧੀ ਸਮੇਂ ਸੁਰਤ ਜਾਂ ਮਨ ਨੂੰ ਟਿਕਾ ਲੈਣ ਦੇ ਯਤਨ ਵਿੱਚ ਹੀ ਲੱਗੇ ਰਹਿੰਦੇ ਸਨ। ਪਰ ਜੋਗੀਆਂ ਨੂੰ ਇਹ ਨਹੀਂ ਸੀ ਪਤਾ ਕਿ ਗੁਰਦੁਆਰੇ ਦੀ ਪ੍ਰਾਪਤੀ ਮਨ ਦੇ ਸਦਾ ਟਿਕ ਜਾਣ ਨਾਲ ਹੀ ਸੰਭਵ ਹੈ। ਜੋਗ ਮੱਤ ਦੀ ਵਿਧੀ ਨਾਲ ਮਨ ਟਿਕ ਹੀ ਨਹੀਂ ਸਕਦਾ, ਜੇ ਸੁਰਤ ਨੂੰ ਪੰਜੇ ਗਿਆਨ ਇੰਦਰੀਆਂ ਨਾਲੋਂ ਵੱਖ ਕਰਕੇ ਟਿਕਾਉਣਾ ਹੋਵੇ ਤਾਂ ਇਸ ਦੇ ਟਿਕਣ ਦਾ ਸਥਾਨ ਮਨ ਦੇ ਅੰਦਰ **ਹਿਰਦਾ**

**ਸਥਾਨ** ਹੀ ਹੈ। ਜਿੱਥੇ ਇਹ ਸੁਪਤ ਅਵਸਥਾ ਵਿੱਚ ਹੀ ਟਿਕੀ ਰਹਿ ਸਕਦੀ ਹੈ। ਇਸੇ ਲਈ ਲੋਕ ਸਮਾਧੀ ਵਿੱਚ ਬੈਠੇ-ਬੈਠੇ ਡਿੱਗ ਜਾਂਦੇ ਹਨ, ਉਨ੍ਹਾਂ ਨੂੰ ਨੀਂਦ ਆ ਜਾਂਦੀ ਹੈ। ਜਦ ਸਮਾਧੀ ਵਾਲਿਆਂ ਦਾ ਇਹ ਤਰੀਕਾ ਅਸਫ਼ਲ ਹੋ ਗਿਆ, ਉਸ ਤੋਂ ਬਾਅਦ ਹੀ ਜੋਗੀਆਂ ਨੇ ਸਮਾਧੀ ਲਗਾਉਣ ਲਈ **ਇੜਾ ਪਿੰਗੁਲਾ** ਦਾ ਸਹਾਰਾ ਲੈਣਾ ਸ਼ੁਰੂ ਕੀਤਾ। ਇਸ ਦੂਸਰੀ ਕਿਸਮ ਦੀ ਸਮਾਧੀ ਸਮੇਂ ਜੋਗ-ਮੱਤ ਦੇ ਧਾਰਨ ਕਰਨ ਵਾਲਿਆਂ ਨੂੰ ਸਮਾਧੀ ਲਗਾਉਣ ਸਮੇਂ ਸੁਰਤ ਨੂੰ ਕੰਨਾਂ ਨਾਲ ਜੋੜਨ ਲਈ ਆਖਿਆ ਜਾਣ ਲੱਗ ਪਿਆ। ਕੰਨਾਂ ਦੁਆਰਾ ਜੁੜੀ ਹੋਈ ਸੁਰਤ, ਕੰਨਾਂ ਦੁਆਰਾ ਸੁਣੀ ਹੋਈ ਧੁਨੀ ਨੂੰ ਮਨ ਤੱਕ ਪੁਚਾਉਣ ਦਾ ਕੰਮ ਕਰਨ ਲੱਗ ਪਈ, ਕਹਿਣ ਦਾ ਭਾਵ ਇਹ ਹੈ ਕਿ ਸੁਰਤ ਨੂੰ ਕਰਨ ਵਾਸਤੇ ਕੁੱਝ ਕੰਮ ਦੇ ਦਿੱਤਾ ਗਿਆ ਤਾਂ ਕਿ ਉਹ ਵਿਹਲੀ ਹੋ ਕੇ ਸੌਂ ਨਾ ਜਾਵੇ। ਭਾਵ ਸੁਰਤ ਨੂੰ ਪੂਰੀ ਤਰ੍ਹਾਂ ਨਾਲ ਸੰਸਾਰ ਨਾਲੋਂ ਤੋੜ ਕੇ ਕੰਨਾਂ ਨਾਲ ਜੋੜ ਦਿੱਤਾ, ਜਿਹੜਾ ਕਿ ਗੁਰਮਤਿ ਲਈ ਵੀ ਅਤਿ ਜ਼ਰੂਰੀ ਹੈ। ਗੁਰੂ ਕਾ ਉਪਦੇਸ਼ ਸੁਣਨ ਲਈ ਇਸੇ ਕਿਸਮ ਦੀ ਸਮਾਧੀ ਦੀ ਲੋੜ ਹੈ। ਇਸੇ ਲਈ ਗੁਰੂ ਰਾਮ ਦਾਸ ਜੀ ਸੋਰਠਿ ਰਾਗ ਦੀ ਵਾਰ ਵਿੱਚ ਆਖ ਰਹੇ ਹਨ : **ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ** ਭਾਵ ਕਿ ਇਸ ਅਵਸਥਾ ਵਿੱਚ ਬੈਠ ਕੇ ਜਿਹੜੇ ਸੰਤ ਜਨ (ਗੁਰਸਿੱਖ) ਗੁਰਬਾਣੀ ਦਾ ਵਿਖਿਆਨ ਸੁਣ ਲੈਣਗੇ ਉਹ ਧੰਨ ਹੋ ਜਾਣਗੇ। ਉਨ੍ਹਾਂ ਦਾ ਜੰਮਣਾ ਮਰਨਾ ਕੱਟਿਆ ਜਾਵੇਗਾ।

ਹੁਣ ਇਹ ਤਾਂ ਸਮਝ ਵਿੱਚ ਆਉਂਦਾ ਹੈ ਕਿ ਜੇ ਐਸੀ ਸਮਾਧੀ ਲਗਾ ਕੇ ਪੂਰੇ ਗੁਰੂ ਕਾ ਉਪਦੇਸ਼ ਸੁਣਿਆ ਜਾਵੇ ਤਾਂ ਸਮਾਧੀ ਲਗਾਉਣ ਦਾ ਮੰਤਵ ਸਫਲਾ ਹੋ ਸਕਦਾ ਹੈ, ਪਰ ਜੋਗੀ ਲੋਕ ਤਾਂ ਸਮਾਧੀ ਵੇਲੇ ਸਰੀਰ ਦੀ ਮਸ਼ੀਨਰੀ ਦੇ ਚੱਲਣ ਤੋਂ ਪੈਦਾ ਹੋਣ ਵਾਲੀ ਆਵਾਜ਼ ਹੀ ਸੁਣਦੇ ਰਹਿੰਦੇ ਸੀ, ਉਸ ਤੋਂ ਕੀ ਲਾਭ ਹੋਣ ਵਾਲਾ ਸੀ। ਉਸ ਵਿੱਚੋਂ ਰਸ ਕਿਵੇਂ ਪ੍ਰਾਪਤ ਹੋ ਸਕਦਾ ਸੀ। ਇਸ ਲਈ ਇਸ ਸਮਾਧੀ ਵਿੱਚ ਨਾ ਤਾਂ ਸੁਰਤ ਹੀ ਜੁੜੀ ਰਹਿ ਸਕਦੀ ਸੀ ਅਤੇ ਨਾ ਹੀ ਮਨ ਚੈਨ ਨਾਲ ਬੈਠ ਸਕਦਾ ਸੀ। ਸੋ ਜੋਗੀਆ ਨੂੰ ਨਸ਼ਿਆਂ ਦਾ ਸਹਾਰਾ ਲੈ ਕੇ ਸੁਰਤ ਨੂੰ ਰੋਕਣ ਲਈ ਮਜ਼ਬੂਰ ਹੋਣਾ ਪੈ ਗਿਆ। ਗਿਆਨ ਪ੍ਰਾਪਤੀ ਦੀ ਗੱਲ ਲੁਪਤ ਹੋ ਕੇ ਰਹਿ ਗਈ। ਗਿਆਨ ਦੀ ਪ੍ਰਾਪਤੀ ਦਾ ਖਿਆਲ ਇਸ ਆਸ ਤੇ ਜਿਉਂਦਾ ਰਿਹਾ ਕਿ ਗਿਆਨ ਇਕ ਦਿਨ ਆਪਣੇ ਆਪ ਹੀ ਪ੍ਰਗਟ ਹੋ ਜਾਵੇਗਾ। ਜਿਹੜਾ ਕਿ ਅੱਜ ਤੱਕ ਇੱਕ ਖਿਆਲ ਹੀ ਬਣਿਆ ਰਿਹਾ, ਇਸ ਤਰੀਕੇ ਨਾਲ ਕਦੇ ਵੀ ਕਿਸੇ ਨੂੰ ਗਿਆਨ ਪ੍ਰਾਪਤ ਨਹੀਂ ਹੋ ਸਕਿਆ। ਗੁਰਮਤਿ ਵਿੱਚ ਅਜਿਹਾ ਥਾਂ-ਥਾਂ ਲਿਖਿਆ ਮਿਲਦਾ ਹੈ।

**ਸਲੋਕ ਮ:੩॥ ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ॥**
**ਨਾਨਕ ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ॥੧॥**
**ਮ:੩॥ ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵ ਲਾਇ॥**
**ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ॥**
**ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ॥**
**ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ॥**
**ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ॥੨॥**

ਇੱਥੇ ਗੁਰੂ ਅਮਰਦਾਸ ਜੀ ਆਖਦੇ ਹਨ ਕਿ ਗੁਰ-ਉਪਦੇਸ਼ ਤੋਂ ਬਿਨਾਂ ਗਿਆਨ ਪ੍ਰਾਪਤ ਨਹੀਂ ਹੋ ਸਕਦਾ। ਗਿਆਨ ਤੋਂ ਸੱਖਣੇ ਰਹਿ ਜਾਣ ਵਾਲੇ ਮਨਮੁਖੀ, ਆਪਣਾ ਹੀਰਾ ਜਨਮ ਅਜਾਈਂ ਗੁਆ ਕੇ ਚਲੇ ਜਾਣਗੇ। ਅੱਗੇ ਗੁਰੂ ਅਮਰ ਦਾਸ ਜੀ ਆਖਦੇ ਹਨ ਕਿ ਸਿਧ ਸਾਧਿਕ ਇੱਛਾ ਤਾਂ ਗਿਆਨ ਪ੍ਰਾਪਤੀ ਦੀ ਹੀ ਰੱਖਦੇ ਹਨ, ਪਰ ਉਹ ਸੁੰਨ ਸਮਾਧੀ ਅੰਦਰ ਆਪਣੀ ਲਿਵ ਜੋੜ-ਜੋੜ ਕੇ ਥਕ ਗਏ ਹਨ ਕਿਉਂਕਿ ਸਤਿਗੁਰੂ ਦਾ ਉਪਦੇਸ਼ ਸਮਾਧੀ ਸਮੇਂ ਨਾ ਸੁਣਨ ਕਰਕੇ ਉਹ ਗਿਆਨ ਤੋਂ ਸੱਖਣੇ ਰਹਿ ਗਏ। ਗਿਆਨ ਦੀ ਪ੍ਰਾਪਤੀ ਤਾਂ ਕਿਸੇ ਗੁਰਮੁਖ ਦੁਆਰਾ ਹੀ ਹੋਣੀ ਸੀ, ਕਿਸੇ ਗੁਰਮੁਖ ਦੇ ਉਪਦੇਸ਼ ਦੁਆਰਾ ਹੀ ਗਿਆਨ ਮਿਲਣਾ ਸੀ। ਗਿਆਨ ਪ੍ਰਾਪਤੀ ਬਿਨਾਂ ਰਿਧ ਸਿਧ ਜਿਸ ਦਾ ਸੰਬੰਧ ਪੈਨਣ ਖਾਣ ਨਾਲ ਹੀ ਹੁੰਦਾ ਹੈ, ਸਭ ਵਾਦ-ਵਿਵਾਦ ਦਾ ਵਿਸ਼ਾ ਹੀ ਹੈ। ਅਸਲ ਸਿਧੀ ਜਾਂ ਕਰਾਮਾਤ ਤਾਂ ਗਿਆਨ ਪ੍ਰਾਪਤੀ ਉਪਰੰਤ ਨਿਰਭੈਅ ਪਦ ਦੀ ਪ੍ਰਾਪਤੀ ਹੀ ਹੁੰਦੀ ਹੈ ਜਿਸ ਨੂੰ ਗਿਆਨ ਦੀ ਦਾਤ ਅਚਿੰਤ ਕਰ ਦੇਵੇ, ਉਸ ਨੂੰ ਸਾਰੀਆਂ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਹੋ ਗਈ ਸਮਝ ਲੈਣੀ ਚਾਹੀਦੀ ਹੈ। ਗੁਰਮੁਖਾਂ ਦੇ ਹਿਰਦੇ ਵਿੱਚ ਨਾਮ (ਗਿਆਨ) ਦਾ ਪ੍ਰਕਾਸ਼ ਹੋ ਜਾਣਾ, ਉਨ੍ਹਾਂ ਨੂੰ ਪ੍ਰਚੰਡ ਗਿਆਨ ਦੀ ਪ੍ਰਾਪਤੀ ਹੋ ਜਾਣਾ ਹੀ ਸਿਧੀ ਹੈ, ਜਿਸ ਨਾਲ ਉਨ੍ਹਾਂ ਦਾ ਆਉਣਾ ਜਾਣਾ ਕੱਟਿਆ ਜਾਂਦਾ ਹੈ ਅਤੇ ਇਹੀ ਕਰਾਮਾਤ ਉਨ੍ਹਾਂ ਕੋਲ ਹੁੰਦੀ ਹੈ, ਜਿਸ ਦੁਆਰਾ ਉਹ ਦੂਸਰਿਆਂ ਦੀ ਮਨ ਬੁੱਧੀ ਨੂੰ ਬਦਲ ਕੇ ਰੌਸ਼ਨ ਕਰ ਦਿੰਦੇ ਹਨ। ਮੁਕਦੀ ਗੱਲ ਕਿ ਸਮਾਧੀ ਸਮੇਂ ਜੇ ਜੋਗੀ ਕਿਸੇ ਪੂਰੇ ਗੁਰੂ ਦਾ ਉਪਦੇਸ਼ ਸੁਣ ਲੈਂਦੇ ਤਾਂ ਉਨ੍ਹਾਂ ਨੂੰ ਗਿਆਨ ਪ੍ਰਾਪਤ ਹੋ ਸਕਦਾ ਸੀ, ਪਰ ਜਿਹੜਾ ਸ਼ਬਦ ਉਹ ਸੁਣਦੇ ਰਹੇ ਉਹ ਉਪਦੇਸ਼ ਰੂਪ ਨਹੀਂ ਸੀ, ਇਸ ਲਈ ਜੋਗੀ ਸਰੀਰ ਨਾਲ ਜੁੜ ਕੇ ਮਾਇਆ ਵਿੱਚ ਹੀ ਫਸੇ ਰਹਿ ਗਏ ਅਤੇ ਆਪਣੇ ਆਪ ਨੂੰ ਝੂਠ ਬੋਲ ਕੇ ਰਿਧ ਸਿਧ ਪ੍ਰਾਪਤ ਕਰ ਲੈਣ ਦੇ ਦਾਅਵੇਦਾਰ ਆਖਦੇ ਰਹੇ।



**ਜੋ ਸੂਰਜ ਨੂੰ ਰੋਸ਼ਨੀ ਦਿੰਦਾ ਹੈ**
**ਉਹ ਸੂਰਜਾਂ ਦਾ ਵੀ ਸੂਰਜ ਹੈ।**

**ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ॥**
**ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ॥**
**ਤੀਰਥਿ ਨਾਈਐ ਸੁਖੁ ਫਲ ਪਾਈਐ ਮੈਲੁ ਨ ਲਾਗੈ ਕਾਈ॥**
**ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ॥੭॥**

ਸਤਿਗੁਰੂ ਜੀ ਦੇ ਸਮਝਾਏ ਹੋਏ ਗੁਰਮਤਿ ਮਾਰਗ ਅਨੁਸਾਰ, ਮੁਕਤੀ ਪ੍ਰਾਪਤੀ ਦੇ ਰਸਤੇ ਵਿੱਚ ਤਾਂ ਜੋਗੀਆਂ ਨੂੰ ਕਿੰਤੂ ਕਰਨ ਦਾ ਕੋਈ ਰਾਹ ਦਿਖਾਈ ਨਹੀਂ ਦਿੱਤਾ ਪਰ ਜੋਗੀਆਂ ਦੇ ਮੁਖੀ ਗੋਰਖ ਦੇ ਚੇਲੇ ਲੋਹਾਰੀਪਾ ਨੇ ਜੋਗ-ਮੱਤ ਦੀ ਵਿਧੀ ਦੱਸਦੇ ਹੋਏ ਆਖਿਆ ਕਿ ਸਰੀਰ ਕਰਕੇ (ਹਾਟੀ) ਖੁਰਾਕ ਕਰਕੇ (ਬਾਟੀ) ਜਦੋਂ ਤੱਕ ਕੋਈ ਪ੍ਰਾਣੀ ਸੰਸਾਰ ਨਾਲੋਂ ਵੱਖਰਾ ਨਹੀਂ ਹੁੰਦਾ ਭਾਵ ਉਹ ਘਰ-ਬਾਰ ਛੱਡ ਕੇ ਗ੍ਰਸਤ ਮਾਰਗ ਦਾ ਤਿਆਗੀ ਨਹੀਂ ਬਣ ਜਾਂਦਾ ਅਤੇ ਆਪਣੇ ਸਰੀਰ ਦੀ ਖੁਰਾਕ ਜੰਗਲਾਂ ਦੀਆਂ ਜੜ੍ਹੀਆਂ ਬੂਟੀਆਂ (ਕੰਦ-ਮੂਲ) ਨੂੰ ਨਹੀਂ ਬਣਾਉਂਦਾ। ਉਹ ਤੀਰਥਾਂ ਤੇ ਇਸ਼ਨਾਨ ਕਰਕੇ ਸੁਖ ਫਲਾਂ ਦੀ ਪ੍ਰਾਪਤੀ ਨਹੀਂ ਕਰਦਾ ਜਿਸ ਕਰਕੇ ਉਸ ਨੂੰ ਹੋਰ ਮਾਇਆ ਦੀ ਮੈਲ ਨਾ ਲੱਗੇ। ਉਹ ਜੋਗ ਦੀ ਜੁਗਤ (ਵਿਧੀ) ਨੂੰ ਨਹੀਂ ਸਮਝ ਸਕਦਾ, ਭਾਵ ਅਜਿਹਾ ਕੀਤੇ ਬਿਨਾਂ ਜੋਗ ਦੀ ਕਮਾਈ ਨਹੀਂ ਹੋ ਸਕਦੀ।

ਲੋਹਾਰੀਪਾ ਨੇ ਜੋਗ ਮੱਤ ਦੀ ਵਿਧੀ ਇਸ ਲਈ ਦੱਸੀ ਕਿਉਂਕਿ ਸਤਿਗੁਰੂ ਜੀ ਨੇ ਚਰਪਟ ਜੋਗੀ ਦੇ ਸਵਾਲਾਂ ਦੇ ਉੱਤਰ ਦਿੰਦੇ ਸਮੇਂ ਇਸ ਵਿਧੀ ਦਾ ਜ਼ਿਕਰ ਨਹੀਂ ਕੀਤਾ। ਸਤਿਗੁਰੂ ਜੀ ਨੇ ਕੇਵਲ ਗੁਰ-ਉਪਦੇਸ਼ ਰਾਹੀਂ ਗਿਆਨ ਪ੍ਰਾਪਤ ਕਰ ਲੈਣ ਨੂੰ ਹੀ ਪ੍ਰਮੇਸ਼ਰ ਨਾਲ ਜੁੜ (ਜੋਗ) ਜਾਣ ਦਾ ਕੇਵਲ ਇੱਕ ਹੀ ਤਰੀਕਾ ਸਾਰੇ ਸਵਾਲਾਂ ਦੇ ਉੱਤਰ ਵੱਜੋਂ ਅਧਾਰ ਮੰਨਿਆ। ਭਾਵੇਂ ਉਹ ਮਨ ਨੂੰ ਟਿਕਾ ਕੇ ਸੁਰਤ ਨੂੰ ਮਨ ਦੇ ਅੰਦਰ ਕਰ ਲੈਣ ਦੀ ਗੱਲ ਸੀ ਜਾਂ ਸੰਸਾਰ ਨੂੰ ਦੁਤਰੁ ਸਾਗਰ ਮੰਨ ਕੇ ਇਸ ਤੋਂ ਪਾਰ ਹੋਣ ਦੀ ਗੱਲ ਸੀ ਜਾਂ ਫਿਰ ਗੁਰਦੁਆਰੇ (ਨਿਜ-ਘਰ) ਦੀ ਪ੍ਰਾਪਤੀ ਦੀ ਗੱਲ ਸੀ। ਇਨ੍ਹਾਂ ਤਿੰਨਾਂ ਹਾਲਾਤਾਂ ਵਿੱਚ ਸਤਿਗੁਰੂ ਜੀ ਨੇ ਗੁਰ-ਸ਼ਬਦ ਰਾਹੀਂ, ਗਿਆਨ ਦੀ ਪ੍ਰਾਪਤੀ ਕਰ ਲੈਣਾ ਹੀ ਇੱਕ ਮਾਤਰ ਹੱਲ ਦੱਸਿਆ। ਜਦੋਂ ਸਤਿਗੁਰੂ ਜੀ ਨੇ **ਨਾਨਕ ਨਾਮੁ ਅਧਾਰੋ** ਦੀ ਗੱਲ ਕੀਤੀ ਭਾਵ ਮਨ ਦੀ ਖੁਰਾਕ ਨਾਮ ਨੂੰ ਬਣਾ ਲੈਣ ਦੀ ਗੱਲ ਕੀਤੀ, ਉਸ ਦੇ ਉੱਤਰ ਵਿੱਚ ਜੋਗੀ ਨੇ ਇੱਥੇ **ਕੰਦ ਮੂਲ ਅਹਾਰੋ** ਭਾਵ ਕੰਦ ਮੂਲ ਨੂੰ ਖੁਰਾਕ ਬਨਾਉਣ ਦੀ ਗੱਲ ਕੀਤੀ।

ਹੁਣ ਇੱਥੇ ਸਪੱਸ਼ਟ ਦਿਖਾਈ ਦੇ ਰਿਹਾ ਹੈ ਕਿ ਜੋਗੀਆਂ ਦਾ ਮੁਖੀ ਲੋਹਾਰੀਪਾ ਪੂਰੀ ਤਰ੍ਹਾਂ ਨਾਲ ਸਰੀਰ ਨਾਲ ਜੁੜਿਆ ਖੜ੍ਹਾ ਹੈ। ਜਦਕਿ ਸਤਿਗੁਰੂ ਜੀ ਦੀ ਗੱਲ ਦਾ ਸਰੀਰ ਨਾਲ ਕੋਈ ਵਾਸਤਾ ਹੀ ਨਹੀਂ। ਜਿਸ ਤੋਂ ਸਾਬਿਤ ਹੋ ਜਾਂਦਾ ਹੈ ਕਿ ਜੋਗ ਮੱਤ ਵਿੱਚ ਸਰੀਰ ਨਾਲੋਂ, ਅੱਡ ਨਹੀਂ ਹੋਇਆ ਜਾ ਸਕਦਾ। ਜੋਗ ਮੱਤ ਸਰੀਰ ਅਤੇ ਮਨ

ਦੇ ਅੰਤਰ (ਫਰਕ) ਨੂੰ ਸਮਝਣ ਵਿੱਚ ਹੀ ਅਸਫਲ ਦਿਖਾਈ ਦੇ ਰਹੀ ਹੈ। ਗੁਰਮਤਿ ਵਿੱਚ ਆਖਿਆ ਗਿਆ ਹੈ ਕਿ ਅੱਜ ਤੱਕ ਕਿਸੇ ਵੀ ਜੋਗ ਮੱਤ ਦੇ ਧਾਰਨੀ ਨੇ, ਤਨ ਵਿਚਲੇ ਮਨ ਨੂੰ ਨਹੀਂ ਜਾਣਿਆ। **ਸੁਣਿਐ ਜੋਗ ਜੁਗਤਿ ਤਨਿ ਭੇਦ॥** ਜਿਸ ਤੋਂ ਸਪੱਸ਼ਟ ਹੈ ਕਿ ਜੋਗੀਆਂ ਦੇ ਜੋਗ ਮੱਤ ਦੀ ਵਿਧੀ ਨਾਲ ਕੇਵਲ ਸਰੀਰ ਦਾ ਹੀ ਗਿਆਨ ਪ੍ਰਾਪਤ ਹੁੰਦਾ ਹੈ। ਸਰੀਰ ਵਿਚਲੇ ਮਨ ਨਾਲ ਜੋਗ ਜੁਗਤੀ ਦਾ ਕੋਈ ਵਾਸਤਾ ਹੀ ਨਹੀਂ। ਇੱਥੇ ਤਾਂ ਮਨ ਖੁਦ ਸਰੀਰ ਵਿਚਲੀ ਕਿਸੇ ਧੁਨੀ ਨੂੰ, ਆਪਣੀ ਸੁਰਤ ਰਾਹੀਂ ਸੁਣ ਕੇ, ਉਸ ਧੁਨੀ ਦੇ ਪੈਦਾ ਕਰਨ ਵਾਲੀ ਵਸਤੂ ਦੀ ਜਾਣਕਾਰੀ (ਗਿਆਨ) ਪ੍ਰਾਪਤ ਕਰ ਰਿਹਾ ਹੁੰਦਾ ਹੈ। ਮਨ ਖੁਦ ਕਿਸੇ ਹੋਰ ਚੀਜ਼ ਨੂੰ ਹੀ ਜਾਨਣ ਵਿੱਚ ਲੱਗਾ ਰਹਿੰਦਾ ਹੈ, ਜਦਕਿ ਗੁਰਮਤਿ ਦੀ ਵਿਧੀ ਮਨ ਨੂੰ ਹੀ ਸਮਝਣ ਲਈ ਉਪਦੇਸ਼ ਹੈ। ਮਨ ਦੇ ਸੁਭਾਅ ਨੂੰ ਹੀ ਬਦਲ ਦੇਣ ਦਾ ਉਪਦੇਸ਼ ਹੈ। ਜਿਸ ਤੋਂ ਸਪੱਸ਼ਟ ਹੈ ਕਿ ਜੋਗ-ਜੁਗਤਿ ਦੀ ਵਿਧੀ ਮਨ ਨੂੰ ਜਿੱਤ ਲੈਣ ਦੀ ਵਿਧੀ ਨਹੀਂ ਹੈ, ਜਦਕਿ ਗੁਰਮਤਿ ਦੀ ਵਿਧੀ, ਗੁਰੂ ਕਾ ਗਿਆਨ ਪ੍ਰਾਪਤ ਕਰਕੇ, ਮਨ ਦੇ ਆਪਣੇ ਗਿਆਨ ਦਾ ਹੰਕਾਰ ਤੋੜਕੇ ਇਸ ਨੂੰ ਹਰਾ ਦੇਣ ਦੀ ਵਿਧੀ ਹੈ। ਇਸੇ ਲਈ ਇਹ ਵਿਧੀ **ਮਨ ਜੀਤੇ ਜਗ ਜੀਤ** ਹੈ ਅਤੇ ਅਵਿਨਾਸ਼ੀ ਰਾਜ ਦੀ ਪ੍ਰਾਪਤੀ ਕਰਾਉਣ ਵਾਲੀ ਹੈ। ਰਿਧੀਆਂ ਸਿਧੀਆਂ ਦੀ ਭੁੱਖ ਇਸ ਵਿੱਚ ਜਾਗ ਹੀ ਨਹੀਂ ਸਕਦੀ। ਯਥਾ ਗੁਰਵਾਕ ਹੈ:

**ਮ:੩॥ ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ॥**
**ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ॥**
**ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ॥**
**ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ॥**
**ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ॥**
**ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ॥**
**ਗੁਰ ਪਰਸਾਦੀ ਭਉ ਪਇਆ, ਵਡਭਾਗਿ ਵਸਿਆ ਮਨਿ ਆਇ॥**
**ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ॥**
**ਸਚਿ ਰਤੇ ਸੇ ਨਿਰਮਲੇ ਜੋਤੀ ਜੋਤਿ ਮਿਲਾਇ॥**
**ਸਤਿਗੁਰਿ ਮਿਲਿਐ ਨਾਉ ਪਾਇਆ ਨਾਨਕ ਸੁਖਿ ਸਮਾਇ॥**

ਇਨ੍ਹਾਂ ਪੰਗਤੀਆਂ ਵਿੱਚ ਸਤਿਗੁਰੂ ਜੀ ਆਖ ਰਹੇ ਹਨ ਕਿ ਪੰਡਤ ਲੋਕ ਪੋਥੀਆਂ ਪੜ੍ਹ-ਪੜ੍ਹ ਕੇ ਅਤੇ ਜੋਗੀ ਲੋਕ ਸਮਾਧੀਆ ਲਗਾ-ਲਗਾ ਕੇ ਥੱਕ ਗਏ ਹਨ। ਇਨ੍ਹਾਂ ਵਿੱਚੋਂ ਕਿਸੇ ਨੇ ਵੀ ਨਾ ਤਾਂ ਆਪਣੇ ਮਨ ਨੂੰ ਹੀ ਵੱਸ ਵਿੱਚ ਕੀਤਾ ਹੈ ਅਤੇ ਨਾ ਹੀ ਇਨ੍ਹਾਂ ਨੂੰ ਮਨ ਬਾਰੇ ਕੋਈ ਗਿਆਨ ਹੀ ਹਾਸਿਲ ਹੋ ਸਕਿਆ। ਇਹ ਭੇਖ ਧਾਰੀ ਲੋਕ ਅਠਾਹਠ ਤੀਰਥਾਂ ਤੇ ਇਸ਼ਨਾਨ ਕਰਦੇ ਰਹੇ ਪਰ ਇਨ੍ਹਾਂ ਦਾ ਹੰਕਾਰ ਅਤੇ ਭਰਮ ਜਿਉਂ ਦਾ ਤਿਉਂ

ਹੀ ਰਿਹਾ। ਪਰ ਜਿਨ੍ਹਾਂ ਗੁਰਮੁਖਾਂ ਨੇ ਪ੍ਰਮੇਸ਼ਰ ਦੇ ਹੁਕਮ ਨੂੰ ਪਛਾਣ ਕੇ, ਹੁਕਮ ਵਿੱਚ ਚਲਣ ਦਾ ਭੈ (ਡਰ) ਆਪਣੇ ਹਿਰਦੇ ਵਿੱਚ ਵਸਾ ਲਿਆ, ਉਨ੍ਹਾਂ ਦਾ ਮਨ ਪ੍ਰਮੇਸ਼ਰ ਦੇ ਹੁਕਮ ਦੇ ਵੱਸ ਵਿੱਚ ਹੋ ਗਿਆ ਅਤੇ ਉਨ੍ਹਾਂ ਦੇ ਅੰਦਰੋਂ ਗੁਰ-ਉਪਦੇਸ਼ ਦੁਆਰਾ ਹੰਕਾਰ ਨਸ਼ਟ ਹੋ ਗਿਆ। ਉਨ੍ਹਾਂ ਗੁਰਮੁਖਾਂ ਨੇ ਸੱਚ ਪ੍ਰਾਪਤ ਕਰਕੇ ਆਪਣਾ ਹਿਰਦਾ (ਮਨ) ਨਿਰਮਲ ਕਰ ਲਿਆ ਅਤੇ ਪ੍ਰਮੇਸ਼ਰ ਦੀ ਜੋਤ ਵਿੱਚ ਆਪਣੀ ਜੋਤ (ਸੁਰਤ) ਜੋੜ ਕੇ ਸਮਾਅ ਗਏ ਅਤੇ ਇਕ ਰੂਪ ਹੀ ਹੋ ਗਏ। ਸਤਿਗੁਰੂ ਦੇ ਮਿਲਣ ਤੋਂ ਹੀ ਉਨ੍ਹਾਂ ਨੂੰ ਗਿਆਨ ਦੀ ਪ੍ਰਾਪਤੀ ਹੋਈ ਅਤੇ ਉਹ ਸੁਖ ਸਾਗਰ ਵਿੱਚ ਸਮਾਅ ਗਏ। ਪਰ ਮਨਮੁਖਾਂ ਤੋਂ ਆਪਣਾ ਮਨ ਜਿੱਤਿਆ ਨਹੀਂ ਗਿਆ ਕਿਉਂਕਿ ਉਹ ਸਰੀਰ ਨਾਲ ਹੀ ਜੁੜੇ ਰਹਿ ਗਏ। ਉਨ੍ਹਾਂ ਨੂੰ ਤਾਂ ਸੁਪਨੇ ਵਿੱਚ ਵੀ ਸੁੱਖ ਨਹੀਂ ਹੋ ਸਕਦਾ, ਇਸ ਲਈ ਉਹ ਦੁੱਖਾਂ ਦੇ ਵਪਾਰੀ ਦੁੱਖ ਹੀ ਬਿਹਾਝਦੇ ਰਹਿੰਦੇ ਹਨ।



**ਗੁਰੂ ਕੌਣ ਹੈ ?**
**ਆਦਿ ਅੰਤਿ ਏਕੈ ਅਵਤਾਰਾ॥**
**ਸੋਈ ਗੁਰੂ ਸਮਝਿਉ ਹਮਾਰਾ॥**

**ਵਡਿਆਈ ਹਮੇਸ਼ਾ ਉਨ੍ਹਾਂ ਦੀ ਹੁੰਦੀ ਹੈ**
**ਜਿਹੜੇ ਵਡਿਆਈ ਦੀ ਭੁੱਖ ਦਾ**
**ਤਿਆਗ ਕਰ ਦਿੰਦੇ ਹਨ**

**ਹਾਟੀ ਬਾਟੀ ਨੀਂਦ ਨ ਆਵੈ ਪਰ ਘਰਿ ਚਿਤੁ ਨ ਡੁਲਾਈ॥**
**ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ॥**
**ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ॥**
**ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ॥੮॥**

ਜੋਗ ਮੱਤ ਬਾਹਰਲੇ ਸਰੀਰ ਨਾਲ ਹੀ ਜੁੜੀ ਹੋਣ ਕਰਕੇ **ਹਾਟੀ ਬਾਟੀ** ਲਫਜ਼ਾਂ ਦੇ ਅਰਥ **ਹਾਟੀ-ਬਾਹਰਲਾ ਸਰੀਰ, ਬਾਟੀ-ਬਾਹਰਲੇ ਸਰੀਰ ਦਾ ਭੋਜਨ** ਮੰਨਦੀ ਹੈ। ਪਰ ਗੁਰਮਤਿ ਅੰਦਰਲੇ ਨਿਰਾਕਾਰ ਸਰੀਰ ਦੀ ਗੱਲ ਕਰਦੀ ਹੈ ਇਸ ਲਈ **ਹਾਟੀ-ਹਿਰਦਾ** ਅਤੇ **ਬਾਟੀ-ਮਨ ਨੂੰ ਤ੍ਰਿਪਤ ਕਰ ਦੇਣ ਵਾਲੀ ਖੁਰਾਕ-ਗਿਆਨ ਭੋਜਨ** ਮੰਨਦੀ ਹੈ। ਇਹੀ **ਸ਼ਬਦ-ਭੇਦ** ਜੋਗੀਆਂ ਦੀ ਸਮਝ ਤੋਂ ਬਾਹਰ ਦਿਖਾਈ ਦੇ ਰਿਹਾ ਹੈ। ਅਸਲ ਵਿੱਚ ਸਤਿਗੁਰੂ ਜੀ ਜੋਗ ਨੂੰ ਗਲਤ ਨਹੀਂ ਮੰਨਦੇ, ਗਲਤੀ ਸਿਰਫ ਸ਼ਬਦ ਭੇਦ ਹੋਣ ਕਰਕੇ ਦਿਸ਼ਾਹੀਣ ਹੋ ਜਾਣ ਵਿੱਚ ਦੇਖ ਰਹੇ ਹਨ। ਸਤਿਗੁਰੂ ਜੀ ਜੋਗੀਆਂ ਨੂੰ ਜੋਗ ਦਾ ਸਹੀ ਮਾਰਗ ਸਮਝਾ ਰਹੇ ਹਨ ਕਿ ਜੋਗ (ਮਿਲਾਪ) ਨਿਰਾਕਾਰ ਨਾਲ ਮਨ ਅਤੇ ਸੁਰਤ ਦਾ ਹੋਇਆ ਕਰਦਾ ਹੈ ਜੋ ਗੁਰ-ਉਪਦੇਸ਼ ਤੋਂ ਬਿਨਾਂ ਸੰਭਵ ਨਹੀਂ ਹੈ।

ਜੋਗੀਆਂ ਦਾ ਮੁਖੀ ਲੋਹਾਰੀਪਾ, ਗੁਰੂ ਗੋਰਖਨਾਥ ਦਾ ਚੇਲਾ, ਗੋਰਖ ਦੀ ਗੱਦੀ ਉੱਤੇ ਗੁਰੂ ਬਣਿਆ ਬੈਠਾ ਹੈ, ਜਿਸ ਨੂੰ ਸਤਿਗੁਰੂ ਜੀ **ਅਉਧੂ ਬੋਲੈ ਗਿਆਨੇ** ਆਖ ਕੇ ਇਹ ਦੱਸ ਰਹੇ ਹਨ ਕਿ ਜੋਗ ਮੱਤ ਦੇ ਗੁਰੂ ਵੀ ਜੋਗ ਮੱਤ ਨੂੰ ਗਿਆਨ ਮਾਰਗ (ਗਿਆਨ-ਜੋਗ) ਹੀ ਮੰਨਦੇ ਸਨ ਅਤੇ ਸਤਿਗੁਰੂ ਜੀ ਵੀ ਗਿਆਨ ਜੋਗ (ਗੁਰਮਤਿ) ਦੇ ਹੀ ਮੁੱਦਈ (ਹਾਮੀ) ਹਨ। ਉਹ ਤਾਂ ਕੇਵਲ ਮਤਭੇਦ ਸਮਝ ਕੇ ਭੁਲੇਖਿਆਂ ਨੂੰ ਮਿਟਾ ਦੇਣ ਲਈ ਹੀ ਯਤਨਸ਼ੀਲ ਹਨ। ਉਹ ਜੋਗ ਮੱਤ ਨੂੰ ਗੁਰਮਤਿ ਤੋਂ ਭਟਕੀ ਹੋਈ ਮੱਤ ਹੀ ਸਮਝ ਰਹੇ ਹਨ, ਇਸੇ ਲਈ ਜੋਗੀਆਂ ਨੂੰ ਸਮਝਾ ਕੇ ਗਿਆਨ ਪ੍ਰਾਪਤੀ ਦੇ ਸਹੀ ਮਾਰਗ ਤੇ ਲਿਆਉਣ ਦਾ ਉਪਰਾਲਾ ਕਰ ਰਹੇ ਹਨ।

ਸਤਿਗੁਰੂ ਜੀ ਨੇ **ਹਾਟੀ ਬਾਟੀ ਦੀ ਗੱਲ ਰੱਦ ਨਹੀਂ ਕੀਤੀ**, ਉਨ੍ਹਾਂ ਨੇ ਕੇਵਲ ਇਸ ਦਾ ਅੰਤਰ ਹੀ ਸਮਝਾਇਆ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਜਿਸ ਭੋਜਨ ਨਾਲ ਮਨ ਹੋਰ ਜ਼ਿਆਦਾ ਅਗਿਆਨਤਾ ਦੀ ਨੀਂਦ ਸੌਂ ਜਾਵੇ ਅਤੇ ਸੁਰਤ ਸੰਸਾਰੀ ਪਦਾਰਥਾਂ ਲਈ ਭਵ ਸਾਗਰ ਵਿੱਚ ਤੁਰੀ ਫਿਰਦੀ ਰਹੇ, ਅਜਿਹਾ ਖਾਣਾ ਲਾਹੇਵੰਦ ਨਹੀਂ ਹੈ। ਸੰਸਾਰੀ ਭੋਜਨ ਭਾਵੇਂ ਕਿਹੋ ਜਿਹਾ ਵੀ ਹੋਵੇ ਸੁਰਤ ਨੂੰ ਉਸ ਦੀ ਤਲਾਸ਼ ਵਿੱਚ ਬਾਹਰ ਮੁਖੀ ਹੋ ਕੇ ਘੁੰਮਣਾ ਹੀ ਪਵੇਗਾ। ਕੰਦ ਮੂਲ ਵੀ ਸੁਰਤ ਦੇ ਉਦਮ ਸਦਕਾ ਹੀ ਪ੍ਰਾਪਤ ਹੁੰਦੇ ਹਨ ਅਤੇ ਇਨ੍ਹਾਂ ਦੇ ਖਾਣ ਨਾਲ ਮਨ ਦੀ ਭੁੱਖ ਤਾਂ ਜਾ ਹੀ ਨਹੀਂ ਸਕਦੀ। ਇਸ ਲਈ ਲੋੜ ਮਨ ਦੀ ਭੁੱਖ ਮਿਟਾ ਕੇ ਇਸ ਨੂੰ ਟਿਕਾਉਣ ਦੀ ਹੈ, ਜਿਹੜੀ ਕਿ ਗਿਆਨ ਤੋਂ ਬਿਨਾਂ ਸੰਭਵ ਹੀ ਨਹੀਂ ਹੈ। ਇਹ ਤਾਂ ਸਗੋਂ ਮਨ ਨੂੰ ਇੱਕ ਕਿਣਕਾ ਮਾਤਰ (ਅਲਪ ਅਹਾਰ) ਪ੍ਰਾਪਤ ਹੋ ਜਾਣ ਨਾਲ ਵੀ ਜਗਾ ਦਿੰਦੀ ਹੈ। ਇਸ ਗੱਲ ਨੂੰ ਤੱਤ ਵਿਚਾਰ ਮੰਨ ਲੈਣਾ ਚਾਹੀਦਾ ਹੈ। ਮਨ ਦੇ ਜਾਗ ਜਾਣ ਉਪਰੰਤ ਤਾਂ ਹਿਰਦੇ (ਹਾਟ), **ਪਟਣ-ਸ਼ਹਿਰ ਬਾਜਾਰ** (ਸੱਚ-ਖੰਡ)

ਗਿਆਨ ਦੀ ਰੌਸ਼ਨੀ ਵਿੱਚ ਦਿਸ ਪੈਂਦਾ ਹੈ ਜਿਸ ਵਿੱਚ ਬੈਠ ਕੇ ਸਹਿਜ ਗਿਆਨ ਦਾ ਅਨੰਦ ਪ੍ਰਾਪਤ ਕਰੀਦਾ ਹੈ।

ਪਰ ਤੁਸੀਂ ਜੋ **ਹਾਟੀ-ਬਾਟੀ** ਕਰਕੇ ਨਿਆਰੇ ਰਹਿਣ ਦੀ ਗੱਲ ਕੀਤੀ ਹੈ, ਉਸ ਦਾ ਸੰਬੰਧ ਤਾਂ ਸਰੀਰ ਨਾਲ ਹੀ ਹੈ। ਸਰੀਰ ਕਰਕੇ ਜੰਗਲਾਂ ਵਿੱਚ ਰਹਿਣ ਨਾਲ ਗ੍ਰਹਿਸਥ ਮਾਰਗ ਤੋਂ ਭੱਜ ਜਾਣ ਨਾਲ ਮਨ ਵਿੱਚੋਂ ਮਾਇਆ ਦੀ ਭੁੱਖ ਜੇ ਮਿਟ ਜਾਵੇ ਤਾਂ ਫਿਰ ਤੁਹਾਨੂੰ ਰਿਧੀਆਂ ਸਿਧੀਆਂ ਦੇ ਮਗਰ ਦੌੜਨ ਦੀ ਕੀ ਲੋੜ ਹੈ। ਤੁਹਾਡੀ ਜੋਗ ਮੱਤ ਅਨੁਸਾਰ ਤਾਂ ਸੰਤੋਖ ਦੀ ਪ੍ਰਾਪਤੀ ਵੀ ਨਹੀਂ ਹੋ ਸਕਦੀ, ਜਿਸ ਦੀ ਪ੍ਰਾਪਤੀ ਉਪਰੰਤ ਹੀ ਮਨ ਵਿੱਚੋਂ ਮਾਇਆ ਦੇ ਫੁਰਨੇ ਉੱਠਣੇ ਆਪ ਹੀ ਬੰਦ ਹੋ ਜਾਇਆ ਕਰਦੇ ਹਨ। ਭੁੱਖਾ ਮਨ ਸੁੱਖਾਂ ਦੀ ਪ੍ਰਾਪਤੀ ਕਰ ਲਵੇ, ਉਹ ਵੀ ਕੇਵਲ ਤੀਰਥਾਂ ਦੇ ਇਸ਼ਨਾਨ ਕਰਕੇ, ਇਸ ਗੱਲ ਤੇ ਵਿਸ਼ਵਾਸ ਇਸ ਲਈ ਨਹੀਂ ਕੀਤਾ ਜਾ ਸਕਦਾ, ਕਿ ਅਜਿਹਾ ਕਰਨ ਨਾਲ ਅੱਜ ਤੱਕ ਕਿਸੇ ਨੂੰ ਸੁੱਖ ਫਲਾਂ ਦੀ ਪ੍ਰਾਪਤੀ ਹੋਈ ਹੋਵੇ, ਅਜਿਹਾ ਸਬੂਤ ਸੰਸਾਰ ਵਿੱਚ ਮੌਜੂਦ ਨਹੀਂ ਹੈ। ਜੇਕਰ ਤੁਹਾਡੀ ਇਸ ਧਾਰਨਾ ਨੂੰ, ਕਿ ਤੀਰਥਾਂ ਦੇ ਇਸ਼ਨਾਨ ਨਾਲ ਸੁਖ-ਫਲਾਂ ਦੀ ਪ੍ਰਾਪਤੀ ਹੁੰਦੀ ਹੈ, ਮੰਨ ਵੀ ਲਈਏ ਫਿਰ ਤੀਰਥ ਇਸ਼ਨਾਨ ਤਾਂ ਗ੍ਰਹਿਸਥ ਮਾਰਗ ਵਿੱਚ ਰਹਿੰਦੇ ਹੋਏ ਵੀ ਕੀਤਾ ਜਾ ਸਕਦਾ ਹੈ। ਘਰ-ਬਾਰ ਛੱਡ ਕੇ ਜੰਗਲਾਂ ਵਿੱਚ ਜਾਣ ਦੀ ਕੀ ਲੋੜ ਹੈ। ਸਭ ਤੋਂ ਵੱਡੀ ਕਮੀ ਜਿਹੜੀ ਤੁਹਾਡੇ ਦੱਸੇ ਹੋਏ ਜੋਗ ਮੱਤ ਦੇ ਮਾਰਗ ਵਿੱਚ ਦਿਖਾਈ ਦੇ ਰਹੀ ਹੈ, ਉਹ ਇਹ ਹੈ ਕਿ ਇਸ ਵਿੱਚ ਤੁਸੀਂ ਗੁਰ-ਉਪਦੇਸ਼ ਦੀ ਲੋੜ ਦਾ ਕਿਤੇ ਵੀ ਜ਼ਿਕਰ ਨਹੀਂ ਕੀਤਾ। ਇੱਕ ਪਾਸੇ ਤਾਂ ਤੁਸੀਂ ਆਪਣੇ ਆਪ ਨੂੰ ਗੁਰੂ ਸਦਾਉਂਦੇ ਹੋ, ਦੂਜੇ ਪਾਸੇ ਤੁਹਾਡੀ ਦੱਸੀ ਹੋਈ ਜੋਗ ਮੱਤ ਦੀ ਵਿਧੀ ਵਿੱਚ ਮੁਕਤੀ ਪ੍ਰਾਪਤ ਕਰਨ ਲਈ, ਗੁਰੂ ਜਾਂ ਗੁਰ-ਉਪਦੇਸ਼ ਦੀ ਕੋਈ ਲੋੜ ਹੀ ਨਹੀਂ। ਇਹ ਤਾਂ ਤੁਹਾਡੀਆਂ ਦੋਵੇਂ ਗੱਲਾਂ ਆਪਾ ਵਿਰੋਧੀ ਹਨ, ਜਿਸ ਤੋਂ ਪਤਾ ਲੱਗਦਾ ਹੈ ਕਿ ਤੁਸੀਂ ਦਿਸ਼ਾ ਹੀਣ ਹੋ ਕੇ ਸਹੀ ਜੋਗ (ਮਿਲਾਪ) ਤੋਂ ਭਟਕੇ ਹੋਏ ਆਲ ਪਤਾਲ ਹੀ ਬੋਲ ਰਹੇ ਹੋ। ਜਦਕਿ ਤੁਸੀਂ **ਸਾਚ-ਸਬਦ ਬਿਨੁ ਮੁਕਤਿ ਨ ਕੋਇ** ਦੀ ਧਾਰਨਾ ਨੂੰ ਵੀ ਪ੍ਰਵਾਨ ਕਰਦੇ ਹੋ। ਸਾਚ-ਸ਼ਬਦ ਦੀ ਪ੍ਰਾਪਤੀ ਕਰਵਾਉਣ ਵਾਲੇ ਨੂੰ ਹੀ ਗੁਰੂ ਆਖਿਆ ਜਾ ਸਕਦਾ ਹੈ। ਜਿਹੜਾ ਵਿਅਕਤੀ ਸੱਚਾ ਉਪਦੇਸ਼ ਦੇ ਕੇ ਆਪਣੇ ਚੇਲਿਆਂ ਨੂੰ ਗਿਆਨ ਜੋਗ ਦੁਆਰਾ ਪ੍ਰਮੇਸ਼ਰ ਨਾਲ ਨਹੀਂ ਜੋੜ ਸਕਦਾ, ਉਹ ਗੁਰੂ ਕਹਾਉਣ ਦਾ ਅਧਿਕਾਰੀ ਕਿਵੇਂ ਬਣ ਸਕਦਾ ਹੈ। ਅਜਿਹੇ ਗੁਰੂਆਂ ਅਤੇ ਉਨ੍ਹਾਂ ਦੇ ਚੇਲਿਆਂ ਲਈ ਗੁਰਬਾਣੀ ਵਿੱਚ ਇਉਂ ਦਰਜ ਹੈ।

**ਸਲੋਕ ਮ:੩॥ ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ॥**
**ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ॥**
**ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ॥**
**ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ ਸੁਖਦਾਤਾ ਮਨਿ ਨ ਵਸਾਇਆ॥**
**ਨਾਨਕ ਨਾਮੁ ਤਿਨਾ ਕਉ ਮਿਲਿਆ, ਜਿਨ ਕਉ ਧੁਰਿ ਲਿਖਿ ਪਾਇਆ॥**



**ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ॥**
**ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ॥**
**ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ ਖਾਈਐ॥**
**ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ॥੯॥**

ਜੋਗੀਆਂ ਦੇ ਮੁਖੀ ਲੋਹਾਰੀਪਾ ਨੇ ਸਤਿਗੁਰੂ ਜੀ ਦੀ ਗੱਲ ਧਿਆਨ ਨਾਲ ਸੁਣੀ ਹੋਵੇ, ਅਜਿਹਾ ਪ੍ਰਤੀਤ ਨਹੀਂ ਹੁੰਦਾ। ਇਉਂ ਲੱਗਦਾ ਹੈ ਕਿ ਉਹ ਤਾਂ ਕੋਈ ਚੰਗਾ ਤਕੜਾ ਨਸ਼ਾ ਕਰਕੇ ਗੋਸ਼ਟੀ ਕਰਨ ਲਈ, ਤਿਆਰ ਹੋ ਕੇ ਆਇਆ ਹੋਵੇਗਾ। ਦੂਸਰੇ ਦੀ ਗੱਲ ਨੂੰ ਸਕਾਰਾਤਮਕ ਢੰਗ ਨਾਲ ਸੁਣਨਾ ਤਾਂ ਮਨਮੁਖਾਂ ਦੀ ਕਿਤਾਬ ਵਿੱਚ ਲਿਖਿਆ ਹੀ ਨਹੀਂ ਹੁੰਦਾ। ਪਰ ਇਹ ਲੋਹਾਰੀਪਾ ਤਾ ਮਨਮੁਖਾਂ ਦਾ ਵੀ ਗੁਰੂ ਸੀ, ਫਿਰ ਸਤਿਗੁਰੂ ਜੀ ਦੀ ਗੱਲ ਦਾ ਇਸ ਉੱਤੇ ਅਸਰ ਕਿਸ ਤਰ੍ਹਾਂ ਹੋ ਸਕਦਾ ਸੀ। ਭਗਤ ਕਬੀਰ ਜੀ ਅਨੁਸਾਰ **ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥ ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥** ਭਾਵੇਂ ਕਬੀਰ ਜੀ ਨੇ ਵੀ ਇਨ੍ਹਾਂ ਜੋਗੀਆਂ ਦੇ ਉਸ ਸਮੇਂ ਦੇ ਆਗੂਆਂ ਨਾਲ ਸਿਰ ਖਪਾਈ ਕਰਕੇ ਅੰਤ ਨੂੰ ਇਹ ਹੀ ਕਿਹਾ ਸੀ ਕਿ ਪੂਰਾ ਸਤਿਗੁਰੂ ਵੀ ਕੀ ਕਰ ਸਕਦਾ ਹੈ ਜਦ ਅੱਗੋਂ ਸੁਣਨ ਵਾਲਾ ਸਿਖ ਉਸ ਬਾਂਸ ਦੀ ਪੋਲੀ ਨਲਕੀ ਵਰਗਾ ਹੋਵੇ, ਜਿਸ ਦੇ ਇੱਕ ਪਾਸੇ ਮਾਰੀ ਹੋਈ ਫੂਕ ਦੂਜੇ ਪਾਸੇ ਜਿਉਂ ਦੀ ਤਿਉਂ ਨਿਕਲ ਜਾਵੇ। ਜਦੋਂ ਸਿੱਖ ਘੋਰ ਅੰਧ ਗਿਆਨ ਤੋਂ ਗ੍ਰਸਤ ਹੋਇਆ ਹੋਵੇ, ਉਸ ਉੱਤੇ ਗੁਰੂ ਉਪਦੇਸ਼ ਦਾ ਕੋਈ ਵੀ ਅਸਰ ਨਹੀਂ ਹੋਇਆ ਕਰਦਾ। ਪਰੰਤੂ ਪਰਉਪਕਾਰੀ ਸਤਿਗੁਰੂ ਜੀ ਨੇ ਆਪਣਾ ਫਰਜ਼ ਨਿਭਾਉਣਾ ਹੁੰਦਾ ਹੈ। ਸਿੱਖ ਦੇ ਸਮਝ ਵਿੱਚ ਆਉਣਾ ਜਾਂ ਨਾ ਆਉਣਾ ਤਾਂ ਪ੍ਰਮੇਸ਼ਰ ਦੇ ਵੱਸ ਦੀ ਗੱਲ ਹੀ ਹੁੰਦੀ ਹੈ। ਮੇਘ (ਬੱਦਲ) ਦਾ ਕੰਮ ਤਾਂ ਵਰਸਣਾ ਹੀ ਹੁੰਦਾ ਹੈ, ਅੱਗੇ ਜਿਹੋ ਜਿਹੀ ਧਰਤੀ ਹੋਵੇਗੀ ਉਹੋ ਜਿਹਾ ਹੀ ਉਹ ਲਾਭ ਪ੍ਰਾਪਤ ਕਰਦੀ ਹੈ।

ਭਾਵੇਂ ਸਤਿਗੁਰੂ ਜੀ ਨੂੰ ਭਗਤ ਕਬੀਰ ਜੀ ਦੀਆਂ ਇਨ੍ਹਾਂ ਪੰਗਤੀਆਂ ਦਾ ਵੀ ਗਿਆਨ ਸੀ ਜਿਹੜੀਆਂ ਕਿ ਉਨ੍ਹਾਂ ਦੇ ਆਪਣੇ ਤਜਰਬੇ ਦੀ ਸੂਚਨਾ ਦਿੰਦੀਆਂ ਸਨ। ਪਰ ਸਤਿਗੁਰੂ ਜੀ ਨੇ ਤਾਂ ਆਪਣਾ ਫਰਜ਼ ਨਿਭਾਉਣਾ ਹੀ ਸੀ। ਉਨ੍ਹਾਂ ਨੂੰ ਇਸ ਚੀਜ਼ ਦੀ ਚਿੰਤਾ ਨਹੀਂ ਸੀ ਕਿ ਉਨ੍ਹਾਂ ਦੀ ਗੱਲ ਨੂੰ ਕੌਣ ਮੰਨਦਾ ਹੈ ਅਤੇ ਕੌਣ ਨਹੀਂ। ਉਨ੍ਹਾਂ ਦੇ ਸਾਹਮਣੇ ਤਾਂ ਸਵਾਲ ਕੇਵਲ ਇਹ ਸੀ ਕਿ ਆਮ ਜਨਤਾ ਨੂੰ ਕੁਮਾਰਗ ਪਾਉਣ ਵਾਲਿਆਂ ਤੋਂ ਕਿਵੇਂ ਬਚਾਇਆ ਜਾ ਸਕਦਾ ਹੈ। ਉਹ ਜਾਣਦੇ ਸਨ ਕਿ ਜੇ ਜੋਗੀ ਸਾਡੀ ਗੱਲ ਉੱਤੇ ਧਿਆਨ ਨਾ ਵੀ ਦੇਣ, ਤਾਂ ਕਮ-ਸੇ-ਕਮ ਉਨ੍ਹਾਂ ਦਾ ਪਖੰਡਵਾਦ ਆਮ ਜਨਤਾ ਦੇ ਸਾਹਮਣੇ ਨੰਗਾ ਤਾਂ ਹੋ ਹੀ ਜਾਵੇਗਾ। ਜਿਸ ਤੋਂ ਉਨ੍ਹਾਂ ਦਾ ਪ੍ਰਭਾਵ ਆਮ ਜਨਤਾ ਤੇ ਘਟਣ ਕਰਕੇ, ਆਮ ਲੋਕ ਉਨ੍ਹਾਂ ਦੇ ਪਿੱਛੇ ਲੱਗ ਕੇ ਡੁੱਬਣੋਂ ਤਾਂ ਬਚ ਜਾਣਗੇ। ਇਸ ਲਈ ਸਤਿਗੁਰੂ ਜੀ ਜਾਣਦੇ ਹੋਏ ਵੀ ਕਿ ਇਹ ਦੰਭੀ ਗੁਰੂ, ਲੋਕਾਂ ਨੂੰ ਕੁਰਾਹੇ ਪਾਉਣ ਵਾਲੇ, ਸੱਚ ਦੀ ਗੱਲ ਨੂੰ ਘੱਟ ਹੀ ਕਬੂਲਿਆ ਕਰਦੇ ਹਨ। ਭਗਤ ਕਬੀਰ ਜੀ ਵੀ ਕੁੱਝ ਅਜਿਹਾ ਹੀ ਸੰਕੇਤ ਇਨ੍ਹਾਂ ਪੰਗਤੀਆਂ ਵਿੱਚ ਕਰ ਰਹੇ ਹਨ।

**ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ॥**
**ਕਹਾ ਸਾਕਤ ਪਹਿ ਹਰਿ ਗੁਨ ਗਾਏ॥੧॥**
**ਰਾਮ ਰਾਮ ਰਾਮ ਰਮੇ ਰਮਿ ਰਹੀਐ॥**
**ਸਾਕਤ ਸਿਉ ਭੂਲਿ ਨਹੀ ਕਹੀਐ॥੧॥ ਰਹਾਉ॥**
**ਕਊਆ ਕਹਾ ਕਪੂਰ ਚਰਾਏ॥**
**ਕਹ ਬਿਸੀਅਰ ਕਉ ਦੂਧੁ ਪੀਆਏ॥੨॥**
**ਸਤ ਸੰਗਤਿ ਮਿਲਿ ਬਿਬੇਕ ਬੁਧਿ ਹੋਈ॥**
**ਪਾਰਸੁ ਪਰਸਿ ਲੋਹਾ ਕੰਚਨੁ ਸੋਈ॥੩॥**
**ਸਾਕਤੁ ਸੁਆਨੁ ਸਭੁ ਕਰੇ ਕਰਾਇਆ॥**
**ਜੋ ਧੁਰਿ ਲਿਖਿਆ ਸੁ ਕਰਮ ਕਮਾਇਆ॥੪॥**
**ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ॥**
**ਕਹਤ ਕਬੀਰ ਉਆ ਕੋ ਸਹਜੁ ਨ ਜਾਈ॥੫॥ (ਪੰਨਾ ੪੮੧)**

ਕਬੀਰ ਜੀ ਦਾ ਕਹਿਣਾ ਹੈ ਕਿ ਕੁੱਤੇ ਨੂੰ ਸਿੰਮ੍ਰਿਤੀ ਸੁਨਾਉਣ ਦਾ ਕੀ ਲਾਭ। ਸਾਕਤ ਹਰੀ ਦਾ ਗੁਣ ਗਾਇਨ ਕਿੱਦਾਂ ਕਰ ਸਕਦਾ ਹੈ ਭਾਵ ਮਨਮਤੀਆ ਹਰ ਗੁਣ ਗਾਇਨ ਕਰ ਸਕੇ ਅਜਿਹਾ ਸੰਭਵ ਹੀ ਨਹੀਂ। ਇਸ ਲਈ ਹਰੀ ਗੁਣ ਗਾਉਣ ਦੀ ਸਿੱਖਿਆ ਸਾਕਤ ਨੂੰ ਭੁੱਲ ਕੇ ਵੀ ਨਹੀਂ ਦੇਣੀ ਚਾਹੀਦੀ। ਆਪਣੇ ਆਪ ਵਿੱਚ ਹੀ ਸਹਿਜ ਧਿਆਨ (ਮਗਨ) ਰਹਿਣਾ ਚਾਹੀਦਾ ਹੈ। ਕਊਆ ਕਪੂਰ ਦਾ ਚੋਗਾ ਕਿਵੇਂ ਚੁਗ ਸਕਦਾ ਹੈ, ਉਹ ਤਾਂ ਗੰਦਗੀ ਦਾ ਗਾਹਕ ਹੈ। ਸੱਪ ਨੂੰ ਦੁੱਧ ਪਿਲਾਉਣ ਦੀ ਕੀ ਲੋੜ ਹੈ, ਜਦਕਿ ਦੁੱਧ ਪੀ ਕੇ ਵੀ ਉਸ ਦੇ ਅੰਦਰ ਇਸ ਦੁੱਧ ਤੋਂ ਜ਼ਹਿਰ ਹੀ ਪੈਦਾ ਹੋਣੀ ਹੈ। ਇਸੇ ਤਰ੍ਹਾਂ ਸਾਕਤ ਗਿਆਨ ਲੈ ਕੇ ਉਸ ਦੀ ਦੁਰਵਰਤੋਂ ਹੀ ਕਰਿਆ ਕਰਦੇ ਹਨ। ਸਤਿ ਸੰਗਤ ਵਿੱਚ ਮਿਲ ਕੇ ਹੀ ਬਿਬੇਕ-ਬੁੱਧ ਪ੍ਰਗਟ ਹੋਇਆ ਕਰਦੀ ਹੈ। ਜਿਹੜਾ ਲੋਹਾ ਪਾਰਸ ਨੂੰ ਛੂਹ ਜਾਵੇ ਉਹੀ ਸੋਨਾ ਬਣਿਆ ਕਰਦਾ ਹੈ, ਪਰ ਜਿਹੜਾ ਮਨ ਗਿਆਨ ਨੂੰ ਕਬੂਲ ਹੀ ਨਾ ਕਰੇ ਉਸ ਤੇ ਅਸਰ ਕਿਵੇਂ ਹੋ ਸਕਦਾ ਹੈ। ਸਾਕਤ ਤੇ ਸੁਆਨ (ਹੰਕਾਰੀ ਪੁਰਸ਼ ਅਤੇ ਕੁੱਤਾ) ਸਭ ਪ੍ਰਮੇਸ਼ਰ ਦਾ ਕਰਾਇਆ ਹੀ ਕਰਦੇ ਹਨ। ਜੇਕਰ ਨਿੰਮ ਨੂੰ ਅੰਮ੍ਰਿਤ ਨਾਲ ਵੀ ਪਾਲਿਆ ਜਾਵੇ ਤਾਂ ਵੀ ਉਸ ਦਾ ਕੌੜਾ ਸੁਭਾਅ ਨਹੀਂ ਜਾਇਆ ਕਰਦਾ।

ਜੋਗੀਆਂ ਦੇ ਮੁਖੀ ਨੂੰ, ਭਗਤ ਕਬੀਰ ਦੇ ਇਸ ਸ਼ਬਦ ਵਿੱਚ ਵਰਤੇ ਲਫ਼ਜ਼ਾਂ ਸੁਆਨ ਸਾਕਤ ਕਊਆ ਬਿਸੀਅਰ ਅਤੇ ਨਿੰਮ ਨਾਲ ਤੁਲਨਾ ਦਿੱਤੀ ਜਾਵੇ ਤਾਂ ਉਸ ਨਾਲ ਕੋਈ ਜ਼ਿਆਦਤੀ ਵਾਲੀ ਗੱਲ ਨਹੀਂ, ਕਿਉਂਕਿ ਉਸ ਨੇ ਸਤਿਗੁਰੂ ਜੀ ਦੇ ਸਾਰੇ ਉਪਦੇਸ਼ ਨੂੰ ਰੱਦੀ ਦੀ ਟੋਕਰੀ ਵਿੱਚ ਸੁੱਟ ਕੇ, ਸਤਿਗੁਰੂ ਜੀ ਨੂੰ ਉਲਟੀ ਜੋਗ-ਮੱਤ ਦੀ ਸਿੱਖਿਆ ਦੇਣੀ ਸ਼ੁਰੂ ਕਰ ਦਿੱਤੀ, ਜਿਸ ਨੂੰ ਕਿ ਸਤਿਗੁਰੂ ਜੀ ਨੇ ਪਹਿਲਾਂ ਹੀ ਇਕ ਦਿਸ਼ਾ-ਹੀਨ ਹੋਏ ਲੋਕਾਂ ਦੀ ਬੁੱਧੀ ਦੀ ਉਪਜ ਦੱਸਿਆ ਹੈ।

ਕਹਿਣ ਦਾ ਭਾਵ ਇਹ ਹੈ ਕਿ ਜੋਗੀਆਂ ਦੇ ਮੁਖੀ ਲੋਹਾਰੀਪਾ ਨੇ ਸਤਿਗੁਰੂ ਜੀ ਦੇ ਬ੍ਰਹਮ-ਗਿਆਨ ਦੀ ਗੱਲ ਨੂੰ ਗੰਭੀਰਤਾ ਨਾਲ ਨਹੀਂ ਲਿਆ। ਉਸ ਨੂੰ ਤਾਂ ਆਪਣੀ ਵੱਡੀ ਉਮਰ ਜਾਂ ਸਿਖੀ ਸੇਵਕੀ ਦਾ ਨਸ਼ਾ ਚੜ੍ਹਿਆ ਹੋਇਆ ਮਾਲੂਮ ਹੁੰਦਾ ਹੈ। ਨਹੀਂ ਤਾਂ

ਸਤਿਗੁਰੂ ਜੀ ਵਾਂਗ ਉਹ ਵੀ ਪਹਿਲਾਂ ਦਲੀਲਾਂ ਰਾਹੀਂ ਆਪਣੀ ਜੋਗ-ਮੱਤ ਦੀ ਵਿਚਾਰਧਾਰਾ ਨੂੰ ਸਹੀ ਸਿੱਧ ਕਰਦਾ। ਪਰ ਉਸ ਨੇ ਤਾਂ ਸਤਿਗੁਰੂ ਜੀ ਦੀ ਕਿਸੇ ਗੱਲ ਨੂੰ ਵੀ ਗਲਤ ਨਹੀਂ ਆਖਿਆ, ਚੁੱਪ ਕਰਕੇ ਸਾਰੀ ਗੱਲ ਸੁਣਦਾ ਰਿਹਾ, ਇਸ ਦਾ ਅਰਥ ਸਾਫ਼ ਹੈ ਕਿ ਸਤਿਗੁਰੂ ਜੀ ਦੇ ਤਰਕਾਂ ਦਾ ਲੋਹਾਰੀਪਾ ਕੋਲ ਕੋਈ ਉੱਤਰ ਨਹੀਂ ਸੀ। ਸਤਿਗੁਰੂ ਜੀ ਦੇ ਸਾਹਮਣੇ ਸਾਰੇ ਜੋਗੀ ਲਾ-ਜਵਾਬ ਹੋ ਜਾਣ ਉਪਰੰਤ ਜੋਗੀ ਦਾ ਸਤਿਗੁਰੂ ਜੀ ਨੂੰ ਜੋਗ-ਮੱਤ ਧਾਰਨ ਕਰਨ ਲਈ ਆਖਣਾ, ਆਪਣੇ ਆਪ ਨੂੰ ਗੁਰੂ ਕਹਾਉਣ ਵਾਲੇ ਕਿਸੇ ਵੀ ਵਿਅਕਤੀ ਲਈ ਇੱਕ ਬਹੁਤ ਹੀ ਨੀਵੀਂ ਪੱਧਰ ਦੀ ਗੱਲ ਸਮਝੀ ਜਾਣੀ ਚਾਹੀਦੀ ਹੈ। ਇਸ ਨੂੰ ਤਾਂ ਬੇ-ਸ਼ਰਮੀ ਦੀ ਹੱਦ ਹੀ ਮੰਨਿਆ ਜਾਣਾ ਚਾਹੀਦਾ ਹੈ। ਜਿਸ ਵਿੱਚੋਂ ਜੋਗੀਆਂ ਦੇ ਮੁਖੀ ਦਾ ਹੰਕਾਰ ਸਾਫ਼ ਝਲਕਦਾ ਦਿਖਾਈ ਦੇ ਰਿਹਾ ਹੈ। ਅਸਲ ਵਿੱਚ ਲੋਹਾਰੀਪਾ ਸਤਿਗੁਰੂ ਜੀ ਨੂੰ ਇਹ ਕਹਿ ਰਿਹਾ ਹੈ ਕਿ ਜਿਸ ਤਰ੍ਹਾਂ ਨਾਲ ਅਸੀਂ ਜੋਗ ਮੱਤ ਵਾਲਿਆਂ ਨੇ ਜੋਗ-ਮੱਤ ਦਾ ਸਿੱਕਾ ਸੰਸਾਰ ਦੇ ਸਾਰੇ ਲੋਕਾਂ ਨੂੰ ਮਨਾਇਆ ਹੋਇਆ ਹੈ, ਇਸੇ ਰਸਤੇ ਤੁਸੀਂ ਵੀ ਚੱਲ ਕੇ ਆਓ। ਜੇ ਲੋਕ ਤੁਹਾਡੀ ਗੱਲ ਮੰਨ ਕੇ ਤੁਹਾਡੇ ਮੱਤ ਨਾਲ ਜੁੜ ਜਾਣ, ਉਸ ਤੋਂ ਬਾਅਦ ਹੀ ਅਸੀਂ ਜੋਗ ਮੱਤ ਨੂੰ ਤਿਆਗਣ ਬਾਰੇ ਸੋਚ ਸਕਦੇ ਹਾਂ। ਨਹੀਂ ਤਾਂ ਆਪਣਾ ਬਣਿਆ ਬਣਾਇਆ ਰਾਜ ਕੋਈ ਦੂਸਰੇ ਨੂੰ ਦੇ ਦੇਵੇ, ਐਸਾ ਮੂਰਖ ਸੰਸਾਰ ਵਿੱਚ ਅੱਜ ਤੱਕ ਕੋਈ ਸੁਣਨ ਵਿੱਚ ਨਹੀਂ ਆਇਆ। ਅੱਜ ਦੀ ਘੜੀ ਤਾਂ ਇਹੀ ਗੱਲ ਠੀਕ ਹੈ, ਕਿ ਤੁਸੀਂ ਜੋਗ ਮੱਤ ਧਾਰਨ ਕਰਕੇ ਸਾਡੇ ਵਿੱਚ ਸ਼ਾਮਿਲ ਹੋ ਜਾਵੋ।

**ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ॥**

ਜੋਗੀਆਂ ਦਾ ਸਭ ਤੋਂ ਵੱਡਾ ਭੇਖ ਜਿਸ ਨੂੰ ਕਿ ਅਸੀਂ ਦਰਸ਼ਨੀ ਭੇਖ ਆਖਦੇ ਹਾਂ, ਤੁਸੀਂ ਉਸ ਨੂੰ ਧਾਰਨ ਕਰ ਲਵੋ। ਉਸ ਦਰਸ਼ਨੀ ਭੇਖ ਵਾਲੇ ਜੋਗੀ ਜਟਾ-ਜੂਟ, ਸਾਬਤ-ਸੂਰਤ ਹੀ ਰਹਿੰਦੇ ਹਨ। ਤੁਹਾਨੂੰ ਕੇਵਲ ਮੁੰਦ੍ਰਾ ਝੋਲੀ ਅਤੇ ਗੋਦੜੀ ਹੀ ਅਪਣਾ ਲੈਣ ਦੀ ਲੋੜ ਪਵੇਗੀ, ਫਿਰ ਤੁਸੀਂ ਦਰਸ਼ਨੀ ਭੇਖ ਦੇ ਧਾਰਨੀ ਹੋ ਕੇ ਜੋਗੀਆਂ ਦੇ ਕੁਲ ਬਾਰਾਂ ਧੂਣਿਆਂ ਵਿੱਚੋਂ ਮੁਖੀ ਧੂਣੇ ਨਾਲ ਸੰਬੰਧਿਤ ਹੋ ਜਾਉਗੇ।

**ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ॥**

ਫਿਰ ਇਹ ਬਾਰਾਂ ਦੇ ਬਾਰਾਂ ਧੂਣਿਆਂ ਦੇ ਜੋਗੀ ਤੁਹਾਨੂੰ ਆਪਣਾ ਸਰਵਸ੍ਰੇਸ਼ਟ (ਗੁਰੂ) ਜੋਗੀ ਮੰਨ ਲੈਣਗੇ। ਜੋਗ ਮੱਤ ਦਾ ਇਹ ਪੰਥ ਹਿੰਦੁਸਤਾਨ ਦੇ ਛੇ ਮੁਖੀ ਪੰਥਾਂ ਵਿੱਚੋਂ ਇੱਕ ਹੈ। **ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ ਖਾਈਐ** ਇਸ ਤਰੀਕੇ ਨਾਲ ਮਨ ਨੂੰ ਸਮਝਾ ਲਈਦਾ ਹੈ ਫਿਰ ਕਾਲ ਦੇ ਡੰਡੇ ਦੀ ਚੋਟ ਖਾਣ ਤੋਂ ਬਚ ਜਾਈਦਾ ਹੈ। ਪਰ ਸਤਿਗੁਰੂ ਜੀ ਨੇ ਵੀ ਲੋਹਾਰੀਪਾ ਦੀ ਗੱਲ ਨੂੰ ਦੋ ਟੂਕ ਸ਼ਬਦਾਂ ਵਿੱਚ ਕੱਟਦੇ ਹੋਏ ਅੱਗੋਂ ਆਖਿਆ। **ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ** ਕਿ ਨਾਥ ਜੀ ਗੁਰਮੁਖ ਤਾਂ ਪਹਿਲਾਂ ਹੀ ਪ੍ਰਮੇਸ਼ਰ ਨਾਲ ਜੁੜੇ ਹੋਏ ਹੁੰਦੇ ਹਨ। ਉਨ੍ਹਾਂ ਨੂੰ ਜੋਗ ਜੁਗਤੀ ਪੜ੍ਹਨ ਦੀ ਲੋੜ ਨਹੀਂ ਹੁੰਦੀ। ਤੁਹਾਡੇ ਵਾਲੀ ਜੋਗ ਜੁਗਤੀ ਤਾਂ ਮਨਮੁਖਾਂ ਦੇ ਪੜ੍ਹਨ ਵਾਲੀ ਵਿੱਦਿਆ ਹੈ। ਗੁਰਮੁਖ ਤਾਂ ਸਭ ਜਾਣੀ ਜਾਣ ਹੁੰਦੇ ਹਨ। ਸਾਰੀ ਗੱਲ ਉਨ੍ਹਾਂ ਨੇ ਬੁੱਝ ਲਈ ਹੁੰਦੀ ਹੈ।



**ਅੰਤਰਿ ਸਬਦੁ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ॥**
**ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ॥**
**ਖਿੰਥਾ ਝੋਲੀ ਭਰਿਪੁਰਿ ਰਹਿਆ ਨਾਨਕ ਤਾਰੈ ਏਕੁ ਹਰੀ॥**
**ਸਾਚਾ ਸਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ॥੧੦॥**

ਪਿਛਲੇ ਪਦੇ ਵਿੱਚ ਲੋਹਾਰੀਪਾ ਨੇ ਗੁਰੂ ਜੀ ਨੂੰ ਜੋਗ ਮੱਤ ਦਾ ਦਰਸ਼ਨੀ ਭੇਖ ਧਾਰਨ ਕਰਕੇ ਮਨ ਨੂੰ ਸਮਝਾ ਲੈਣ ਦੀ ਵਕਾਲਤ ਕੀਤੀ ਸੀ। ਉਸ ਦਾ ਵਿਸਥਾਰ ਪੂਰਵਕ ਉੱਤਰ ਸਤਿਗੁਰੂ ਜੀ ਇਸ ਪਦੇ ਵਿੱਚ ਦਿੰਦੇ ਹੋਏ ਆਖਦੇ ਹਨ ਕਿ ਮਨ ਆਪਣੇ ਆਪ ਹੀ ਨਹੀਂ ਸਮਝਿਆ ਕਰਦਾ। ਮਨ ਨੂੰ ਸਮਝਾਉਣ ਲਈ ਗੁਰ-ਸ਼ਬਦ (ਗੁਰ-ਉਪਦੇਸ਼) ਦੀ ਲੋੜ ਹੁੰਦੀ ਹੈ, ਜਿਸ ਦਾ ਜ਼ਿਕਰ ਤੁਸੀਂ ਨਹੀਂ ਕੀਤਾ। ਸਾਚ-ਸ਼ਬਦ ਬਿਨ ਮੁਕਤੀ ਹੋ ਜਾਵੇ, ਕਿਵੇਂ ਸੰਭਵ ਹੈ। ਇਸੇ ਲਈ ਗੁਰਮਤਿ ਦੇ ਧਾਰਨੀ ਗੁਰ-ਸ਼ਬਦ ਨੂੰ ਆਪਣੇ ਹਿਰਦੇ ਵਿੱਚ ਧਾਰਨ ਕਰਕੇ ਨਿਰੰਤਰ ਆਪਣੇ ਮਨ ਅੰਦਰ ਹੀ ਉਸ ਨੂੰ ਵਿਚਾਰਦੇ ਰਹਿੰਦੇ ਹਨ। ਨਿਰੰਤਰ ਸ਼ਬਦ ਨਾਲ ਜੁੜੇ ਰਹਿਣ ਕਰਕੇ ਹੀ ਉਨ੍ਹਾਂ ਦੀ ਸ਼ਬਦ ਵਿਚਾਰ ਵਾਲੀ ਮੁਦ੍ਰਾ ਹਮੇਸ਼ਾਂ ਬਣੀ ਰਹਿੰਦੀ ਹੈ। ਸ਼ਬਦ ਵਿਚਾਰ ਵਿੱਚ ਗੱਡੀ ਹੋਈ ਗੁਰਮੁੱਖਾਂ ਦੀ ਸੁਰਤ, ਨਿਰੰਤਰ ਮੁਦ੍ਰਾ ਬਣਾ ਦਿੰਦੀ ਹੈ। ਗੁਰ-ਉਪਦੇਸ਼ ਵਿੱਚੋਂ ਪ੍ਰਾਪਤ ਹੋਈ ਸਮਝ, ਕਾਮ, ਕ੍ਰੋਧ ਅਤੇ ਹੰਕਾਰ ਨੂੰ ਨਸ਼ਟ ਕਰ ਦਿੰਦੀ ਹੈ।

ਬਾਕੀ ਰਹੀ ਗੱਲ ਖਿੰਥਾ ਅਤੇ ਝੋਲੀ ਦੀ, ਜਿਸ ਦਾ ਕਿ ਸੰਬੰਧ ਤੁਹਾਡੇ ਜੋਗ ਮੱਤ ਅਨੁਸਾਰ ਕੇਵਲ ਭੇਖ ਨਾਲ ਹੀ ਹੈ। ਪਰ ਗੁਰਮਤਿ ਦੇ ਗਿਆਨ-ਜੋਗ ਅਨੁਸਾਰ ਇਹ ਖਿੰਥਾ ਅਤੇ ਝੋਲੀ ਦੋਵੇਂ ਨਿਰਾਕਾਰ ਹਨ। ਜਿਵੇਂ ਕਿ ਫੁਰਮਾਨ ਹੈ, **ਪਾਪੁ ਪੁੰਨੁ ਦੁਇ ਬੈਲ ਬਿਸਾਹੇ ਪਵਨੁ ਪੂੰਜੀ ਪਰਗਾਸਿਓ॥ ਤ੍ਰਿਸਨਾ ਗੂਣਿ ਭਰੀ ਘਟ ਭੀਤਰਿ ਇਨ ਬਿਧਿ ਟਾਂਡ ਬਿਸਾਹਿਓ॥** ਇੱਥੇ ਕਬੀਰ ਜੀ ਤ੍ਰਿਸਨਾ ਰੂਪੀ ਗੂਣ, ਜੋ ਹਿਰਦੇ ਅੰਦਰ ਭਰੀ ਹੋਈ ਹੈ, ਨੂੰ ਹੀ ਗੁਰਮਤਿ ਦੇ ਗਿਆਨ-ਜੋਗ ਦੀ ਝੋਲੀ ਆਖਦੇ ਹਨ। ਇਹ ਤ੍ਰਿਸ਼ਨਾ ਦੀ ਝੋਲੀ ਸੰਸਾਰੀ ਪਦਾਰਥਾਂ ਨਾਲ ਭਰ ਨਹੀਂ ਸਕਦੀ। ਗੁਰਮੁਖ ਇਸ ਨੂੰ ਗਿਆਨ ਨਾਲ ਭਰਦੇ ਹਨ।

**ਕਿਨ ਹੀ ਬਨਜਿਆ ਕਾਂਸੀ ਤਾਂਬਾ ਕਿਨ ਹੀ ਲਉਂਗ ਸੁਪਾਰੀ॥**
**ਸੰਤਹੁ ਬਨਜਿਆ ਨਾਮੁ ਗੋਬਿੰਦ ਕਾ ਐਸੀ ਖੇਪ ਹਮਾਰੀ॥੧॥**
**ਹਰਿ ਕੇ ਨਾਮ ਕੇ ਬਿਆਪਾਰੀ॥**
**ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ॥੧॥ ਰਹਾਉ॥**
**ਸਾਚੇ ਲਾਏ ਤਉ ਸਚ ਲਾਗੇ ਸਾਚੇ ਕੇ ਬਿਉਹਾਰੀ॥**
**ਸਾਚੀ ਬਸਤੁ ਕੇ ਭਾਰ ਚਲਾਏ ਪਹੁੰਚੇ ਜਾਇ ਭੰਡਾਰੀ॥੨॥**
**ਆਪਹਿ ਰਤਨ ਜਵਾਹਰ ਮਾਨਿਕ ਆਪੈ ਹੈ ਪਾਸਾਰੀ॥**
**ਆਪੈ ਦਹ ਦਿਸ ਆਪ ਚਲਾਵੈ ਨਿਹਚਲੁ ਹੈ ਬਿਆਪਾਰੀ॥੩॥**
**ਮਨੁ ਕਰਿ ਬੈਲੁ ਸੁਰਤਿ ਕਰਿ ਪੈਂਡਾ ਗਿਆਨ ਗੋਨਿ ਭਰਿ ਡਾਰੀ॥**
**ਕਹਤੁ ਕਬੀਰੁ ਸੁਨਹੁ ਰੇ ਸੰਤਹੁ ਨਿਬਹੀ ਖੇਪ ਹਮਾਰੀ॥੪॥**

ਇਸ ਸ਼ਬਦ ਤੋਂ ਪਹਿਲੀਆਂ ਪੰਗਤੀਆਂ ਵਿੱਚੋਂ ਇਹ ਪਤਾ ਲੱਗਿਆ ਸੀ ਕਿ ਗੁਰਮੁਖ ਜੋਗੀ ਦੀ ਨਿਰਾਕਾਰੀ ਝੋਲੀ ਨੂੰ ਹੀ ਕਬੀਰ ਜੀ ਨੇ ਗੂਣ ਕਿਹਾ ਸੀ। ਇਸ ਸ਼ਬਦ ਵਿੱਚੋਂ ਪਤਾ ਲੱਗਦਾ ਹੈ ਕਿ ਤ੍ਰਿਸ਼ਨਾ ਨੂੰ ਹੀ ਜਾਂ ਇਉਂ ਕਹਿ ਲਵੋ ਕਿ ਪਦਾਰਥਾਂ ਦੀ ਭੁੱਖ ਜੋ ਮਨ ਅੰਦਰ ਹੁੰਦੀ ਹੈ, ਉਸੇ ਨੂੰ ਹੀ ਗੂਣ ਮੰਨਿਆ ਗਿਆ ਹੈ। ਇਸ ਸ਼ਬਦ ਅਨੁਸਾਰ ਮਨ ਰੂਪੀ ਬਲਦ ਉੱਤੇ ਤ੍ਰਿਸ਼ਨਾ ਦੀ ਗੂਣ ਲੱਦੀ ਹੋਈ ਹੈ। ਜਿਸ ਨੂੰ ਕਿ ਸੰਸਾਰੀ ਲੋਕ ਤਾਂ ਕਾਂਸੀ ਤਾਂਬਾ ਜਾਂ ਲੌਂਗ ਸਪਾਰੀ ਜਿਹੇ ਸੰਸਾਰੀ ਪਦਾਰਥਾਂ ਨਾਲ ਹੀ ਭਰ ਰਹੇ ਹਨ ਪਰ ਗੁਰਮੁਖ ਇਸ ਵਿੱਚ ਗਿਆਨ ਪਦਾਰਥ ਭਰਦੇ ਰਹਿੰਦੇ ਹਨ। ਕਿਉਂਕਿ ਉਹ ਨਾਮ (ਗਿਆਨ) ਦੇ ਵਪਾਰੀ ਹੀ ਹੁੰਦੇ ਹਨ। ਗੁਰਮੁਖਾਂ ਨੂੰ ਗਿਆਨ ਪਦਾਰਥ ਲੱਭ ਪੈਂਦਾ ਹੈ ਇਸ ਲਈ ਉਹ ਸੰਸਾਰੀ ਵਸਤੂਆਂ ਦੀ ਥਾਂ ਆਪਣੀ ਝੋਲੀ ਨੂੰ ਨਾਮ ਪਦਾਰਥ ਨਾਲ ਹੀ ਭਰਿਆ ਕਰਦੇ ਹਨ। ਉਂਝ ਵੀ ਤ੍ਰਿਸ਼ਨਾ ਰੂਪੀ ਝੋਲੀ ਗਿਆਨ ਪਦਾਰਥ ਬਿਨਾਂ, ਸੰਸਾਰ ਦੇ ਸਾਰੇ ਪਦਾਰਥਾਂ ਨਾਲ ਵੀ ਭਰ ਨਹੀਂ ਸਕਦੀ ਅਤੇ ਸਰਵਵਿਆਪੀ ਪ੍ਰਮੇਸ਼ਰ ਨੂੰ ਗੁਰਮੁਖ ਦਸਾਂ ਦਿਸ਼ਾਵਾਂ ਵਿੱਚ ਫੈਲਿਆ ਦੇਖ ਕੇ ਇਸ ਨੂੰ ਹੀ ਆਪਣੀ ਗੋਦੜੀ ਬਣਾ ਲੈਂਦੇ ਹਨ। ਸੁਰਤ, ਸ਼ਬਦ ਵਿੱਚ ਨਿਰੰਤਰ ਜੁੜੀ ਹੋਈ ਗਿਆਨ ਦਾ ਭੰਡਾਰਣ (ਖਜ਼ਾਨਾ) ਇਕੱਠਾ ਕਰਕੇ ਆਪਣੀ ਤ੍ਰਿਸ਼ਨਾ ਅਤੇ ਭੁੱਖ ਪੂਰੀ ਤਰ੍ਹਾਂ ਨਾਲ ਮਿਟਾ ਕੇ ਪਰਮ-ਅਨੰਦ ਦੀ ਪ੍ਰਾਪਤੀ ਕਰ ਲੈਂਦੀ ਹੈ।

ਸੱਚਾ ਸਾਹਿਬ ਭਾਵ ਸੱਚਾ ਗਿਆਨ ਜਦੋਂ ਹਿਰਦੇ ਵਿੱਚ ਭਰਪੂਰ ਹੋ ਜਾਂਦਾ ਹੈ। ਫਿਰ ਉਹ ਸੰਸਾਰ ਦੇ ਸਾਰੇ ਗੁਰੂਆਂ ਦੇ ਖਰੇ ਅਤੇ ਖੋਟੇ ਉਪਦੇਸ਼ ਦੀ ਪਰਖ ਕਰਨ ਦੇ ਸਮਰੱਥ ਹੁੰਦਾ ਹੈ। ਉਸ ਨੂੰ ਫਿਰ ਕੋਈ ਗਲਤ ਉਪਦੇਸ਼ ਨਾਲ ਆਪਣੇ ਪਿੱਛੇ ਨਹੀਂ ਲਗਾ ਸਕਦਾ। ਉਹ ਤਾਂ ਕਰਤੇ ਪੁਰਖ ਦਾ ਹੀ ਸਰੂਪ ਹੁੰਦਾ ਹੈ।



**ਮਨਮਤ ਦਾ ਦੂਜਾ ਨਾਮ**
**ਮਰਿਆਦਾ ਹੈ।**

**ਉਂਧਉ ਖਪਰੁ ਪੰਚ ਭੂ ਟੋਪੀ॥ ਕਾਂਇਆ ਕੜਾਸਣੁ ਮਨੁ ਜਾਗੋਟੀ॥**
**ਸਤੁ ਸੰਤੋਖੁ ਸੰਜਮੁ ਹੈ ਨਾਲਿ॥ ਨਾਨਕ ਗੁਰਮੁਖਿ ਨਾਮੁ ਸਮਾਲਿ॥੧੧॥**

ਆਪਣੀ ਗੱਲ ਨੂੰ ਹੋਰ ਅੱਗੇ ਵਧਾਉਂਦੇ ਹੋਏ ਸਤਿਗੁਰੂ ਜੀ ਜੋਗੀ ਨੂੰ ਆਖਦੇ ਹਨ ਕਿ ਤੁਹਾਡੇ ਹੱਥ ਵਿਚਲਾ ਖੱਪਰ ਵੀ ਬਾਹਰਲੇ ਸਰੀਰ ਦੀ ਆਪਣੀ ਪੂਰਤੀ ਲਈ ਹੀ ਤੁਸੀਂ ਰੱਖਦੇ ਹੋ। ਪ੍ਰਮੇਸ਼ਰ ਨਾਲ ਜੋਗ (ਮਿਲਾਪ) ਕਰਾ ਦੇਣ ਵਿੱਚ ਇਸ ਦਾ ਕੋਈ ਯੋਗਦਾਨ ਸਾਨੂੰ ਨਜ਼ਰ ਨਹੀਂ ਆਉਂਦਾ। ਅਸਲੀ ਖੱਪਰ ਤਾਂ ਤੁਹਾਡੇ ਅੰਦਰ ਤੁਹਾਡਾ ਮਨ ਹੈ, ਜਿਸ ਦੀ ਤ੍ਰਿਪਤੀ ਲਈ ਹੀ ਕੋਈ ਧਰਮ ਮਾਰਗ ਅਪਣਾਈਦਾ ਹੈ। ਮਾਇਆ ਨਾਲ ਇਸ ਦੀ ਤ੍ਰਿਪਤੀ ਜੇਕਰ ਹੋ ਜਾਂਦੀ ਹੋਵੇ ਤਾਂ ਧਰਮ ਧਾਰਨ ਕਰਨ ਦੀ ਕੋਈ ਲੋੜ ਹੀ ਨਹੀਂ, ਪਰ ਤੁਸੀਂ ਤਾਂ ਜੋਗ-ਮੱਤ ਧਾਰਨ ਕਰਕੇ ਵੀ ਇਸ ਖੱਪਰ ਨੂੰ ਮਾਇਕ ਪਦਾਰਥਾਂ ਨਾਲ ਹੀ ਭਰ ਕੇ ਤ੍ਰਿਪਤ ਹੋ ਜਾਣ ਦੇ ਉਲਟੇ ਰਸਤੇ ਪੈ ਗਏ ਹੋ। ਜੇ ਤੁਸੀਂ ਆਪਣੇ ਮਨ ਨੂੰ ਤ੍ਰਿਪਤ ਕਰਨਾ ਚਾਹੁੰਦੇ ਹੋ, ਤਾਂ ਇਸ ਨੂੰ ਮਾਇਆ ਵੱਲੋਂ ਪਲਟ ਕੇ ਗੁਰ-ਸ਼ਬਦ (ਗੁਰ-ਉਪਦੇਸ਼) ਸੁਣ ਕੇ ਗੁਰ-ਗਿਆਨ ਨਾਲ ਭਰਨਾ ਸ਼ੁਰੂ ਕਰ ਦੇਵੋ ਅਤੇ ਪੰਜ ਭੌਤਿਕ ਸਰੀਰ ਨੂੰ ਹੀ ਆਪਣੀ ਅੰਦਰਲੀ ਕਾਇਆ (ਸਰੀਰ) ਦੀ ਟੋਪੀ ਬਣਾ ਕੇ, ਅੰਦਰਲੀ ਕਾਇਆ ਨੂੰ ਆਪਣੇ ਮਨ ਦੀ ਕੜਾਸਣ (ਟੇਕ) ਬਣਾ ਲਵੋ ਅਤੇ ਆਪਣੇ ਸੁੱਤੇ ਹੋਏ ਮਨ ਨੂੰ (ਜਾਗੋਟੀ) ਜਗਾ ਕੇ ਸਹਜ-ਸਮਾਧ ਲਗਾ ਲਵੋ। ਇਸ ਤਰੀਕੇ ਨਾਲ ਤੁਸੀਂ ਨਿਰੰਕਾਰੀ ਗਿਆਨ-ਜੋਗ ਦੇ ਜੋਗੀ ਬਣ ਜਾਉਗੇ। ਇਹੀ ਜੋਗ ਸਦਾ ਥਿਰ ਰਹਿਣ ਵਾਲਾ ਸਹਜ-ਜੋਗ ਹੁੰਦਾ ਹੈ।

ਸਤਿਗੁਰੂ ਜੀ ਨੇ ਜੋਗੀਆਂ ਦੇ ਸਾਰੇ ਚਿੰਨਾਂ ਦੇ ਨਿਰਾਕਾਰੀ ਰੂਪ ਜੋਗੀਆਂ ਨੂੰ ਸਮਝਾ ਕੇ ਅਤੇ ਮਨ ਨੂੰ ਅਸਲੀ ਜੋਗੀ ਬਣਾ ਕੇ ਜੋਗ-ਮਾਰਗ ਦਾ ਗਿਆਨ-ਜੋਗ ਹੀ ਸਮਝਾਇਆ ਹੈ। ਸਤਿਗੁਰੂ ਜੀ ਦਾ ਭਾਵ ਹੈ ਕਿ ਲੀਨ ਤਾਂ ਨਿਰਾਕਾਰੀ ਮਨ ਨੇ, ਨਿਰਾਕਾਰ ਪ੍ਰਮੇਸ਼ਰ ਨਾਲ ਹੋਣਾ ਹੈ ਭਾਵ ਮਨ ਦੇ ਗਿਆਨ ਨੇ ਗੁਰ-ਉਪਦੇਸ਼ ਲੈ ਕੇ ਗੁਰ-ਗਿਆਨ ਵਿੱਚ ਹੀ ਆਪਣੇ ਆਪ ਨੂੰ ਲੀਨ ਕਰ ਦੇਣਾ ਹੈ। ਇਸ ਵੇਲੇ ਮਨ ਅੰਦਰ ਗਿਆਨ ਤਾਂ ਹੈ ਪਰ ਥੋੜ੍ਹਾ ਹੋਣ ਕਰਕੇ ਹਿਰਦਾ ਗਿਆਨ ਨਾਲ ਭਰਪੂਰ ਨਹੀਂ ਹੈ। ਜਦੋਂ ਗੁਰ-ਉਪਦੇਸ਼ ਦੁਆਰਾ ਹੋਰ ਗਿਆਨ ਪ੍ਰਾਪਤ ਹੋ ਕੇ ਹਿਰਦਾ ਭਰ ਜਾਵੇਗਾ, ਪਹਿਲਾ ਗਿਆਨ ਵੀ ਇਸ ਗਿਆਨ ਵਿੱਚ ਹੀ ਸਮਾ ਜਾਵੇਗਾ, ਇਸੇ ਨੂੰ ਮਨ ਦਾ ਸਮਾਅ ਜਾਣਾ ਆਖਿਆ ਗਿਆ ਹੈ। ਮਨ ਦਾ ਪਹਿਲਾ ਗਿਆਨ ਹੀ ਮਨ ਹੁੰਦਾ ਹੈ, ਬਾਅਦ ਵਿੱਚ ਪ੍ਰਾਪਤ ਹੋਇਆ ਗਿਆਨ ਗੁਰ-ਰੂਪ ਹੁੰਦਾ ਹੈ। ਇਸ ਤਰੀਕੇ ਨਾਲ ਪਹਿਲਾ ਥੋੜ੍ਹਾ ਗਿਆਨ, ਬਾਅਦ ਵਿੱਚ ਪ੍ਰਾਪਤ ਹੋਏ ਬਹੁਤੇ ਗਿਆਨ ਵਿੱਚ ਹੀ ਮੌਜੂਦ ਰਹਿੰਦਾ ਹੈ, ਸਮਾਇਆ ਰਹਿੰਦਾ ਹੈ।



**ਕਵਨੁ ਸੁ ਗੁਪਤਾ ਕਵਨੁ ਸੁ ਮੁਕਤਾ॥ ਕਵਨੁ ਸੁ ਅੰਤਰਿ ਬਾਹਰਿ ਜੁਗਤਾ॥**
**ਕਵਨੁ ਸੁ ਆਵੈ ਕਵਨੁ ਸੁ ਜਾਇ॥ ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ॥੧੨॥**

ਭਾਵੇਂ ਹੁਣ ਤੱਕ ਦੀ ਚਰਚਾ ਵੀ ਕੋਈ ਘੱਟ ਮਹੱਤਵਪੂਰਨ ਨਹੀਂ ਸੀ। ਜੋਗੀਆਂ ਦੇ ਸਵਾਲ ਤਾਂ ਜ਼ਿਆਦਾ ਕਰਕੇ ਸਰੀਰਕ ਭੇਖ ਜਾਂ ਬਾਹਰਲੇ ਸਰੀਰ ਤੱਕ ਹੀ ਸੀਮਿਤ ਸਨ ਪਰ ਸਤਿਗੁਰੂ ਜੀ ਨੇ ਆਪਣੇ ਬੁੱਧ-ਬਲ ਨਾਲ ਉਨ੍ਹਾਂ ਨੂੰ ਗਿਆਨ ਮਾਰਗ ਨਾਲ ਜੋੜ ਕੇ, ਗੁਰਮਤਿ ਅਨੁਸਾਰ ਉਨ੍ਹਾਂ ਦੇ ਉੱਤਰ ਦੇ ਕੇ ਗੋਸ਼ਟੀ ਨੂੰ ਅਤਿਅੰਤ ਮਹੱਤਵਪੂਰਨ ਬਣਾ ਦਿੱਤਾ। ਜੋਗੀਆਂ ਨੇ ਸਤਿਗੁਰੂ ਜੀ ਦੀ ਕਿਸੇ ਵੀ ਗੱਲ ਦੀ ਕਾਟ ਨਹੀਂ ਕੀਤੀ, ਕਿਉਂਕਿ ਐਸੀ ਕੋਈ ਕੱਚੀ ਗੱਲ ਸਤਿਗੁਰੂ ਜੀ ਨੇ ਜਵਾਬ ਦੇਣ ਸਮੇਂ ਕੀਤੀ ਹੀ ਨਹੀਂ ਸੀ, ਜਿਸ ਨੂੰ ਕਿ ਕੱਟਿਆ ਜਾ ਸਕਦਾ ਹੋਵੇ। ਹਰ ਕਿਸੇ ਪ੍ਰਸ਼ਨ ਦਾ ਉੱਤਰ ਸਤਿਗੁਰੂ ਜੀ ਨੇ **ਸਾਚ ਸਬਦ ਬਿਨੁ ਮੁਕਤਿ ਨ ਕੋਇ** ਦੀ ਧਾਰਨਾ ਨੂੰ ਆਧਾਰ ਬਣਾ ਕੇ ਹੀ ਦਿੱਤਾ। ਗੁਰ-ਸ਼ਬਦ ਅਤੇ ਗੁਰ-ਗਿਆਨ ਨਾਲ ਹੀ ਗਿਆਨ-ਜੋਗ ਨਾਲ ਸੰਬੰਧਿਤ ਹਰ ਪ੍ਰਸ਼ਨ ਦਾ ਉੱਤਰ ਸਤਿਗੁਰੂ ਜੀ ਦਿੰਦੇ ਰਹੇ। ਕਿਸੇ ਇੱਕ ਥਾਂ ਵੀ ਜੋਗੀਆਂ ਨੂੰ ਕਿੰਤੂ ਕਰਨ ਦਾ ਮੌਕਾ ਨਹੀਂ ਦਿੱਤਾ। ਹੁਣ ਜੋਗੀਆਂ ਦਾ ਮੁਖੀ ਲੋਹਾਰੀਪਾ ਵੀ ਨਿਰਾਕਾਰੀ ਪ੍ਰਸ਼ਨਾਂ ਦਾ ਪ੍ਰਹਾਰ ਕਰਨ ਲੱਗ ਪਿਆ ਦਿਖਾਈ ਦਿੰਦਾ ਹੈ। ਜਿਸ ਨਾਲ ਚਰਚਾ ਦਾ ਵਿਸ਼ਾ ਅਤਿਅੰਤ ਸੂਖਮ ਅਤੇ ਮਹੱਤਵਪੂਰਨ ਦੌਰ ਵਿੱਚ ਪਹੁੰਚ ਗਿਆ ਲੱਗਦਾ ਹੈ।

ਲੋਹਾਰੀਪਾ ਦੇ ਇਹ ਪ੍ਰਸ਼ਨ ਨਿਰਾਕਾਰ ਬਾਰੇ ਹਨ, ਜਿਨ੍ਹਾਂ ਵਿੱਚ ਉਸ ਨੇ ਪੁੱਛਿਆ ਹੈ, **ਕਵਨੁ ਸੁ ਗੁਪਤਾ** ਭਾਵ ਉਹ ਨਿਰਾਕਾਰ ਕੀ ਚੀਜ਼ ਹੈ ਜਿਹੜਾ ਕਿ ਸਰਵਵਿਆਪੀ ਹੁੰਦਾ ਹੋਇਆ ਵੀ ਸਾਡੇ ਲਈ ਗੁਪਤਾ ਭਾਵ ਇਕ ਬੁਝਾਰਤ ਬਣਿਆ ਹੋਇਆ ਹੈ। **ਕਵਨੁ ਸੁ ਮੁਕਤਾ** ਜਿਸ ਨੂੰ ਤੁਸੀਂ ਜੀਵਨ-ਮੁਕਤ ਆਖਦੇ ਹੋ, ਉਹ ਕੌਣ ਹੈ। ਜਦਕਿ ਇਹ ਦੋਨੋਂ **ਗੁਪਤਾ ਅਤੇ ਮੁਕਤਾ** ਨਿਰਾਕਾਰ ਹੀ ਹਨ। **ਕਵਨੁ ਸੁ ਅੰਤਰਿ ਬਾਹਰਿ ਜੁਗਤਾ** ਭਾਵ ਜਿਸ ਤਰਕੀਬ (ਜੁਗਤੀ) ਨਾਲ ਉਹ ਨਿਰਾਕਾਰ ਸਰਵਵਿਆਪੀ ਵੀ ਹੈ ਅਤੇ ਸਭ ਦੇ ਅੰਦਰ ਵੀ ਮੌਜੂਦ ਹੈ। **ਕਵਨੁ ਸੁ ਆਵੈ ਕਵਨੁ ਸੁ ਜਾਇ** ਤੋਂ ਜੋਗੀ ਦਾ ਭਾਵ ਇਹ ਹੈ ਕਿ ਜੀਵ ਜਨਮ ਕਿਉਂ ਲੈਂਦਾ ਹੈ ਅਤੇ ਮਰਦਾ ਕਿਉਂ ਹੈ। **ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ** ਇਹ ਜੀਵ ਸਰਵਵਿਆਪੀ ਪ੍ਰਮੇਸ਼ਰ ਵਿੱਚ ਕਿਸ ਤਰੀਕੇ ਨਾਲ ਸਮਾਅ ਜਾਂਦਾ ਹੈ। ਲੋਹਾਰੀਪਾ ਦੇ ਪ੍ਰਸ਼ਨਾਂ ਦਾ ਉੱਤਰ ਦਿੰਦੇ ਹੋਏ ਸਤਿਗੁਰੂ ਜੀ ਆਖਦੇ ਹਨ।



**ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ॥ ਅੰਤਰਿ ਬਾਹਰਿ ਸਬਦਿ ਸੁ ਜੁਗਤਾ॥**
**ਮਨਮੁਖਿ ਬਿਨਸੈ ਆਵੈ ਜਾਇ॥ ਨਾਨਕ ਗੁਰਮੁਖਿ ਸਾਚਿ ਸਮਾਇ॥੧੩॥**

ਜਿਸ ਨੂੰ ਤੁਸੀਂ ਗੁਪਤ ਆਖਦੇ ਹੋ ਉਹ ਹਰ ਹਿਰਦੇ ਵਿੱਚ ਮੌਜੂਦ ਹੈ ਅਤੇ ਜਦ ਮਨ ਆਪ ਹਦੁਰਾ ਚਲਣਾ ਛੱਡ ਦੇਵੇ, ਗੁਰੂ ਦੀ ਮੱਤ ਦਾ ਅਨੁਸਾਰੀ ਹੋ ਕੇ ਚਲੇ ਫਿਰ ਉਸ ਨੂੰ ਜੀਵਨ ਮੁਕਤ ਹੀ ਸਮਝਣਾ ਚਾਹੀਦਾ ਹੈ। ਗੁਰੂ ਕੀ ਮੱਤ ਨਾਲ ਜੁੜਿਆ ਹੋਇਆ ਮਨ ਪ੍ਰਮੇਸ਼ਰ ਵਿੱਚ ਲੀਨ ਹੁੰਦਾ ਹੈ। ਬ੍ਰਹਮ-ਗਿਆਨ ਸਰੂਪ ਪ੍ਰਮੇਸ਼ਰ ਆਪਣਾ ਅੰਤਰ-ਮੁਖੀ ਰੂਪ, ਆਪਣੇ ਹੁਕਮ **ਸਬਦ** ਦੁਆਰਾ ਸ੍ਰਿਸ਼ਟੀ ਰਚ ਕੇ ਪ੍ਰਗਟ ਕਰ ਦਿੰਦਾ ਹੈ। ਫੁਰਮਾਨ ਹੈ, **ਜੋ ਦੀਸੈ ਸੋ ਤੇਰਾ ਰੂਪੁ॥ ਗੁਣ ਨਿਧਾਨ ਗੋਵਿੰਦ ਅਨੂਪ॥** ਇਸੇ ਨੂੰ ਹੀ ਸਤਿਗੁਰੂ ਜੀ ਸ਼ਬਦ ਦੀ ਜੁਗਤੀ ਨਾਲ ਪ੍ਰਮੇਸ਼ਰ ਦਾ ਗੁਪਤ ਤੋਂ ਪ੍ਰਗਟ ਹੋ ਜਾਣਾ ਆਖਦੇ ਹਨ। ਕਿਸੇ ਗੁਪਤ ਗਿਆਨ ਨੂੰ ਉਪਦੇਸ਼ ਦੁਆਰਾ ਪ੍ਰਗਟ ਕਰ ਦੇਣਾ ਵੀ ਇਸੇ ਵਿਧੀ ਦਾ ਨਾਉਂ ਹੈ। ਸਤਿਗੁਰੂ ਜੀ ਦਾ ਕਹਿਣਾ ਹੈ ਕਿ ਜਿੰਨਾ ਚਿਰ ਜੀਵ ਆਪਣੀ ਖੋਟੀ ਮੱਤ ਅਧੀਨ ਚਲਦਾ ਹੈ, ਉਹ ਜੰਮਣ ਮਰਨ ਦੇ ਗੇੜ ਵਿੱਚ ਪਿਆ ਰਹਿੰਦਾ ਹੈ ਪਰ ਗੁਰੂ ਕੀ ਮੱਤ (ਗੁਰ-ਸ਼ਬਦ) ਲੈਕੇ, ਗੁਰਮੁਖ ਬਣ ਜਾਣ ਉਪਰੰਤ ਆਪਣੀ ਹਉਮੈ (ਆਪਣੇ ਕੁ-ਗਿਆਨ) ਦਾ ਨਾਸ਼ ਕਰਕੇ, ਸੱਚ ਸਰੂਪ ਸਦਾ ਥਿਰ ਰਹਿਣ ਵਾਲੇ ਪ੍ਰਮੇਸ਼ਰ ਵਿੱਚ ਸਮਾਅ ਜਾਂਦਾ ਹੈ।

ਜੋਗੀਆਂ ਦੇ ਮੁਖੀ ਲੋਹਾਰੀਪਾ ਦਾ ਖਿਆਲ ਹੋਵੇਗਾ ਕਿ ਮੇਰੇ ਇਸ ਪ੍ਰਸ਼ਨ ਵਿੱਚੋਂ ਸਤਿਗੁਰੂ ਜੀ ਕੋਈ ਐਸਾ ਨੁਕਤਾ ਨਹੀਂ ਉਠਾ ਸਕਣਗੇ, ਜਿਸ ਨਾਲ ਜੋਗੀਆਂ ਦੀ ਮੱਤ ਨੂੰ ਸੱਟ ਵੱਜਦੀ ਹੋਵੇ, ਪਰ ਸਤਿਗੁਰੂ ਜੀ ਨੇ **ਘਟਿ-ਘਟਿ ਗੁਪਤਾ** ਆਖ ਕੇ ਜੋਗ ਮੱਤ ਉੱਤੇ ਆਪਣੀ ਗਿਆਨ ਖੜਗ ਦਾ ਪ੍ਰਹਾਰ ਕਰ ਦਿੱਤਾ। ਜਿਸ ਵਿੱਚੋਂ ਤਰਕ ਇਹ ਹੈ ਕਿ ਜੇ ਪ੍ਰਮੇਸ਼ਰ ਨੂੰ ਘਟਿ ਭਾਵ ਹਿਰਦੇ ਅੰਦਰ ਗੁਪਤ ਮੰਨ ਲਈਏ ਤਾਂ ਉਸ ਦੀ ਆਵਾਜ਼ (ਸ਼ਬਦ) ਕਿਵੇਂ ਸੁਣੀ ਜਾ ਸਕਦੀ ਹੈ, ਜਿਹੜੀ ਤੁਸੀਂ ਸੁੰਨ ਸਮਾਧੀ ਸਮੇਂ ਸੁਣਨ ਦੀ ਗੱਲ ਕਰਦੇ ਹੋ। ਕਿਉਂਕਿ ਗੁਪਤਾ ਉਸੇ ਨੂੰ ਹੀ ਕਿਹਾ ਜਾ ਸਕਦਾ ਹੈ ਜਿਹੜਾ ਕਿਸੇ ਵੀ ਤਰ੍ਹਾਂ ਨਾਲ ਸਾਡੇ ਗਿਆਨ ਇੰਦਰੀਆਂ ਅਤੇ ਮਨ ਬੁੱਧੀ ਦੀ ਪਕੜ ਤੋਂ ਪਰੇ ਹੋਵੇ। ਜਿਸ ਤੋਂ ਸਿੱਧ ਇਹ ਹੁੰਦਾ ਹੈ ਕਿ ਸੁੰਨ ਸਮਾਧੀ ਸਮੇਂ ਜੋ ਕੁੱਝ ਤੁਹਾਨੂੰ ਸੁਣਾਈ ਦਿੰਦਾ ਹੈ ਉਹ ਸਭ ਮਾਇਆ ਰੂਪ ਨਿਰਾਰਥਕ ਸ਼ਬਦ ਹੈ। ਜਿਸ ਵਿੱਚੋਂ ਗਿਆਨ ਪ੍ਰਾਪਤ ਨਹੀਂ ਹੋ ਸਕਦਾ। ਉਸ ਨੂੰ ਸਾਚ ਸ਼ਬਦ ਨਹੀਂ ਮੰਨਿਆ ਜਾ ਸਕਦਾ। ਜਦਕਿ ਮੁਕਤੀ ਤਾਂ ਸਾਚ-ਸ਼ਬਦ ਨਾਲ ਮਿਲਣੀ ਹੀ ਸੰਭਵ ਹੈ। ਇਸ ਤੋਂ ਵੀ ਅਗਲੀ ਗੱਲ ਇਹ ਹੈ ਕਿ ਤੁਹਾਡੇ ਇਸ ਸ਼ਬਦ ਨਾਲ ਸੁਰਤ ਉਤਨੀ ਦੇਰ ਹੀ ਜੁੜੀ ਰਹਿ ਸਕਦੀ ਹੈ, ਜਿਤਨੀ ਦੇਰ ਉਸ ਦਾ ਸਰੀਰ ਨਾਲ ਸੰਬੰਧ ਹੈ। ਜੇ ਇਸ ਸ਼ਬਦ ਨੂੰ ਮੁਕਤੀ ਦਾ ਆਧਾਰ ਬਣਾ ਲਿਆ ਜਾਵੇ ਤਾਂ ਫਿਰ ਸਰੀਰ ਬਿਨਸ ਜਾਣ ਤੋਂ ਬਾਅਦ ਸੁਰਤ ਕਿਸ ਜਗ੍ਹਾ ਜੁੜ ਕੇ ਰਹਿ ਸਕੇਗੀ। ਇਸ ਤੋਂ ਵੀ ਇਹੀ ਸਿੱਧ ਹੁੰਦਾ ਹੈ ਕਿ ਤੁਹਾਡੀ ਜੋਗ-ਮੱਤ ਦੀ ਵਿਧੀ ਦੁਆਰਾ ਮੁਕਤੀ ਪ੍ਰਾਪਤੀ ਨਹੀਂ ਕੀਤੀ ਜਾ ਸਕਦੀ।



**ਕਿਉ ਕਰਿ ਬਾਧਾ ਸਰਪਨਿ ਖਾਧਾ॥**
**ਕਿਉ ਕਰਿ ਖੋਇਆ ਕਿਉ ਕਰਿ ਲਾਧਾ॥**
**ਕਿਉ ਕਰਿ ਨਿਰਮਲੁ ਕਿਉ ਕਰਿ ਅੰਧਿਆਰਾ॥**
**ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ॥੧੪॥**

ਜੋਗੀਆਂ ਦੇ ਮੁਖੀ ਲੋਹਾਰੀਪਾ ਨੂੰ ਪਹਿਲੀ ਵਾਰ ਇਤਨੇ ਸੂਖਸ਼ਮ ਤਰੀਕੇ ਨਾਲ ਜੋਗ-ਮੱਤ ਨੂੰ ਕਿਸੇ ਵਿਅਕਤੀ ਨੇ ਗਲਤ ਸਿੱਧ ਕਰਕੇ ਦਰਸਾਇਆ ਸੀ। ਇਤਨੀ ਬੁਰੀ ਤਰ੍ਹਾਂ ਨਾਲ ਲਾ-ਜਵਾਬ ਹੋਇਆ ਲੋਹਾਰੀਪਾ, ਸਤਿਗੁਰੂ ਜੀ ਅੱਗੇ ਧਰਮ ਚਰਚਾ ਦਾ ਅਗਲਾ ਪ੍ਰਸ਼ਨ ਇਹ ਕਹਿ ਕੇ ਪੇਸ਼ ਕਰਦਾ ਹੈ ਕਿ ਜਿਹੜਾ ਸਾਨੂੰ ਇਸ ਪ੍ਰਸ਼ਨ ਦਾ ਉੱਤਰ ਦੇ ਦੇਵੇ ਤਾਂ ਅਸੀਂ ਸਾਰੇ ਜੋਗ-ਮੱਤ ਵਾਲੇ ਉਸ ਨੂੰ ਆਪਣਾ ਗੁਰੂ ਮੰਨ ਲੈਣ ਲਈ ਤਿਆਰ ਹਾਂ। **ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ** ਕਹਿ ਕੇ ਜੋਗੀ ਆਪਣੇ ਪ੍ਰਸ਼ਨ ਦਾ ਉੱਤਰ, ਤੱਤ-ਗਿਆਨ ਵਿੱਚੋਂ ਦੇਣ ਦੀ ਬੇਨਤੀ ਕਰਦਾ ਹੈ। ਕਿਉਂਕਿ ਸਤਿਗੁਰੂ ਜੀ ਨੇ ਪਿਛਲੇ ਸਾਰੇ ਪ੍ਰਸ਼ਨਾਂ ਦੇ ਉੱਤਰ ਤੱਤ-ਗਿਆਨ ਦੀ ਰੌਸ਼ਨੀ ਵਿੱਚੋਂ ਹੀ ਦਿੱਤੇ ਸਨ। ਤਤ-ਗਿਆਨ ਦੀ ਰੌਸ਼ਨੀ ਵਿੱਚੋਂ ਦਿੱਤਾ ਹੋਇਆ ਉੱਤਰ ਮੁਕੰਮਲ ਅਤੇ ਸਹੀ (Final) ਹੁੰਦਾ ਹੈ ਭਾਵ ਉਸ ਉੱਤੇ ਅੱਗੇ ਕਿੰਤੂ ਨਹੀਂ ਕੀਤਾ ਜਾ ਸਕਦਾ। ਜਿੰਨੇ ਵੀ ਜਵਾਬ ਸਤਿਗੁਰੂ ਜੀ ਨੇ ਹੁਣ ਤੱਕ ਦੀ ਚਰਚਾ ਵਿੱਚ ਦਿੱਤੇ ਹਨ ਉਨ੍ਹਾਂ ਉੱਤੇ ਇੱਕ ਜਗ੍ਹਾ ਵੀ ਕਿੰਤੂ ਜੋਗੀਆਂ ਵੱਲੋਂ ਨਹੀਂ ਹੋ ਸਕਿਆ ਪਰ ਜੋਗੀਆਂ ਦੀ ਇੱਕ ਵੀ ਗੱਲ ਐਸੀ ਨਹੀਂ ਜਿਸ ਨੂੰ ਸਤਿਗੁਰੂ ਜੀ ਨੇ ਆਪਣੇ ਤਰਕ ਨਾਲ ਕੱਟ ਕੇ ਉਸ ਨੂੰ ਗਲਤ ਸਿੱਧ ਨਾ ਕਰ ਦਿੱਤਾ ਹੋਵੇ। ਇੱਥੋਂ ਤੱਕ ਕਿ ਪਿਛਲੇ ਅਤਿਅੰਤ ਸੂਖਸ਼ਮ ਸਵਾਲ ਵਿੱਚੋਂ ਵੀ ਗੁਰੂ ਜੀ ਨੇ ਖੋਟ ਸਿੱਧ ਕਰ ਦਿੱਤੀ। ਹੁਣ ਤਾਂ ਕੇਵਲ ਇੱਕੋ ਰਸਤਾ ਜੋਗੀਆਂ ਕੋਲ ਬਚਿਆ ਸੀ, ਕਿ ਉਹ ਆਪਣਾ ਆਖਰੀ ਸਵਾਲ ਪੇਸ਼ ਕਰਕੇ ਸਤਿਗੁਰੂ ਜੀ ਦੀ ਮੱਤ ਅੱਗੇ ਆਪਣੀ ਹਾਰ ਮੰਨ ਲੈਣ। ਇਹੀ ਗੱਲ ਜੋਗੀ ਕਰ ਰਹੇ ਹਨ। **ਕਿਉ ਕਰਿ ਬਾਧਾ ਸਰਪਨਿ ਖਾਧਾ** ਆਖ ਕੇ ਜੋਗੀਆਂ ਦਾ ਮੁਖੀ ਪੁੱਛ ਰਿਹਾ ਹੈ ਕਿ ਇਹ ਜੀਵ ਜੰਮਣ ਮਰਨ ਦੇ ਗੇੜ ਵਿੱਚ ਕਿਉਂ ਪੈ ਗਿਆ। ਇਹ ਤਾਂ ਪ੍ਰਮੇਸ਼ਰ ਵਿੱਚ ਲੀਨ ਸੀ ਫਿਰ ਮਾਇਆ-ਰੂਪੀ ਸੱਪਣੀ ਇਸ ਨੂੰ ਕਿਵੇਂ ਨਿਗਲ ਗਈ। **ਕਿਉ ਕਰਿ ਖੋਇਆ** ਇਸ ਜੀਵ ਨੇ ਆਪਣਾ ਗਿਆਨ ਰਤਨ ਕਿਵੇਂ ਗੁਆ ਲਿਆ। **ਕਿਉ ਕਰਿ ਲਾਧਾ** ਹੁਣ ਕਿਸ ਤਰੀਕੇ ਨਾਲ ਇਸ ਜੀਵ ਨੂੰ ਇਸ ਦਾ ਗਿਆਨ ਰਤਨ ਪ੍ਰਾਪਤ ਹੋਵੇ। **ਕਿਉ ਕਰਿ ਨਿਰਮਲੁ** ਇਹ ਜੀਵ ਕਿਵੇਂ ਨਿਰਮਲ ਹੋਵੇਗਾ। **ਕਿਉ ਕਰਿ ਅੰਧਿਆਰਾ** ਅਤੇ ਜੀਵ ਅੰਦਰ (ਅਗਿਆਨਤਾ) ਅੰਧਕਾਰ ਦਾ ਕੀ ਕਾਰਨ ਹੈ। ਇਨ੍ਹਾਂ ਗੱਲਾਂ ਦਾ ਸਹੀ ਉੱਤਰ ਦੇ ਕੇ ਜੇ ਕੋਈ ਸਾਡੀ ਤਸੱਲੀ ਕਰਵਾ ਦੇਵੇ ਤਾਂ ਅਸੀਂ ਉਸ ਨੂੰ ਆਪਣਾ ਗੁਰੂ ਮੰਨ ਲਵਾਂਗੇ।

ਧਰਮ ਚਰਚਾ ਦੀ ਦੁਨੀਆਂ ਵਿੱਚ ਇਹ ਸਭ ਤੋਂ ਵੱਡਾ ਅਤੇ ਆਖਰੀ ਪ੍ਰਸ਼ਨ ਹੈ।

ਇੱਥੇ ਆ ਕੇ ਧਰਮ ਚਰਚਾ ਦਾ ਵਿਸ਼ਾ ਉਲਝਿਆ ਹੀ ਰਹਿੰਦਾ ਹੈ। ਕੋਈ ਵੀ ਦਿਸ਼ਾ-ਹੀਨ ਮੱਤ ਇੱਥੇ ਅੱਪੜ ਕੇ ਆਪਣੇ ਆਪ ਨੂੰ ਬਚਾਉਣ ਲਈ, ਆਪਾ ਵਿਰੋਧੀ ਦਲੀਲਾਂ ਹੀ ਦਿੰਦੀ ਹੈ। ਇਸ ਲਈ ਇਸ ਪੜਾਅ ਤੇ ਧਰਮ ਚਰਚਾ, ਗੋਰਖ ਧੰਦਾ ਬਣ ਕੇ ਰਹਿ ਜਾਂਦੀ ਹੈ। ਜਿਸ ਕਿਸੇ ਕੋਲ ਇਸ ਦਾ ਸਹੀ ਉੱਤਰ ਹੋਵੇਗਾ, ਕੁਦਰਤੀ ਗੱਲ ਹੈ ਦੂਸਰੇ ਲੋਕ (ਹੋਰ ਮੱਤਾਂ ਵਾਲੇ) ਉਸ ਦੇ ਅੱਗੇ ਸਿਰ ਝੁਕਾ ਕੇ ਆਪਣੀ ਹਾਰ ਮੰਨ ਲੈਣਗੇ। ਇਸੇ ਲਈ ਜੋਗੀਆਂ ਨੇ ਵੀ ਸਹੀ ਉੱਤਰ ਮਿਲਣ ਉਪਰੰਤ ਹੀ, ਸਤਿਗੁਰੂ ਜੀ ਦੀ ਵਿਚਾਰਧਾਰਾ ਨੂੰ ਸ਼ੁੱਧ ਵਿਚਾਰਧਾਰਾ ਮੰਨ ਕੇ ਅਪਣਾ ਲੈਣ ਲਈ ਵਾਅਦਾ ਕੀਤਾ। ਸਤਿਗੁਰੂ ਜੀ ਨੇ ਵੀ ਜੋਗੀਆਂ ਦੀ ਪੂਰੀ ਤਸੱਲੀ ਆਪਣੇ ਜਵਾਬ ਰਾਹੀਂ ਕਰਵਾ ਦਿੱਤੀ। ਇਸ ਤੋਂ ਅਗਲਾ ਗੋਸ਼ਟੀ ਦਾ ਭਾਗ, ਉਪਦੇਸ਼ ਰੂਪ ਹੀ ਹੈ ਭਾਵ ਇਸ ਤੋਂ ਅੱਗੇ ਜੋਗੀ ਸਤਿਗੁਰੂ ਜੀ ਨੂੰ ਆਪਣੇ ਨਾਲੋਂ ਸ੍ਰੇਸ਼ਟ ਗਿਆਨਵਾਨ ਮੰਨ ਕੇ ਉਨ੍ਹਾਂ ਕੋਲੋਂ ਜਾਣਕਾਰੀ ਪ੍ਰਾਪਤ ਕਰਦੇ ਹਨ ਅਤੇ ਆਪਣੀਆਂ ਸ਼ੰਕਾਵਾਂ ਦਾ ਨਿਵਾਰਨ ਕਰ ਰਹੇ ਹਨ।



**ਸਿੱਖ ਕੌਣ ?**

**ਸੋ ਸਿਖੁ ਸਖਾ ਬੰਧਪੁ ਹੈ ਭਾਈ**

**ਜਿ ਗੁਰ ਕੇ ਗਿਆਨ ਦੇ ਭਾਣੇ ਵਿਚਿ ਆਵੈ॥**

**ਦੁਰਮਤਿ ਬਾਧਾ ਸਰਪਨਿ ਖਾਧਾ॥ ਮਨਮੁਖਿ ਖੋਇਆ ਗੁਰਮੁਖਿ ਲਾਧਾ॥**
**ਸਤਿਗੁਰੁ ਮਿਲੈ ਅੰਧੇਰਾ ਜਾਇ॥ਨਾਨਕ ਹਉਮੈ ਮੇਟਿ ਸਮਾਇ॥੧੫॥**

ਪਿਛਲੇ ਪਦੇ ਵਿੱਚ ਕੀਤੇ ਪ੍ਰਸ਼ਨ **ਕਿਉ ਕਰਿ ਬਾਧਾ ਸਰਪਨਿ ਖਾਧਾ** ਦੇ ਉੱਤਰ ਵਿੱਚ ਸਤਿਗੁਰੂ ਜੀ ਆਖ ਰਹੇ ਹਨ **ਦੁਰਮਤਿ ਬਾਧਾ ਸਰਪਨਿ ਖਾਧਾ** ਕਿ ਖੋਟੀ ਮੱਤ (ਮਨ-ਮੱਤ) ਅਤੇ ਮਨ ਜਿਹੜੇ, ਸੁੰਨ ਹੋ ਕੇ ਚਿੱਤ ਵਿੱਚ ਸਮਾਏ ਹੋਏ ਸਨ, ਜੇ ਫਿਰ ਜਾਗ ਪੈਣ ਭਾਵ ਮਨ ਦੀ ਮੱਤ ਸੱਪਣੀ ਜੇ ਫਿਰ ਪ੍ਰਗਟ ਹੋ ਜਾਵੇ ਤਾਂ ਇਹ ਜੀਵ ਨੂੰ ਆਪਣੇ ਲਪੇਟੇ ਵਿੱਚ ਲੈ ਕੇ ਉਲਟ ਰਸਤੇ ਪਾ ਦਿੰਦੀ ਹੈ। ਜਿਸ ਉੱਤੇ ਚਲ ਕੇ ਜੀਵ ਆਪਣਾ ਗਿਆਨ ਰਤਨ ਖੋ ਬੈਠਦਾ ਹੈ। ਕਿਉਂਕਿ ਇਸ ਦੇ ਅੰਦਰ ਦੂਸਰੀ ਭਾਵਨਾ ਜਾਗ ਪੈਂਦੀ ਹੈ। ਸੁਰਤੀ ਨਾਮ-ਰਸ ਨਾਲੋਂ ਟੁੱਟਣ ਸਾਰ, ਜੀਵ ਦਾ ਕੁਨੈਕਸ਼ਨ (ਮੇਲ) ਪ੍ਰਮੇਸ਼ਰ ਨਾਲੋਂ ਟੁੱਟ ਜਾਂਦਾ ਹੈ। **ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ** ਦੀ ਹਾਲਤ ਪੈਦਾ ਹੋ ਜਾਂਦੀ ਹੈ।

ਅਗਲਾ ਸਵਾਲ ਜੋਗੀ ਦਾ **ਕਿਉਂ ਕਰਿ ਖੋਇਆ ਕਿਉਂ ਕਰਿ ਲਾਧਾ** ਸੀ। ਸਤਿਗੁਰੂ ਜੀ ਦਾ ਉੱਤਰ ਹੈ **ਮਨਮੁਖਿ ਖੋਇਆ ਗੁਰਮੁਖਿ ਲਾਧਾ** ਕਿ ਮਨ ਦੀ ਮੱਤ ਦੇ ਜਾਗ ਪੈਣ ਕਾਰਨ ਜੀਵ ਮਨਮੁਖ ਹੋ ਗਿਆ ਜਿਸ ਤੇ ਗਿਆਨ ਸਰੂਪ ਪ੍ਰਮੇਸ਼ਰ ਵੱਲ ਇਸ ਨੇ ਪਿੱਠ ਕਰ ਲਈ। ਪ੍ਰਮੇਸ਼ਰ ਤੋਂ ਮਿਲਣ ਵਾਲੀ ਰੌਸ਼ਨੀ ਇਸ ਜੀਵ ਨੂੰ ਮਿਲਣੀ ਬੰਦ ਹੋ ਗਈ। ਭਰਮ ਦਾ ਅੰਧਕਾਰ ਇਸ ਦੇ ਹਿਰਦੇ (ਬ੍ਰਹਮੰਡ) ਵਿੱਚ ਛਾ ਗਿਆ ਤੇ ਇਸ ਦਾ ਕੁਨੈਕਸ਼ਨ ਪਾਰਬ੍ਰਹਮ ਨਾਲੋਂ ਕੱਟਿਆ ਗਿਆ। ਇਸ ਤਰੀਕੇ ਨਾਲ ਆਪਣੀ ਮਨਮੁਖਤਾ ਕਾਰਨ ਆਪਣੇ ਹਿਰਦੇ ਵਿਚਲਾ ਗਿਆਨ-ਰਤਨ ਖੋ ਲਿਆ। ਹੁਣ ਜੇ ਇਹ ਜੀਵ ਗੁਰਮੁਖ ਬਣ ਜਾਵੇ, ਗੁਰਮਤਿ ਗ੍ਰਹਿਣ ਕਰ ਲਵੇ ਤਾਂ ਫੇਰ ਇਸ ਦਾ ਗਿਆਨ ਰਤਨ, ਗੁਰਬਾਣੀ (ਗੁਰ-ਉਪਦੇਸ਼) ਵਿੱਚੋਂ ਇਸ ਨੂੰ ਪ੍ਰਾਪਤ ਹੋ ਸਕਦਾ ਹੈ। ਤਦ ਉਪਰੰਤ ਇਸ ਦਾ ਅੰਦਰਲਾ ਹਨੇਰਾ ਨਸ਼ਟ ਹੋ ਜਾਵੇਗਾ। ਇਸੇ ਲਈ ਸਤਿਗੁਰੂ ਜੀ ਆਖਦੇ ਹਨ **ਸਤਿਗੁਰੁ ਮਿਲੈ ਅੰਧੇਰਾ ਜਾਇ** ਭਾਵ ਗੁਰਬਾਣੀ ਵਿੱਚੋਂ ਤਤ-ਗਿਆਨ ਦੀ ਪ੍ਰਾਪਤੀ ਹੋਣ ਨਾਲ ਹਿਰਦੇ ਵਿੱਚੋਂ ਅੰਧਕਾਰ ਸਮਾਪਤ ਹੋ ਜਾਵੇਗਾ। **ਨਾਨਕ ਹਉਮੈ ਮੇਟਿ ਸਮਾਇ** ਹਿਰਦੇ ਵਿਚਲਾ ਇਹ ਹਨ੍ਹੇਰਾ ਹੀ ਜੀਵ ਦੀ ਹਉਮੈ ਦਾ ਕਾਰਨ ਹੁੰਦਾ ਹੈ, ਜਿਸ ਦੇ ਨਸ਼ਟ ਹੋ ਜਾਣ ਨਾਲ ਹਉਮੈ ਮਿਟ ਜਾਂਦੀ ਹੈ ਅਤੇ ਮਨ ਆਪਣੇ ਅੰਦਰ ਹੀ ਸੁਰਤ ਟਿਕਾ ਕੇ, ਸਹਜ ਸਮਾਧ ਹੋ ਜਾਂਦਾ ਹੈ।

ਗੁਰਮਤਿ ਨੇ ਹਉਮੈ ਰੋਗ ਦੀ ਜੜ੍ਹ, ਭਰਮ ਨੂੰ ਮੰਨਿਆ ਹੈ। ਅਗਿਆਨ ਭਰਮ ਦਾ ਬੀਜ-ਰੂਪ ਹੈ, ਜਿਸ ਤੋਂ ਹਉਮੈ ਦਾ ਜਨਮ ਹੁੰਦਾ ਹੈ ਅਤੇ ਹਉਮੈ ਭਰਮ ਦਾ ਅੰਕੁਰ ਬਣ ਕੇ ਪ੍ਰਗਟ ਹੋ ਜਾਂਦਾ ਹੈ। **ਕਾਮ ਕ੍ਰੋਧ ਲੋਭ ਮੋਹ** ਇਹ ਹਉਮੈ ਦੇ ਚਾਰ ਵੱਡੇ ਟਾਹਣੇ ਹਨ, ਜਿਸ ਤੋਂ ਅੱਗੇ ਛੋਟੇ ਟਾਹਣੇ ਟਾਹਣੀਆਂ ਪੱਤੇ ਫੁੱਲ ਫਲ ਆਦਿ ਸਾਰੇ ਇਸ ਬ੍ਰਿਛ ਦੇ ਹਿੱਸੇ ਹਨ। ਇਹ ਵਿਕਾਰ ਰੂਪੀ ਬ੍ਰਿਛ, ਮਨੁੱਖੀ ਮਨ ਅੰਦਰ ਹੈ। ਇਹ ਮਾਇਆ ਰੂਪੀ ਬ੍ਰਿਛ ਭਰਮ (ਅਗਿਆਨਤਾ) ਰੂਪੀ ਜੜ ਵਿੱਚੋਂ ਰਸ ਪ੍ਰਾਪਤ ਕਰਕੇ ਫਲਦਾ-ਫੁਲਦਾ ਰਹਿੰਦਾ ਹੈ। ਗੁਰਮਤਿ ਵਿੱਚ ਹੰਕਾਰ ਮਾਰਨ ਲਈ ਇਸ ਦੀ ਜੜ੍ਹ, ਅਗਿਆਨਤਾ ਨੂੰ ਹੀ ਨਸ਼ਟ

ਕਰ ਦੇਣ ਦਾ ਉਪਦੇਸ਼ ਹੈ। ਜਿਸ ਦੇ ਨਸ਼ਟ ਹੋ ਜਾਣ ਨਾਲ ਇਹ ਸਾਰਾ ਬ੍ਰਿਛ ਆਪਣੇ ਆਪ ਹੀ ਨਸ਼ਟ ਹੋ ਜਾਂਦਾ ਹੈ। ਇਸੇ ਲਈ ਭਗਤ ਕਬੀਰ ਜੀ ਨੇ ਕਿਹਾ ਹੈ, **ਧੰਨਿ ਜਨਮੁ ਤਾਹੀ ਕੋ ਗਣੈ॥ ਮਾਰੈ ਏਕਹਿ ਤਜਿ ਜਾਇ ਘਣੈ॥** ਕਿ ਉਸ ਵਿਅਕਤੀ ਦਾ ਜਨਮ ਧੰਨ ਗਿਣਿਆ ਜਾਵੇਗਾ, ਜਿਸ ਨੇ ਭਰਮ ਦਾ ਨਾਸ਼ ਕਰਕੇ ਬਾਕੀ ਸਮਸਤ ਵਿਕਾਰਾਂ ਨੂੰ ਆਪਣੇ ਅੰਦਰੋਂ ਨਸ਼ਟ ਕਰ ਦਿੱਤਾ ਹੈ। ਇੱਕ ਹੋਰ ਸਲੋਕ ਵਿੱਚ ਭਗਤ ਕਬੀਰ ਜੀ ਆਖਦੇ ਹਨ, **ਕਬੀਰ ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ॥ ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ॥** ਭਾਵ ਕਿ ਇਕ ਦੇ ਮਾਰਨ ਉਪਰੰਤ ਪੰਜ ਵੱਡੇ ਵਿਕਾਰ ਆਪਣੇ ਆਪ ਹੀ ਮਰ ਜਾਂਦੇ ਹਨ। ਇਸ ਤਰ੍ਹਾਂ ਮਰਨ ਵਾਲਿਆਂ ਦੀ ਗਿਣਤੀ ਛੇ ਹੋ ਜਾਂਦੀ ਹੈ, ਜਿਨ੍ਹਾਂ ਵਿੱਚ ਚਾਰ ਪੁਰਖ ਵਾਚਕ ਅਤੇ ਦੋ ਇਸਤਰੀ ਵਾਚਕ ਹੁੰਦੇ ਹਨ।

ਪਰ ਗੁਰਮਤਿ ਨੂੰ ਛੱਡ ਕੇ ਬਾਕੀ ਸਾਰੀਆਂ ਮੱਤਾਂ ਨੇ ਵੱਡੇ ਵਿਕਾਰਾਂ ਦੀ ਗਿਣਤੀ ਕੇਵਲ ਪੰਜ ਹੀ ਮੰਨੀ ਹੈ। ਇਨ੍ਹਾਂ ਪੰਜਾਂ ਦੀ ਜੜ੍ਹ ਛੇਵਾਂ ਭਰਮ, ਉਨ੍ਹਾਂ ਅਨਮਤੀਆਂ ਦੀ ਬੁੱਧੀ ਦੀ ਪਕੜ ਵਿੱਚ ਨਹੀਂ ਆ ਸਕਿਆ। ਉਹ ਹੰਕਾਰ ਦਾ ਇਲਾਜ ਕਰਨ ਵਿੱਚ ਹੀ ਲੱਗੇ ਰਹੇ। ਮਨ ਤਾਂ ਆਪ ਹੀ ਹੰਕਾਰ-ਸਰੂਪ ਹੈ, ਪਰ ਮਨ ਨੇ ਸਰੀਰ ਨੂੰ ਨਿਸ਼ਾਨਾ ਬਣਾ ਕੇ ਆਪਣੀ ਮੱਤ ਦੁਆਰਾ ਸਰੀਰਕ ਕ੍ਰਿਆਵਾਂ ਰਾਹੀਂ ਆਪਣਾ ਇਲਾਜ ਕਰਨ ਦਾ ਉਪਰਾਲਾ ਵਿੱਢੀ ਰੱਖਿਆ। ਜਿੱਥੇ ਮਨ ਦੀ ਸ਼ੁੱਧਤਾ ਦੀ ਜ਼ਰੂਰਤ ਸੀ, ਉੱਥੇ ਤੀਰਥ ਇਸ਼ਨਾਨ ਰਾਹੀਂ ਪਿੰਡਾ ਧੋ ਕੇ ਹੀ ਸ਼ੁੱਧੀ ਪ੍ਰਾਪਤ ਕਰ ਲੈਣ ਵਿੱਚ ਵਿਸ਼ਵਾਸ ਕਰ ਲਿਆ ਗਿਆ।

ਮਨ ਦੇ ਮਾਰਨ ਦਾ ਜਦੋਂ ਸਵਾਲ ਆਇਆ ਤਾਂ ਸਰੀਰਕ ਕਸ਼ਟਾਂ ਰਾਹੀਂ, ਮਨ ਦੇ ਮਰ ਜਾਣ ਦੇ ਸੰਕਲਪ ਪੈਦਾ ਕਰ ਲਏ। ਕਹਿਣ ਦਾ ਭਾਵ ਇਹ ਹੈ ਕਿ ਮਨ ਦੀ ਬਜਾਇ ਤਨ ਨਾਲ ਜੁੜ ਗਏ ਜਿਵੇਂ :

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥ ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥ ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥ ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ਰਹਾਉ॥ ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥ ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥੨॥ ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥ ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥੩॥ ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥ ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥੪॥ ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥ ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥੫॥ ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ॥ ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ॥੬॥ ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥ ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥੭॥ ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ**

**ਕਰਮਾ॥ ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥੮॥ ਤੇਰੋ ਸੇਵਕੁ ਇਹ ਰੰਗਿ ਮਾਤਾ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ਰਹਾਉ ਦੂਜਾ॥ (ਪੰਨਾ ੬੪੧-੬੪੨)**

ਇਸ ਸ਼ਬਦ ਵਿੱਚ ਸਾਰੇ ਯਤਨ (ਸਾਧਨ) ਜਿਹੜੇ ਕਿ ਵੱਖਰੀਆਂ-ਵੱਖਰੀਆਂ ਮੱਤਾਂ ਦੁਆਰਾ ਮੁਕਤੀ ਪ੍ਰਾਪਤੀ ਲਈ ਅਪਣਾਏ ਜਾਂਦੇ ਰਹੇ, ਦਾ ਜ਼ਿਕਰ ਕੀਤਾ ਗਿਆ ਹੈ। ਗੁਰੂ ਅਰਜਨ ਦੇਵ ਜੀ ਅਨੁਸਾਰ, ਇਨ੍ਹਾਂ ਵਿੱਚੋਂ ਇੱਕ ਵੀ ਸਾਧਨ ਮੁਕਤੀ ਪ੍ਰਾਪਤ ਕਰਾ ਦੇਣ ਦੇ ਸਮਰੱਥ ਨਹੀਂ ਹੈ। ਕੇਵਲ ਇੱਕੋ ਵਿਧੀ ਮੁਕਤੀ ਪ੍ਰਾਪਤੀ ਦੀ ਇਸ ਸ਼ਬਦ ਅਨੁਸਾਰ ਜੋ ਮੰਨੀ ਗਈ ਹੈ, ਉਹ ਇਹ ਹੈ ਕਿ ਪ੍ਰਮੇਸ਼ਰ ਦੇ ਦੁਆਰੇ ਤੇ ਜੀਵ ਢਹਿ ਪਵੇ ਅਤੇ ਉਸ ਪਾਸੋਂ ਬਿਬੇਕ-ਬੁੱਧੀ (ਗੁਰਮਤਿ) ਦੀ ਪ੍ਰਾਪਤੀ ਲਈ ਅਰਦਾਸ ਕਰੇ।

ਗੁਰਮਤਿ ਦਾ ਸ਼ਬਦ-ਭੇਦ ਇਸ ਜੀਵ ਦੇ ਸਮਝ ਵਿੱਚ ਆ ਜਾਵੇ, ਤਦ ਹੀ ਬਿਬੇਕ-ਬੁੱਧ ਦੀ ਪ੍ਰਾਪਤੀ ਹੋਇਆ ਕਰਦੀ ਹੈ। ਪ੍ਰਮੇਸ਼ਰ ਦੀ ਕ੍ਰਿਪਾ ਨਾਲ ਹੀ ਸ਼ਬਦ-ਭੇਦ ਦਾ ਸਮਝ ਵਿੱਚ ਆਉਣਾ ਗੁਰਬਾਣੀ ਅਨੁਸਾਰ ਮੰਨਿਆ ਗਿਆ ਹੈ। ਇਸੇ ਲਈ ਪ੍ਰਮੇਸ਼ਰ ਅੱਗੇ ਅਰਦਾਸ ਕਰਨ ਦੀ ਲੋੜ ਹੁੰਦੀ ਹੈ। ਗੁਰਬਾਣੀ ਦਾ ਉਪਦੇਸ਼, ਮਾਇਆ ਵਿੱਚੋਂ ਹੀ ਪ੍ਰਮਾਣ ਦੇ ਕੇ ਸਮਝਾਇਆ ਹੋਇਆ ਹੈ। ਇਸ ਲਈ ਹਰ ਸ਼ਬਦ ਦੇ ਦੋ ਅਰਥ ਬਣ ਜਾਣੇ ਕੁਦਰਤੀ ਗੱਲ ਹੈ। ਗੁਰਬਾਣੀ ਦੇ ਅਖਰੀ ਅਰਥ ਸੰਸਾਰੀ ਭਾਸ਼ਾ ਅਨੁਸਾਰ ਜਦ ਅਸੀਂ ਮੰਨ ਲੈਂਦੇ ਹਾਂ ਤਾਂ ਗੁਰਬਾਣੀ ਵਿੱਚ ਆਪਾ ਵਿਰੋਧੀ ਖਿਆਲ ਮਾਲੂਮ ਹੋਣ ਲੱਗਦੇ ਹਨ। ਪਰ ਜੇ ਇਨ੍ਹਾਂ ਦੇ ਨਿਰਾਕਾਰੀ ਅਰਥ ਖੋਜ ਕੇ, ਜਿਹੜੇ ਕਿ ਗੁਰਬਾਣੀ ਵਿੱਚ ਹੀ ਮੌਜੂਦ ਹਨ, ਗੁਰਬਾਣੀ ਨੂੰ ਸਮਝਿਆ ਜਾਵੇ ਤਾਂ ਆਪਾ ਵਿਰੋਧੀ ਅਰਥ ਨਿਕਲਣੇ ਬੰਦ ਹੋ ਜਾਂਦੇ ਹਨ। ਜੋ ਕਿ ਬਾਣੀ ਦੀ ਸਹੀ ਸੋਝੀ ਕਰਵਾ ਦਿੰਦੇ ਹਨ। ਜਿਹੜੇ ਲੋਕ ਸਰੀਰ ਨਾਲ ਜੁੜ ਕੇ ਗੁਰਬਾਣੀ ਦੇ ਬਾਹਰੀ ਅਰਥ ਲੈ ਕੇ ਚਲ ਪਏ, ਉਨ੍ਹਾਂ ਦੇ ਰਸਤੇ ਦਿਸ਼ਾਹੀਣ ਅਤੇ ਆਪਾ ਵਿਰੋਧੀ ਖਿਆਲਾਂ ਨਾਲ ਭਰੇ ਹੋਏ ਹਨ।

ਉਪਰੋਕਤ ਸ਼ਬਦ ਵਿੱਚ ਦਰਸਾਏ ਹੋਏ ਮਾਰਗਾਂ ਦੇ ਧਾਰਨੀ ਵੀ ਇਸੇ ਬਿਮਾਰੀ ਤੋਂ ਗ੍ਰਸਤ ਹੋਣ ਕਰਕੇ ਭਰਮ ਨੂੰ ਨਹੀਂ ਸਮਝ ਸਕੇ। ਕਿਉਂਕਿ ਭਰਮ ਦਾ ਕਾਲਾ ਚਸ਼ਮਾ ਤਾਂ ਉਨ੍ਹਾਂ ਦੇ ਮਨ ਦੀ ਅੱਖ ਉੱਤੇ ਲੱਗਾ ਹੋਇਆ ਸੀ। ਉਸ ਨੂੰ ਤਾਂ ਕੋਈ ਪੂਰਾ ਗੁਰੂ ਹੀ ਦੱਸ (ਸਮਝਾ) ਕੇ ਉਤਰਵਾ ਸਕਦਾ ਸੀ। ਇਹੀ ਕਾਰਨ ਸੀ, ਭਰਮ ਗਿਆਨੀਆਂ ਦਾ ਇਨ੍ਹਾਂ ਉਪਰੋਕਤ ਸਵਾਲਾਂ ਨੂੰ ਵਿਚਾਰਨ ਸਮੇਂ ਕੇਵਲ ਗੁਰੂ ਨਾਨਕ ਦੇਵ ਜੀ ਤੋਂ ਬਿਨਾਂ, ਇਸ ਉਲਝੀ ਹੋਈ ਗੁੱਥੀ ਨੂੰ ਸਮਝਾਉਣ ਵਾਲਾ ਹੋਰ ਉਸ ਵੇਲੇ ਕੋਈ ਹੋਵੇ, ਐਸਾ ਸਬੂਤ ਨਹੀਂ ਮਿਲਦਾ। ਇਸੇ ਲਈ ਜੋਗੀਆਂ ਨੇ ਸਤਿਗੁਰੂ ਜੀ ਦੀ ਸਾਰੀ ਗੱਲ ਸੁਣ ਕੇ ਚੁੱਪ ਧਾਰੀ ਰੱਖੀ, ਕਿਉਂਕਿ ਜੋ ਕੁੱਝ ਉਹ ਸੁਣ ਰਹੇ ਸੀ, ਉਸ ਨਾਲ ਉਹ ਵੀ ਸਹਿਮਤ ਸਨ। ਕੋਈ ਵੀ ਟਿੱਪਣੀ ਜਾਂ ਕਿੰਤੂ ਜੋਗੀਆਂ ਵੱਲੋਂ ਕੀਤਾ ਹੋਇਆ ਇੱਥੇ ਮੌਜੂਦ ਨਹੀਂ ਹੈ। ਜਿਸ ਤੋਂ ਸਤਿਗੁਰੂ ਜੀ ਦੇ ਉੱਤਰਾਂ ਨਾਲ ਜੋਗੀਆਂ ਦੀ ਸਹਿਮਤੀ ਅਤੇ ਸੰਤੁਸ਼ਟੀ ਦਾ ਆਭਾਸ ਹੁੰਦਾ ਹੈ। ਸਤਿਗੁਰੂ ਜੀ ਹੋਰ ਵਿਸਥਾਰ ਨਾਲ ਜੋਗੀਆਂ ਨੂੰ ਸੁੰਨ ਬਾਰੇ ਗਿਆਨ ਕਰਵਾ ਰਹੇ ਹਨ।



**ਸੁੰਨ ਨਿਰੰਤਰਿ ਦੀਜੈ ਬੰਧੁ॥ ਉਡੈ ਨ ਹੰਸਾ ਪੜੈ ਨ ਕੰਧੁ॥**
**ਸਹਜ ਗੁਫਾ ਘਰੁ ਜਾਣੈ ਸਾਚਾ॥ ਨਾਨਕ ਸਾਚੇ ਭਾਵੈ ਸਾਚਾ॥੧੯॥**

ਜੋਗੀ ਸੁੰਨ ਸਮਾਧ ਨੂੰ ਸਭ ਤੋਂ ਵੱਡੀ ਉਪਲੱਬਧੀ ਜਾਂ ਟੀਚਾ ਮੰਨਦੇ ਸਨ ਪਰ ਗੁਰਮਤਿ ਅਨੁਸਾਰ ਸੁੰਨ ਤੋਂ ਬਾਅਦ ਹੀ ਗਿਆਨ ਪ੍ਰਾਪਤੀ ਦਾ ਕੰਮ ਸ਼ੁਰੂ ਹੁੰਦਾ ਹੈ। ਸੁੰਨ ਤਾਂ ਕੇਵਲ ਇੱਕ ਮਨ ਇੱਕ ਚਿੱਤ ਹੋ ਕੇ ਬੈਠ ਜਾਣਾ ਹੀ ਹੈ। ਗੁਰੂ ਦਾ ਉਪਦੇਸ਼ ਧਾਰਨ ਕਰਨ ਤੋਂ ਪਹਿਲਾਂ ਮਨ ਅਤੇ ਚਿੱਤ ਇੱਕ ਹੋ ਕੇ ਪੂਰੇ ਧਿਆਨ ਨਾਲ ਗੁਰੂ ਦਾ ਉਪਦੇਸ਼ ਗ੍ਰਹਿਣ ਕਰਨ। ਜਿੰਨਾ ਚਿਰ ਉਹ ਗੁਰ-ਉਪਦੇਸ਼ ਨਾਲ ਆਪਣੀ ਸੁਰਤ ਜੋੜ ਕੇ ਗੁਰ-ਉਪਦੇਸ਼ ਸੁਣਦੇ ਰਹਿੰਦੇ ਹਨ, ਗੁਰਮਤਿ ਅਨੁਸਾਰ ਇਹੀ ਸਹਜ-ਸਮਾਧ ਹੁੰਦੀ ਹੈ। **ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵ ਲਾਗੀ॥ ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ॥** ਇੱਥੇ ਭਗਤ ਰਵਿਦਾਸ ਜੀ ਆਪਣੀ **ਸਹਜ ਸਮਾਧੀ** ਦਾ ਬਿਓਰਾ ਦੇ ਰਹੇ ਹਨ ਕਿ ਮੇਰੇ ਧੰਨ ਭਾਗ ਹਨ, ਜੋ ਮੇਰੀ ਸੁਰਤ ਹੁਣ ਉਪਾਧੀ ਰਹਿਤ ਹੋ ਕੇ ਮਨ ਅੰਦਰ ਜੁੜ ਗਈ ਹੈ। ਹੁਣ ਮੇਰੇ ਹਿਰਦੇ ਵਿੱਚ ਬ੍ਰਹਮ-ਗਿਆਨ ਦਾ ਪੂਰਾ ਪ੍ਰਕਾਸ਼ ਹੈ ਅਤੇ ਮੈਨੂੰ ਜਨਮ-ਮਰਨ ਦਾ ਭੈਅ ਨਹੀਂ ਰਿਹਾ। ਮਰਨ ਦਾ ਤਾਂ ਕੇਵਲ ਭਰਮ ਹੀ ਸੀ ਜੋ ਗਿਆਨ ਦੀ ਰੌਸ਼ਨੀ ਵਿੱਚ ਹੁਣ ਨਹੀਂ ਰਿਹਾ। ਇੱਥੇ ਇਹ ਸਾਫ਼ ਸਿੱਧ ਹੋ ਗਿਆ ਹੈ ਕਿ ਗਿਆਨ ਪ੍ਰਾਪਤੀ ਤੋਂ ਬਿਨਾਂ ਸਮਾਧੀ ਲੱਗ ਹੀ ਨਹੀਂ ਸਕਦੀ। ਇਨ੍ਹਾਂ ਪੰਗਤੀਆਂ ਵਿੱਚ ਰਵਿਦਾਸ ਜੀ ਦਾ ਵਰਤਿਆ ਹੋਇਆ ਲਫਜ਼ **ਉਪਾਧਿ ਰਹਿਤ** ਵਿਸ਼ੇਸ਼ ਮਹੱਤਵ ਰੱਖਦਾ ਹੈ। ਜੋਗੀਆਂ ਦੀ ਸੁੰਨ ਸਮਾਧ ਉਪਾਧੀ ਰਹਿਤ ਨਹੀਂ ਹੁੰਦੀ। ਉਹ ਤਾਂ ਸਗੋਂ ਮਨ ਨੂੰ ਹਰ ਵੇਲੇ ਉਪਾਧੀ ਤੋਂ ਵਰਜਨ ਭਾਵ ਸੁਰਤ ਨੂੰ ਰੋਕਣ ਦੇ ਯਤਨ ਕਰਦੇ ਰਹਿੰਦੇ ਹਨ, ਪਰ ਜਦੋਂ ਗੁਰ-ਉਪਦੇਸ਼ ਸੁਣੀਦਾ, ਪੜ੍ਹੀਦਾ ਹੈ ਜਾਂ ਉਸ ਨੂੰ ਆਪਣੇ ਚਿੱਤ ਵਿੱਚ ਵਿਚਾਰੀਦਾ ਹੈ, ਉਸ ਸਮੇਂ ਮਨ ਅਤੇ ਚਿੱਤ ਇੱਕ ਜਗ੍ਹਾ ਰਹਿ ਕੇ ਹੀ ਕੰਮ ਕਰਦੇ ਹਨ। ਮਨ ਉਪਾਧੀ ਕਰਨ ਲਈ ਵਿਹਲਾ ਹੀ ਨਹੀਂ ਹੁੰਦਾ। ਉਪਾਧੀ ਤਾਂ ਮਨ ਵਿੱਚ ਉਦੋਂ ਜਾਗਦੀ ਹੈ ਜਦੋਂ ਇਹ ਵਿਹਲਾ ਹੋਵੇ। ਇਸੇ ਲਈ ਆਖਦੇ ਹਨ, **"An Ideal brain is devil's workshop"** ਵਿਹਲਾ ਦਿਮਾਗ ਸ਼ੈਤਾਨ ਦਾ ਕਾਰਖਾਨਾ ਹੈ। ਸੁੰਨ ਸਮਾਧ ਸਮੇਂ ਕਿਉਂਕਿ ਮਨ ਵਿਹਲਾ ਹੁੰਦਾ ਹੈ, ਇਸ ਕਰਕੇ **ਉਪਾਧੀ ਰਹਿਤ** ਉਸ ਸਮੇਂ ਇਸ ਦਾ ਹੋ ਜਾਣਾ ਸੰਭਵ ਹੀ ਨਹੀਂ।

ਪਰ ਗੁਰਮਤਿ ਅਨੁਸਾਰ ਗੁਰ-ਸ਼ਬਦ ਦੇ ਗਿਆਨ ਨਾਲ ਮਨ ਨੂੰ ਸਮਝਾ ਕੇ, ਸੰਸਾਰੀ ਪਦਾਰਥਾਂ ਦੀ ਭੁੱਖ ਤੋਂ ਇਸ ਨੂੰ ਮੁਕਤ ਕਰਨ ਲਈ ਸੰਤੋਖ ਧਾਰਨ ਕਰਨਾ ਪਹਿਲਾ ਪੜਾਅ ਹੈ। ਸੰਤੋਖੀ ਮਨ ਮਾਇਕ ਪਦਾਰਥਾਂ ਪਿੱਛੇ ਨਹੀਂ ਭੱਜਿਆ ਕਰਦਾ। ਇਸ ਤਰੀਕੇ ਨਾਲ ਗੁਰਮੁਖ, ਗੁਰਮਤਿ ਦੇ ਗਿਆਨ ਮਾਰਗ ਤੇ ਚਲਦਾ ਹੋਇਆ, ਨਿਰੰਤਰ ਅੱਗੇ ਵੱਧਦਾ ਰਹਿੰਦਾ ਹੈ ਅਤੇ ਆਪਣੀ ਸੁਰਤ ਨੂੰ ਵੀ ਨਿਰੰਤਰ ਗੁਰ-ਉਪਦੇਸ਼ ਨਾਲ ਜੁੜੀ ਰਹਿਣ ਵਾਸਤੇ ਸਮਝਾ ਕੇ ਰੱਖਦਾ ਹੈ। ਮਨ ਗੁਰ-ਸ਼ਬਦ ਨਾਲ ਜੁੜਿਆ ਹੋਣ ਕਰਕੇ, ਮਾਇਆ ਦੀ ਕਲਪਨਾ ਨਹੀਂ ਕਰਦਾ। ਇਸ ਲਈ ਇਸ ਨੂੰ ਦੂਸਰੇ ਜਨਮ ਵਿੱਚ ਨਹੀਂ ਪਾਇਆ ਜਾ ਸਕਦਾ। ਸਹਿਜ ਅਵਸਥਾ ਵਿੱਚ ਮਨ ਹਿਰਦੇ (ਨਿਜ ਘਰ) ਨੂੰ ਹੀ ਸਾਚੇ ਦਾ ਘਰ ਜਾਣ (ਸਮਝ) ਲੈਂਦਾ ਹੈ। ਇਸ ਲਈ ਸੱਚ ਨਾਲ ਜੁੜਿਆ ਹੋਇਆ ਮਨ ਸੱਚੇ ਸਾਹਿਬ ਨੂੰ ਭਾਅ ਜਾਂਦਾ ਹੈ, ਚੰਗਾ ਲੱਗ ਪੈਂਦਾ ਹੈ ਅਤੇ ਪ੍ਰਮੇਸ਼ਰ ਉਸ ਨੂੰ ਆਪਣੇ ਖਜ਼ਾਨੇ ਵਿੱਚ ਪਾ ਲੈਂਦਾ ਹੈ।

**ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ॥**
**ਕਿਸੁ ਕਾਰਣਿ ਇਹੁ ਭੇਖੁ ਨਿਵਾਸੀ॥**
**ਕਿਸੁ ਵਖਰ ਕੇ ਤੁਮ ਵਣਜਾਰੇ॥**
**ਕਿਉ ਕਰਿ ਸਾਥੁ ਲੰਘਾਵਹੁ ਪਾਰੇ॥੧੭॥**

ਪਿੱਛੇ ਚੌਧਵੇਂ ਪਦੇ ਵਿੱਚ ਕੀਤੇ ਹੋਏ ਜੋਗੀਆਂ ਦੇ ਪ੍ਰਸ਼ਨਾਂ ਦੇ ਉੱਤਰ ਸਤਿਗੁਰੂ ਜੀ ਨੇ ਗੁਰਮਤਿ ਦੀ ਦ੍ਰਿਸ਼ਟੀ ਨਾਲ ਦਿੱਤੇ ਹਨ, ਜਿਹੜੇ ਕਿ ਸਹੀ ਸੱਚ ਨੂੰ ਪ੍ਰਗਟ ਕਰਦੇ ਹਨ। ਜੋਗੀਆਂ ਕੋਲ ਇਨ੍ਹਾਂ ਪ੍ਰਸ਼ਨਾਂ ਦੇ ਉੱਤਰਾਂ ਨੂੰ ਮੰਨ ਕੇ ਇਨ੍ਹਾਂ ਅੱਗੇ ਸਿਰ ਝੁਕਾ ਦੇਣ ਤੋਂ ਇਲਾਵਾ ਕੋਈ ਰਸਤਾ ਨਹੀਂ ਬਚਿਆ। ਇਸੇ ਲਈ ਜੋਗੀਆਂ ਦਾ ਮੁਖੀ ਲੋਹਾਰੀਪਾ ਇਕ ਨਵੇਂ ਪ੍ਰਸ਼ਨ ਦੁਆਰਾ ਸ਼ੰਕਾ ਪ੍ਰਗਟ ਕਰਦਾ ਹੋਇਆ ਆਖਦਾ ਹੈ ਕਿ ਮੈਨੂੰ ਸਮਝ ਨਹੀਂ ਆ ਰਹੀ, ਕਿ ਇੱਕ ਪਾਸੇ ਤਾਂ ਤੁਸੀਂ ਘਰ ਬਾਰ ਛੱਡ ਕੇ ਜੰਗਲਾਂ ਵਿੱਚ ਜਾਂ ਤੀਰਥਾਂ ਉੱਤੇ ਘੁੰਮਦੇ ਰਹਿਣ ਦੇ ਖਿਲਾਫ ਹੋ ਅਤੇ ਦੂਜੇ ਪਾਸੇ ਤੁਸੀਂ ਖੁਦ ਘਰ ਬਾਰ ਛੱਡ ਕੇ ਉਦਾਸੀ ਹੋਏ ਫਿਰਦੇ ਹੋ। ਇਨ੍ਹਾਂ ਦੋਹਾਂ ਗੱਲਾਂ (ਹਾਲਤਾਂ) ਵਿੱਚ ਕੀ ਭੇਦ ਹੈ।

ਜੋਗੀਆਂ ਦਾ ਕਹਿਣਾ ਹੈ ਕਿ ਅਸੀਂ ਇੰਨਾ ਤਾਂ ਕਹਿ ਸਕਦੇ ਹਾਂ ਕਿ ਤੀਰਥਾਂ ਉੱਤੇ ਜਾਂ ਜੰਗਲਾਂ ਵਿੱਚ ਸਿਆਣਿਆਂ ਬੰਦਿਆਂ ਨਾਲ ਮਿਲ ਬੈਠ ਕੇ ਗਿਆਨ ਚਰਚਾ ਦੁਆਰਾ ਗਿਆਨ ਵਿੱਚ ਵਾਧਾ ਕੀਤਾ ਜਾ ਸਕਦਾ ਹੈ, ਪਰ ਇਸ ਦੀ ਤਾਂ ਉਤਨੀ ਦੇਰ ਹੀ ਲੋੜ ਮੰਨੀ ਜਾ ਸਕਦੀ ਹੈ ਜਦੋਂ ਤੱਕ ਗਿਆਨ ਅਧੂਰਾ ਹੋਵੇ। ਤੁਸੀਂ ਤਾਂ ਪੂਰਨ ਗਿਆਨ ਦੇ ਧਨੀ ਹੋਣ ਕਰਕੇ, ਇਹ ਦਲੀਲ ਵੀ ਨਹੀਂ ਦੇ ਸਕਦੇ।

ਅਸਲ ਵਿੱਚ ਇਹੀ ਸਵਾਲ ਸਤਿਗੁਰੂ ਜੀ ਵੱਲੋਂ ਜੋਗੀਆਂ ਤੋਂ ਪੁੱਛਿਆ ਗਿਆ ਸੀ। ਜਿਹੜਾ ਇਸ ਚਰਚਾ ਦਾ ਸਭ ਤੋਂ ਮੁੱਢਲਾ ਸਵਾਲ ਹੈ ਅਤੇ ਸਾਰੀ ਗੋਸ਼ਟੀ ਦਾ ਕੇਂਦਰ ਬਿੰਦੂ ਹੈ। ਜੋਗੀਆਂ ਕੋਲ ਜਿਸ ਦਾ ਕੋਈ ਉੱਤਰ ਨਹੀਂ ਸੀ। ਸਵਾਲ ਇਹ ਸੀ **ਕਿਆ ਭਵੀਐ ਸਚਿ ਸੂਚਾ ਹੋਇ** ਲਫ਼ਜ਼ ਦਾ ਅਰਥ ਜੋਗੀਆਂ ਨੇ ਗੁਰਮੁਖੀ ਭਾਸ਼ਾ ਦੀ ਥਾਂ ਸੰਸਾਰੀ ਭਾਸ਼ਾ ਵਾਲਾ ਮੰਨ ਲਿਆ। ਇਸ ਲਈ ਸ਼ਬਦ-ਭੇਦ ਕਾਰਨ ਅਸਲੀ ਮਾਰਗ ਤੋਂ ਭਟਕ ਕੇ ਜੋਗੀ ਦਿਸ਼ਾਹੀਣ ਹੋ ਗਏ। ਜੋਗੀਆਂ ਨੇ ਮਨ ਨੂੰ ਸੰਸਾਰ ਵੱਲੋਂ ਮੋੜ ਕੇ ਪ੍ਰਮੇਸ਼ਰ ਵੱਲ ਲਿਆਉਣ ਲਈ; ਘਰ-ਬਾਰ ਛੱਡ ਕੇ ਮਾਇਆ ਦਾ ਮੋਹ ਹਿਰਦੇ ਵਿੱਚੋਂ ਸਮਾਪਤ ਹੋ ਜਾਵੇਗਾ, ਨੂੰ ਮੰਨ ਲਿਆ ਅਤੇ ਗਿਆਨ ਪ੍ਰਾਪਤੀ ਦਾ ਸਾਧਨ ਸੁੰਨ ਸਮਾਧ ਨੂੰ ਬਣਾ ਲਿਆ। ਜਿਸ ਵਿੱਚ ਉਨ੍ਹਾਂ ਨੂੰ ਕੋਈ ਸਫਲਤਾ ਨਹੀਂ ਮਿਲ ਸਕੀ। ਇਸੇ ਲਈ ਇਸ ਸਵਾਲ ਅੱਗੇ ਜੋਗੀ ਲਾ-ਜਵਾਬ ਹੋ ਗਏ। ਸਤਿਗੁਰੂ ਜੀ ਦੇ ਸਾਹਮਣੇ ਜੋਗੀਆਂ ਨੇ ਮੰਨ ਲਿਆ ਕਿ ਜੋ ਕੁੱਝ ਅਸੀਂ ਕਰ ਰਹੇ ਹਾਂ ਜਾਂ ਜਿਸ ਰਸਤੇ ਉੱਤੇ ਚਲ ਕੇ ਅਸੀਂ ਮੁਕਤੀ ਪ੍ਰਾਪਤ ਕਰ ਲੈਣਾ ਚਾਹੁੰਦੇ ਹਾਂ, ਜਾਂ ਸਾਡੇ ਵੱਡੇ ਵਡੇਰੇ ਕਰ ਲੈਣਾ ਚਾਹੁੰਦੇ ਹਨ, ਇਸ ਰਸਤੇ ਮੁਕਤੀ ਪ੍ਰਾਪਤ ਹੋਣੀ ਸੰਭਵ ਹੀ ਨਹੀਂ ਹੈ। ਸਤਿਗੁਰੂ ਜੀ ਤੋਂ ਜੋਗੀਆਂ ਦਾ ਇਹ ਪ੍ਰਸ਼ਨ ਕਰਨ ਪਿੱਛੇ ਕਾਰਨ ਇਹ ਸੀ ਕਿ ਜਿਹੜਾ ਆਦਮੀ ਖੁਦ ਘਰ-ਬਾਰ (ਗ੍ਰਸਤੀ) ਛੱਡ ਕੇ ਬਾਹਰ ਘੁੰਮਣ

ਫਿਰਨ ਦੇ ਖਿਲਾਫ ਹੋਵੇ ਤੇ ਫਿਰ ਖੁਦ ਵੀ ਆਪ ਉਹੀ ਕੰਮ ਕਰਦਾ ਹੋਵੇ, ਉਸ ਨੂੰ ਸਹੀ ਕਿਵੇਂ ਮੰਨਿਆ ਜਾ ਸਕਦਾ ਹੈ। ਇਹੀ ਵਾਕ ਸਵਾਲ ਜਾਂ ਸ਼ੰਕਾ ਜੋਗੀਆਂ ਕੋਲ ਬਚਿਆ ਸੀ ਜਿਹੜਾ ਕਿ ਉਨ੍ਹਾਂ ਨੇ ਸਤਿਗੁਰੂ ਜੀ ਅੱਗੇ ਪੇਸ਼ ਕਰਕੇ ਉਸ ਦਾ ਉੱਤਰ ਮੰਗਿਆ। **ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ** ਲੋਹਾਰੀਪਾ ਪੁੱਛ ਰਿਹਾ ਹੈ ਕਿ ਤੁਸੀਂ ਆਪਣਾ ਘਰ-ਗ੍ਰਹਿਸਥ ਛੱਡ ਕੇ ਬਾਹਰ ਕਿਉਂ ਫਿਰਦੇ ਹੋ। **ਕਿਸੁ ਕਾਰਣਿ ਇਹੁ ਭੇਖੁ ਨਿਵਾਸੀ** ਇਹ ਭੇਖ ਧਾਰਨ ਕਰਨ ਪਿੱਛੇ ਕੀ ਰਾਜ਼ ਹੈ। **ਕਿਸੁ ਵਖਰ ਕੇ ਤੁਮ ਵਣਜਾਰੇ** ਅਜਿਹੀ ਕਿਹੜੀ ਵਸਤੂ ਹੈ ਜਿਸ ਦਾ ਤੁਸੀਂ ਵਣਜ ਕਰਦੇ ਹੋ ਜਾਂ ਤੁਹਾਨੂੰ ਵਣਜ ਕਰਨ ਦੀ ਲੋੜ ਹੈ। **ਕਿਉਂ ਕਰਿ ਸਾਥੁ ਲੰਘਾਵਹੁ ਪਾਰੇ** ਤੁਸੀਂ ਆਪਣੇ ਪੰਥ ਦੇ ਧਾਰਨੀਆਂ ਨੂੰ ਕਿਸ ਤਰੀਕੇ ਨਾਲ ਸੰਸਾਰ ਸਾਗਰ ਤੋਂ ਪਾਰ ਕਰੋਗੇ।

ਸਤਿਗੁਰੂ ਜੀ ਨੇ ਆਪਣੇ ਇਸ ਦੇਸ਼-ਵਿਦੇਸ਼ ਦੇ ਦੌਰੇ ਨੂੰ ਗਿਆਨ ਪ੍ਰਾਪਤੀ ਦਾ ਸਾਧਨ ਬਣਾਇਆ ਹੁੰਦਾ, ਤਾਂ ਜੋਗੀਆਂ ਦੇ ਤਰਕ ਆਪਣੀ ਜਗ੍ਹਾ ਠੀਕ ਸਨ, ਪਰ ਸਤਿਗੁਰੂ ਜੀ ਤਾਂ ਉਲਟਾ ਸੱਚਾ ਉਪਦੇਸ਼ ਦੇਣ ਲਈ ਘਰ-ਬਾਰ ਛੱਡ ਕੇ ਨਿਕਲੇ ਸਨ। ਤਾਂ ਕਿ ਦੀਵੇ ਨਾਲ ਦੀਵਾ ਜਗਾ ਕੇ ਇਸ ਬ੍ਰਹਮ-ਗਿਆਨ ਦੀ ਰੌਸ਼ਨੀ ਨਾਲ ਸਾਰੇ ਸੰਸਾਰ ਦੇ ਮਨੁੱਖੀ ਹਿਰਦਿਆਂ ਨੂੰ ਰੌਸ਼ਨ ਕੀਤਾ ਜਾ ਸਕੇ ਅਤੇ ਇਸ ਵਿਚਾਰਧਾਰਾ ਦੀ ਬਾਕਾਇਦਾ ਇੱਕ ਤਕੜੀ ਜੱਥੇਬੰਦੀ ਬਣਾਈ ਜਾਵੇ, ਜਿਹੜੀ ਕਿ ਇਸ ਵਿਚਾਰਧਾਰਾ ਉੱਤੇ ਪਰਦਾ ਪਾਊ ਕੋਸ਼ਿਸ਼ਾਂ ਨੂੰ ਨਾਕਾਮ ਬਣਾਉਂਦੀ ਰਹੇ।



**ਕੁਦਰਤ ਵਿੱਚ ਦਖਲ ਦੇਣਾ**
**ਵਿਕਾਸ ਕਹਾਉਂਦਾ ਹੈ।**
**ਅਤੇ**
**ਕੁਦਰਤ ਅਨੁਸਾਰ ਚੱਲਣਾ ਹੀ**
**ਵਿਗਾਸ ਕਹਾਉਂਦਾ ਹੈ।**

**ਗੁਰਮੁਖਿ ਖੋਜਤ ਭਏ ਉਦਾਸੀ॥ ਦਰਸਨ ਕੈ ਤਾਈ ਭੇਖ ਨਿਵਾਸੀ॥**
**ਸਾਚ ਵਖਰ ਕੇ ਹਮ ਵਣਜਾਰੇ॥ ਨਾਨਕ ਗੁਰਮੁਖਿ ਉਤਰਸਿ ਪਾਰੇ॥੧੮॥**

ਸਤਿਗੁਰੂ ਜੀ ਨੇ ਜੋਗੀਆਂ ਨੂੰ ਦੱਸਿਆ ਕਿ ਮੈਂ ਤਾਂ ਗੁਰਮੁਖਾਂ ਦੀ ਭਾਲ ਵਿੱਚ ਘਰ-ਬਾਰ ਛੱਡਣ ਲਈ ਬੇਵੱਸ ਹੋਇਆ ਹਾਂ, ਕਿਉਂਕਿ ਅੱਜ ਸੰਸਾਰ ਦੇ ਸਾਰੇ ਅਖੌਤੀ ਧਰਮ ਪ੍ਰਚਾਰਕ, ਸੱਚ (ਪ੍ਰਮੇਸ਼ਰ) ਪ੍ਰਾਪਤੀ ਦੀ ਇਸ ਸਹੀ ਵਿਚਾਰਧਾਰਾ ਨੂੰ ਜਾਣ ਬੁੱਝ ਕੇ ਤੋੜ-ਮਰੋੜ ਕੇ ਪੇਸ਼ ਕਰ ਰਹੇ ਹਨ। ਜਿਸ ਨਾਲ ਆਮ ਲੋਕਾਂ ਦੇ ਜੀਵਨ ਨਸ਼ਟ ਹੋ ਰਹੇ ਹਨ। ਭਗਤਾਂ ਦੇ ਪਿੱਛੋਂ ਇੰਨੀ ਤੇਜ਼ੀ ਨਾਲ ਇਸ ਵਿਚਾਰਧਾਰਾ ਦੇ ਲੁਪਤ ਹੋ ਜਾਣ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਅਖੌਤੀ ਧਰਮ ਪ੍ਰਚਾਰ ਦੀਆਂ ਸਾਰੀਆਂ ਸੰਸਥਾਵਾਂ ਅਸਲ ਵਿੱਚ ਇਸ ਦਾ ਪ੍ਰਚਾਰ ਨਹੀਂ ਸੀ ਕਰਨਾ ਚਾਹੁੰਦੀਆਂ। ਜਿਸ ਪਿੱਛੇ ਕਾਰਨ ਉਨ੍ਹਾਂ ਪ੍ਰਚਾਰਕਾਂ ਦੀਆਂ ਆਪਣੇ ਅੰਦਰ ਸਾਂਭ ਕੇ ਰੱਖੀਆਂ ਹੋਈਆਂ ਖੋਟਾਂ (ਕਮੀਆਂ) ਸਨ। ਇਹ ਵਿਚਾਰਧਾਰਾ ਨਾ ਤਾਂ ਕਿਸੇ ਨਾਲ ਭੇਦਭਾਵ ਰੱਖਦੀ ਹੈ ਅਤੇ ਨਾ ਹੀ ਕਿਸੇ **ਕਮੀ ਜਾਂ ਗਲਤੀ** ਨਾਲ ਕਿਸੇ ਵੀ ਕੀਮਤ ਤੇ ਕੋਈ ਸਮਝੌਤਾ ਕਰਦੀ ਹੈ। ਇਸੇ ਲਈ **ਖੰਨਿਅਹੁ ਤਿਖੀ ਵਾਲਹੁ ਨਿਕੀ** ਵਿਚਾਰਧਾਰਾ ਤੇ ਚੱਲਣਾ ਅਤਿ ਕਠਿਨ ਤਾਂ ਜਰੂਰ ਹੈ ਪਰ ਅਸੰਭਵ ਨਹੀਂ। ਜਨਮ ਮਰਨ ਦਾ ਗੇੜ (ਜਮ ਦਾ ਭੈਅ) ਮਿਟਾ ਦੇਣ ਵਾਲੀ ਇਹ ਵਿਚਾਰਧਾਰਾ ਆਪਣੀ ਪੂਰੀ ਕੀਮਤ ਬਦਲੇ ਹੀ ਪ੍ਰਾਪਤ ਹੋਇਆ ਕਰਦੀ ਹੈ। ਦੋਹਾਂ ਹੱਥਾਂ ਵਿੱਚ ਲੱਡੂ ਫੜੀ ਰੱਖਣ ਦੀ ਇੱਛਾ ਰੱਖਣ ਵਾਲੇ ਲੋਕ ਸੰਸਾਰੀ ਮੱਤਾਂ ਦੇ ਧਾਰਨੀ, ਆਪਣੀਆਂ ਕਮੀਆਂ ਛੁਪਾਉਣ ਲਈ ਇਸ ਮੱਤ ਦਾ ਤੋੜ ਮਰੋੜ ਕੇ ਆਪਣੇ ਮਨ ਭਾਉਂਦਾ ਸਰੂਪ ਬਣਾਉਂਦੇ ਰਹਿੰਦੇ ਹਨ, ਤਾਂ ਕਿ ਇਹ ਸਿੱਧ ਕੀਤਾ ਜਾ ਸਕੇ ਕਿ ਉਨ੍ਹਾਂ ਦੀਆਂ ਆਪਣੀਆਂ ਮੱਤਾਂ ਵਿੱਚ ਕੋਈ ਕਮੀ ਨਹੀਂ ਹੈ। ਇਹੀ ਕਾਰਨ ਹੈ ਕਿ ਹੁਣ ਸਮੇਂ ਦੀ ਲੋੜ ਅਨੁਸਾਰ ਆਪਣੇ ਗ੍ਰਹਿਸਥੀ ਸੁੱਖਾਂ ਦਾ ਤਿਆਗ ਕਰਕੇ ਪਰਉਪਕਾਰ ਦੇ ਇਸ ਹਵਨ ਵਿੱਚ ਉਨ੍ਹਾਂ ਸੁੱਖਾਂ ਦੀ ਆਹੂਤੀ ਦੇ ਕੇ, ਸੰਸਾਰ ਦੇ ਗੁਰਮੁੱਖਾਂ ਨੂੰ ਲਾਮਬੰਦ ਕੀਤਾ ਜਾਵੇ ਤਾਂ ਕਿ ਇਨ੍ਹਾਂ ਸੰਸਾਰੀ ਮੱਤਾਂ ਦੇ ਕੁ-ਗਿਆਨ ਦੇ ਪ੍ਰਚਾਰ ਦਾ ਪ੍ਰਭਾਵ, ਇਸ ਪ੍ਰਮੇਸ਼ਰ ਦੀ ਮੱਤ ਉੱਤੇ ਪੈਣ ਤੋਂ ਰੋਕਿਆ ਜਾ ਸਕੇ।

**ਗੁਰਮੁਖਿ ਖੋਜਤ ਭਏ ਉਦਾਸੀ** ਅਸੀਂ ਇਸੇ ਲਈ ਗੁਰਮੁਖਾਂ ਦੀ ਖੋਜ ਕਾਰਨ ਘਰ-ਬਾਰ ਛੱਡ ਕੇ ਸਾਰੇ ਭਾਰਤ ਦੇ ਕੋਨੇ-ਕੋਨੇ ਵਿੱਚ ਜਾਵਾਂਗੇ। ਤੁਹਾਡੇ ਨਾਲ ਗੋਸ਼ਟੀ ਕਰਨ ਪਿੱਛੇ ਵੀ ਸਾਡਾ ਇਹੀ ਮੰਤਵ ਹੈ ਕਿ ਆਪਾਂ ਸਾਰੇ ਇਕੱਠੇ ਹੋ ਕੇ ਇਸ ਵਿਚਾਰਧਾਰਾ ਨੂੰ ਪਹਿਲਾਂ ਆਪ ਸਮਝੀਏ ਤੇ ਉਸ ਤੋਂ ਬਾਅਦ ਸੰਸਾਰੀ ਲੋਕਾਂ ਨੂੰ ਇਸ ਤੋਂ ਜਾਣੂ ਕਰਵਾ ਕੇ ਆਪਣਾ ਅਤੇ ਉਨ੍ਹਾਂ ਲੋਕਾਂ ਦਾ ਜੀਵਨ ਸਫ਼ਲ ਕਰਨ ਵਿੱਚ ਜੁਟ ਜਾਈਏ।

**ਦਰਸਨ ਕੈ ਤਾਈ ਭੇਖ ਨਿਵਾਸੀ** ਇਹ ਭੇਖ ਧਾਰਨ ਕਰਨ ਪਿੱਛੇ ਸਾਡਾ ਮਨੋਰਥ ਗੁਰਮੁਖਾਂ ਵਿੱਚੋਂ ਪ੍ਰਮੇਸ਼ਰ ਦੇ ਦਰਸ਼ਨ ਕਰਨਾ ਹੈ। ਗੁਰਮੁਖ ਦੇ ਹਿਰਦੇ ਵਿੱਚ ਜਾਂ ਸੰਤ ਦੇ ਹਿਰਦੇ ਵਿੱਚ ਪ੍ਰਮੇਸ਼ਰ ਆਪ ਵੱਸਦਾ ਹੁੰਦਾ ਹੈ। **ਕਹਿ ਕਬਰਿ ਅਬ ਜਾਨਿਆ ਸੰਤਨ ਰਿਦੈ ਮਝਾਰਿ॥ ਸੇਵਕ ਸੋ ਸੇਵਾ ਭਲੇ ਜਿਹ ਘਟ ਬਸੈ ਮੁਰਾਰਿ॥** ਇਸੇ ਲਈ ਅਸੀਂ ਗੁਰਮੁਖਾਂ ਦੇ ਦਰਸ਼ਨਾਂ ਲਈ ਨਿਕਲੇ ਹਾਂ। **"ਸਾਚ ਵਖਰ ਕੇ ਹਮ ਵਣਜਾਰੇ"** ਉਸੇ ਸੱਚੇ ਗਿਆਨ ਦਾ ਅਸੀਂ ਗੁਰਮੁਖਾਂ ਨਾਲ ਵਣਜ ਕਰਦੇ ਹਾਂ, ਜਾਂ ਕਰਨ ਦੀ ਇੱਛਾ ਰੱਖਦੇ ਹਾਂ, ਕਿਉਂਕਿ ਗੁਰਮੁਖ ਹੀ ਕੇਵਲ ਇਸ ਭਵ-ਸਾਗਰ ਤੋਂ ਤਰਨਤਾਰਨ ਦੇ ਸਮਰੱਥ ਹੁੰਦੇ ਹਨ। **ਨਾਨਕ ਗੁਰਮੁਖਿ ਉਤਰਸਿ ਪਾਰੇ॥**



**ਕਿਤੁ ਬਿਧਿ ਪੁਰਖਾ ਜਨਮ ਵਟਾਇਆ॥**
**ਕਾਹੇ ਕਉ ਤੁਝੁ ਇਹੁ ਮਨੁ ਲਾਇਆ॥**
**ਕਿਤੁ ਬਿਧਿ ਆਸਾ ਮਨਸਾ ਖਾਈ॥**
**ਕਿਤੁ ਬਿਧਿ ਜੋਤਿ ਨਿਰੰਤਰਿ ਪਾਈ॥**
**ਬਿਨੁ ਦੰਤਾ ਕਿਉ ਖਾਈਐ ਸਾਰੁ॥**
**ਨਾਨਕ ਸਾਚਾ ਕਰਹੁ ਬੀਚਾਰ॥੧੯॥**

ਜੋਗੀਆਂ ਦਾ ਮੁਖੀ ਲੋਹਾਰੀਪਾ ਸਤਿਗੁਰੂ ਜੀ ਦੇ ਉੱਤਰਾਂ ਨਾਲ ਸੰਤੁਸ਼ਟ ਹੋ ਗਿਆ, ਉਸ ਨੂੰ ਸਮਝ ਆ ਗਈ ਕਿ ਸਤਿਗੁਰੂ ਜੀ ਨੇ ਜਦੋਂ ਇਹ ਆਖਿਆ ਸੀ, **ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ** ਉਦੋਂ ਹੀ ਉਨ੍ਹਾਂ ਨੇ ਅਸਲ ਵਿੱਚ ਸਮਝਾ ਦਿੱਤਾ ਸੀ ਕਿ ਜਿਵੇਂ ਮੁਰਗਾਈ ਅਤੇ ਕਮਲ ਜਲ ਵਿੱਚ ਰਹਿੰਦੇ ਹੋਏ ਵੀ ਜਲ ਨਾਲ ਪੱਕਾ ਸੰਬੰਧ ਨਹੀਂ ਬਣਾਉਂਦੇ, ਇਸੇ ਤਰ੍ਹਾਂ ਗੁਰਮੁਖ ਵੀ ਸੰਸਾਰ ਵਿੱਚ ਰਹਿੰਦੇ ਹੋਏ ਸੰਸਾਰੀ ਕੰਮਕਾਰਾਂ ਨੂੰ, ਗੁਰਮਤਿ ਦੀ ਦ੍ਰਿਸ਼ਟੀ ਧਾਰਨ ਕਰਕੇ, ਕਰਿਆ ਕਰਦੇ ਹਨ। ਇਸੇ ਲਈ ਮਨਮੁਖ ਅਤੇ ਗੁਰਮੁਖ ਇੱਕੋ ਜਿਹੇ ਕੰਮ ਕਰਦੇ ਹੋਏ ਵੀ ਵੱਖਰੇ-ਵੱਖਰੇ ਰਹਿੰਦੇ ਹਨ। ਕਿਉਂਕਿ ਉਹ ਉਸੇ ਕੰਮ ਨੂੰ ਵੱਖਰੇ-ਵੱਖਰੇ ਦ੍ਰਿਸ਼ਟੀਕੋਣਾਂ ਨਾਲ ਕਰਿਆ ਕਰਦੇ ਹਨ।ਇੱਥੇ ਵੀ ਸਤਿਗੁਰੂ ਜੀ ਦਾ ਘਰ-ਬਾਰ ਛੱਡਣ ਬਾਰੇ ਦ੍ਰਿਸ਼ਟੀਕੋਣ ਜੋਗੀਆਂ ਨਾਲੋਂ ਵੱਖਰਾ ਹੈ। ਵੱਖਰੇ ਦ੍ਰਿਸ਼ਟੀਕੋਣ ਦਾ ਨਿਸ਼ਾਨਾ ਵੀ ਵੱਖਰਾ ਹੀ ਹੁੰਦਾ ਹੈ, ਇਸੇ ਲਈ ਦੋਹਾਂ ਨੂੰ ਇੱਕੋ ਦਿਸ਼ਾ ਵਿੱਚ ਜਾ ਰਹੇ ਨਹੀਂ ਮੰਨਿਆ ਜਾ ਸਕਦਾ। ਇਹੀ ਭੇਦ ਸੀ ਸਤਿਗੁਰੂ ਜੀ ਦੇ ਅਤੇ ਜੋਗੀਆਂ ਦੇ ਘਰ-ਬਾਰ ਛੱਡ ਕੇ ਬਾਹਰ ਜਾਣ ਦਾ। **ਕਿਤੁ ਬਿਧਿ ਪੁਰਖਾ ਜਨਮ ਵਟਾਇਆ** ਸਤਿਗੁਰੂ ਜੀ ਦੇ ਗਿਆਨ ਤੋਂ ਹੈਰਾਨ ਹੋ ਕੇ ਲੋਹਾਰੀਪਾ ਨੇ ਪੁੱਛਿਆ, ਕਿ ਤੁਸੀਂ ਇਹੋ ਜਿਹੀ ਅਵਸਥਾ, ਇਹੋ ਜਿਹਾ ਗਿਆਨ ਕਿਵੇਂ ਪ੍ਰਾਪਤ ਕਰ ਲਿਆ। ਅਸੀਂ ਜੋਗੀ ਲੋਕ ਸਾਰੇ ਭਾਰਤ ਵਿੱਚ ਘੁੰਮਦੇ ਰਹਿੰਦੇ ਹਾਂ, ਸਾਰੀਆਂ ਮੱਤਾਂ ਦੇ ਗਿਆਨ ਤੋਂ ਅਸੀਂ ਜਾਣੂ ਹਾਂ, ਪਰ ਤੁਹਾਡਾ ਇਹ ਬ੍ਰਹਮ ਗਿਆਨ ਜਿਸ ਦਾ ਜਵਾਬ ਦੁਨੀਆਂ ਵਿੱਚ ਨਹੀਂ ਮਿਲ ਸਕਦਾ, ਇਸ ਬ੍ਰਹਮ ਗਿਆਨ ਦਾ ਮੁਕਾਬਲਾ ਕਰ ਲੈਣਾ ਸੰਸਾਰ ਵਿੱਚ ਕਿਸੇ ਵੀ ਮੱਤ ਦੇ ਵੱਸ ਤੋਂ ਬਾਹਰ ਦੀ ਗੱਲ ਹੈ। ਤੁਸੀਂ ਤਾਂ ਆਪਣਾ ਜਨਮ ਹੀ ਵਟਾ ਲਿਆ ਹੈ, ਭਾਵ ਸੰਸਾਰੀ ਜਨਮ ਦੀ ਜਗ੍ਹਾ ਇਸ ਗਿਆਨ ਦੇ ਪ੍ਰਗਟ ਹੋ ਜਾਣ ਨਾਲ ਤੁਹਾਡਾ ਸਦਾ ਥਿਰ ਰਹਿਣ ਵਾਲਾ ਨਿਰੰਕਾਰੀ ਸਰੀਰ ਪ੍ਰਗਟ ਹੋ ਗਿਆ ਹੈ। ਜਿਸ ਦੇ ਪ੍ਰਗਟ ਹੋ ਜਾਣ ਪਿੱਛੋਂ ਇਸ ਪੰਜ ਤੱਤਾਂ ਦੇ ਸਰੀਰ ਦਾ ਹੋਣਾ ਜਾਂ ਨਾ ਹੋਣਾ ਕੋਈ ਮਹੱਤਵ ਨਹੀਂ ਰੱਖਦਾ। ਇਹ ਸਭ ਕੁੱਝ ਤੁਸੀਂ ਕਿਵੇਂ ਬਦਲ ਲਿਆ। **ਕਾਹੇ ਕਉ ਤੁਝੁ ਇਹੁ ਮਨੁ ਲਾਇਆ** ਅੱਗੇ ਜੋਗੀ ਹੋਰ ਪੁੱਛਦਾ ਹੋਇਆ ਬੋਲਿਆ ਕਿ ਤੁਸੀਂ ਆਪਣੇ ਮਨ ਨੂੰ ਕਿਸ ਚੀਜ਼ ਨਾਲ ਜੋੜ ਦਿੱਤਾ ਹੈ। ਜਿਸ ਵਿੱਚ ਕੋਈ ਸੰਸਾਰੀ ਫੁਰਨਾ ਉੱਠਦਾ ਹੀ ਨਹੀਂ। ਅਸੀਂ ਲੋਕ ਸਾਧਨਾ ਰਾਹੀਂ ਸਾਰੀ ਜ਼ਿੰਦਗੀ ਮਨ ਵਿੱਚੋਂ ਫੁਰਨੇ ਸਮਾਪਤ ਕਰ ਦੇਣ ਦੇ ਯਤਨ ਕਰਦੇ ਰਹਿੰਦੇ ਹਾਂ ਪਰ

ਮਨ ਦੇ ਬੂਹੇ ਬੰਦ ਨਹੀਂ ਹੁੰਦੇ। ਸਮਾਧੀ ਸਮੇਂ ਵੀ ਮਨ ਦੇ ਫੁਰਨੇ ਬੰਦ ਰੱਖਣ ਲਈ ਸਾਨੂੰ ਨਸ਼ਿਆਂ ਦਾ ਸਹਾਰਾ ਲੈਣਾ ਪੈਂਦਾ ਹੈ। ਜਿਸ ਨਾਲ ਥੋੜ੍ਹਾ ਬਹੁਤ ਆਰਜੀ ਅਸਰ ਉਨ੍ਹਾਂ ਫੁਰਨਿਆਂ ਦੇ ਬੰਦ ਕਰਨ ਲਈ ਸਹਾਈ ਹੁੰਦਾ ਹੈ। ਸਮਾਧੀ ਤੋਂ ਉਪਰੰਤ ਮਨ ਆਪਣੀ ਪਹਿਲੀ ਦਸ਼ਾ ਵਿੱਚ ਹੀ ਕਲਪਨਾ ਵਿੱਚ ਲੱਗ ਜਾਂਦਾ ਹੈ ਪਰ ਇਸ ਦੇ ਉਲਟ ਤੁਹਾਡਾ ਮਨ ਅਨਹਦ ਸੁੰਨ ਅਵਸਥਾ ਵਿੱਚ ਚਲਾ ਗਿਆ, ਸਾਡੇ ਲਈ ਬਹੁਤ ਹੈਰਾਨੀ ਵਾਲੀ ਗੱਲ ਹੈ। ਤੁਸੀਂ ਆਪਣਾ ਮਨ ਕਿੱਥੇ ਰੱਖ ਦਿੱਤਾ ਜਾਂ ਕਿਸ ਚੀਜ਼ ਨਾਲ ਬੰਨ ਦਿੱਤਾ, ਇਸ ਦੀ ਪੂਰੀ ਜਾਣਕਾਰੀ ਦਿਉ। **ਕਿਤੁ ਬਿਧਿ ਆਸਾ ਮਨਸਾ ਖਾਈ** ਤੁਸੀਂ ਆਪਣੀ ਆਸਾ ਤੇ ਮਨਸ਼ਾ ਕਿਵੇਂ ਖਾ ਲਈ, ਇਹ ਆਸਾ ਅਤੇ ਮਨਸ਼ਾ ਤਾਂ ਉਲਟਾ ਸੰਸਾਰ ਨੂੰ ਖਾ ਜਾਣ ਵਾਲੀ ਹੈ। ਇਹ ਮਾਇਆ ਦੀ ਮਮਤਾ ਤਾਂ ਨਾਗਣੀ ਹੈ, ਇਹ ਤਾਂ ਸਾਰੇ ਸੰਸਾਰ ਨੂੰ ਹੀ ਖਾ ਜਾਣ ਵਾਲੀ ਹੈ। ਤੁਸੀਂ ਉਸ ਨੂੰ ਕਿਵੇਂ ਖਾ ਗਏ। **ਕਿਤੁ ਬਿਧਿ ਜੋਤਿ ਨਿਰੰਤਰਿ ਪਾਈ** ਇਹ ਪ੍ਰਚੰਡ ਗਿਆਨ ਤੁਹਾਡੇ ਹਿਰਦੇ ਵਿੱਚ ਜੋ ਬਣਿਆ ਰਹਿੰਦਾ ਹੈ ਭਾਵ ਇੰਨੀ ਉੱਚ ਕੋਟੀ ਦੀ ਗਿਆਨ ਅਵਸਥਾ ਜੋ ਤੁਹਾਡੀ ਹਰ ਸਮੇਂ ਬਣੀ ਰਹਿੰਦੀ ਹੈ। ਇਸ ਪਿੱਛੇ ਕੀ ਕਾਰਨ ਹੈ। ਕਿਹੜੀ ਐਸੀ ਵਿਧੀ ਹੈ ਜਿਸ ਦੁਆਰਾ ਹਰ ਸਮੇਂ ਇਹ ਅਵਸਥਾ ਪ੍ਰਾਪਤ ਹੋ ਜਾਇਆ ਕਰਦੀ ਹੈ।

**ਬਿਨੁ ਦੰਤਾ ਕਿਉ ਖਾਈਐ ਸਾਰੁ** ਇੱਕ ਸਾਡੀ ਸ਼ੰਕਾ ਇਹ ਵੀ ਹੈ ਕਿ ਜੋ ਇਹ ਕਿਹਾ ਜਾਂਦਾ ਹੈ ਕਿ ਦੰਦਾਂ ਤੋਂ ਬਿਨਾਂ ਸਾਰ (ਲੋਹਾ) ਖਾਇਆ ਜਾ ਸਕਦਾ ਹੈ, ਉਸ ਦਾ ਅਰਥ ਕੀ ਹੈ। ਉਹ ਕਿਵੇਂ ਖਾਧਾ ਜਾਂਦਾ ਹੈ। ਇਸ ਸਾਰੀ ਸ਼ੰਕਾ ਦਾ ਸਮਾਧਾਨ ਆਪਣੇ ਸੱਚੇ ਉਪਦੇਸ਼ ਰਾਹੀਂ ਕਰਾਉ। **ਨਾਨਕ ਸਾਚਾ ਕਰਹੁ ਬੀਚਾਰੁ** ਜੋਗੀਆਂ ਨੇ ਆਖਿਆ।



**ਹੰਕਾਰ ਨੂੰ ਤਿਆਗ ਕੇ ਹੀ**
**ਖੋਜੀ ਬਣਿਆ ਜਾ ਸਕਦਾ ਹੈ।**

**ਸਤਿਗੁਰ ਕੈ ਜਨਮੇ ਗਵਨੁ ਮਿਟਾਇਆ॥**
**ਅਨਹਤਿ ਰਾਤੇ ਇਹੁ ਮਨੁ ਲਾਇਆ॥**
**ਮਨਸਾ ਆਸਾ ਸਬਦਿ ਜਲਾਈ॥**
**ਗੁਰਮੁਖਿ ਜੋਤਿ ਨਿਰੰਤਰਿ ਪਾਈ॥**
**ਤ੍ਰੈ ਗੁਣ ਮੇਟੇ ਖਾਈਐ ਸਾਰੁ॥**
**ਨਾਨਕ ਤਾਰੇ ਤਾਰਣਹਾਰੁ॥੨੦॥**

ਸਤਿਗੁਰੂ ਜੀ ਜੋਗੀ ਦੀ ਗੱਲ ਦਾ ਉੱਤਰ ਦਿੰਦੇ ਹੋਏ ਆਖਦੇ ਹਨ ਕਿ ਜਦੋਂ ਮਨ ਵਿੱਚ ਸਤਿਗੁਰ (ਗਿਆਨ) ਦਾ ਜਨਮ ਹੋ ਜਾਵੇ, ਭਾਵ ਹਿਰਦੇ ਵਿੱਚ ਪੂਰਨ ਗਿਆਨ ਦੀ ਰੌਸ਼ਨੀ ਪ੍ਰਗਟ ਹੋ ਜਾਵੇ ਫਿਰ ਮਨ, ਮਾਇਆ ਦੀ ਅਸਲੀਅਤ ਨੂੰ ਸਮਝਦਾ ਹੋਇਆ ਇਸ ਵੱਲ ਝਾਕਦਾ ਹੀ ਨਹੀਂ। ਉਹ ਇੱਕ ਰਸ ਹਿਰਦੇ (ਨਿਜ-ਘਰ) ਵਿੱਚ ਹੀ ਟਿਕਿਆ ਰਹਿੰਦਾ ਹੈ। ਇਸ ਅਵਸਥਾ ਵਿੱਚ ਤਾਂ ਗੁਰਮੁਖ ਸੰਸਾਰੀ ਲੋਕਾਂ ਨੂੰ ਮਾਇਆ ਤੋਂ ਬਚ ਕੇ ਰਹਿਣ ਦਾ ਉਪਦੇਸ਼ ਕਰਦਾ ਹੈ। ਉਹ ਇਸ ਮਾਇਆ ਦੀ ਖੇਡ ਨੂੰ ਦੇਖ ਰਿਹਾ ਹੁੰਦਾ ਹੈ। ਜਿਵੇਂ ਕਿ ਇਸ ਸ਼ਬਦ ਵਿੱਚ ਦੱਸਿਆ ਗਿਆ ਹੈ :

**ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ਰਾਮ॥**
**ਕੂੜੁ ਬੋਲਿ ਬਿਖੁ ਖਾਵਣੀ ਬਹੁ ਵਧਹਿ ਵਿਕਾਰਾ ਰਾਮ॥**
**ਬਹੁ ਵਧਹਿ ਵਿਕਾਰਾ ਸਹਸਾ ਇਹੁ ਸੰਸਾਰਾ ਬਿਨੁ ਨਾਵੈ ਪਤਿ ਖੋਈ॥**
**ਪੜਿ ਪੜਿ ਪੰਡਿਤ ਵਾਦੁ ਵਖਾਣਹਿ ਬਿਨੁ ਬੂਝੇ ਸੁਖੁ ਨ ਹੋਈ॥**
**ਆਵਣ ਜਾਣਾ ਕਦੇ ਨ ਚੂਕੈ ਮਾਇਆ ਮੋਹ ਪਿਆਰਾ॥**
**ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ॥**
**(ਪੰਨਾ ੫੭੦)**

ਉਪਰੋਕਤ ਪੰਗਤੀਆਂ ਵਿੱਚ ਮਾਇਆ ਨੂੰ ਦੁੱਖ ਰੂਪ ਆਖਿਆ ਗਿਆ ਹੈ। ਸੁੱਖਾਂ ਦੀ ਪ੍ਰਾਪਤੀ ਲਈ ਮਾਇਆ ਦਾ ਮੋਹ ਛੱਡਣਾ ਅਤਿ ਜ਼ਰੂਰੀ ਹੈ। ਮਾਇਆ ਇਕੱਠੀ ਕਰਨ ਲਈ ਝੂਠ ਬੋਲਦੇ ਰਹਿਣ ਕਰਕੇ ਵਿਕਾਰ ਵਧਦੇ ਫੂਲਦੇ ਰਹਿੰਦੇ ਹਨ। ਇਨ੍ਹਾਂ ਵਿਕਾਰਾਂ (ਅਵਗੁਣਾਂ) ਦੇ ਵਧਣ ਨਾਲ ਹੀ ਆਦਮੀ ਦੇ ਹਿਰਦੇ ਵਿੱਚ **ਭੈ** (ਚਿੰਤਾ) ਵਧਦੀ ਰਹਿੰਦੀ ਹੈ। ਗਿਆਨ ਤੋਂ ਬਿਨਾਂ ਆਦਮੀ ਨੂੰ ਥਾਂ-ਥਾਂ ਤੇ ਬੇਇੱਜ਼ਤੀ ਦਾ ਮੂੰਹ ਦੇਖਣਾ ਪੈਂਦਾ ਹੈ। ਪੰਡਿਤਾਂ ਨੇ ਪੜ੍ਹ-ਪੜ੍ਹ ਕੇ ਆਪਣੇ ਗਿਆਨ ਨੂੰ ਵਾਦ-ਵਿਵਾਦ ਦਾ ਵਿਸ਼ਾ ਤਾਂ ਬਣਾ ਲਿਆ ਪਰ ਆਪਣੇ ਆਚਰਣ ਨੂੰ ਸੁਧਾਰਨ ਹਿੱਤ ਕੋਈ ਉਪਰਾਲਾ ਨਹੀਂ ਕੀਤਾ। ਇਸ ਤਰ੍ਹਾਂ ਮਾਇਆ ਦਾ ਮੋਹ ਹਿਰਦੇ ਵਿੱਚ ਰੱਖ ਕੇ ਨਿਰਾ ਪੁਰਾ ਗ੍ਰੰਥਾਂ ਦੇ ਪੜ੍ਹਨ ਨਾਲ ਜੰਮਣਾ ਮਰਨਾ ਨਹੀਂ ਮਿਟਿਆ ਕਰਦਾ। ਇਹ ਤਾਂ ਸਭ ਖੋਟਾ ਵਪਾਰ, ਦੁੱਖ ਇਕੱਠੇ ਕਰਨ ਵਾਲਾ ਧੰਦਾ ਹੀ ਹੈ।

ਐਸਾ ਉਪਦੇਸ਼ ਉਦੋਂ ਹੀ ਮਨ ਅੰਦਰ ਪ੍ਰਗਟ ਹੁੰਦਾ ਹੈ ਜਦੋਂ ਮਨ ਅੰਦਰ ਪੂਰਨ ਗਿਆਨ ਦਾ ਪ੍ਰਕਾਸ਼ ਹੋ ਜਾਵੇ। ਉਪਦੇਸ਼ ਕਰਨ ਵਾਲੇ ਦਾ ਮਨ ਮਾਇਆ ਵੱਲ ਨਫਰਤ

ਦੀ ਦ੍ਰਿਸ਼ਟੀ ਨਾਲ ਹੀ ਦੇਖ ਸਕਦਾ ਹੈ। ਇਸ ਲਈ ਉਸ ਦੀ ਦ੍ਰਿਸ਼ਟੀ ਮਾਇਆ ਵੱਲ ਜਾਣ ਤੋਂ ਆਪਣੇ ਆਪ ਹੀ ਰੁਕ ਕੇ ਥਿਰ ਹੋ ਜਾਂਦੀ ਹੈ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਮਨ ਵਿਹਲਾ ਕਿਵੇਂ ਰਹਿ ਸਕਦਾ ਹੈ। ਇਸੇ ਲਈ ਇਸ ਨੂੰ **ਅਨਹਤ ਰਾਤੇ** ਅਨਹਦ ਸ਼ਬਦ ਨਾਲ ਜੋੜ ਲਿਆ ਜਾਂਦਾ ਹੈ। ਇਹ ਅਨਹਦ ਸ਼ਬਦ ਨਿਰੰਤਰ ਚਲਦਾ ਰਹਿਣ ਵਾਲਾ ਹੈ, ਕਦੇ ਬੰਦ ਨਹੀਂ ਹੁੰਦਾ। ਇਸ ਲਈ ਮਨ ਨਿਰੰਤਰ ਇਸ ਨਾਲ ਜੁੜ ਕੇ ਇਸ ਨੂੰ ਸੁਣ ਸਕਦਾ ਹੈ। ਇਦਾਂ ਕਰਨ ਵਾਲੇ ਗੁਰਮੁਖ ਦਾ ਮਨ ਪ੍ਰਮੇਸ਼ਰ ਦੀ ਸਾਰੀ ਖੇਡ (ਪ੍ਰਪੰਚ) ਨੂੰ ਸਮਝਦਾ ਰਹਿੰਦਾ ਹੈ ਅਤੇ ਇਹ ਸਿਲਸਿਲਾ ਉਦੋਂ ਤੱਕ ਚਲਦਾ ਰਹਿੰਦਾ ਹੈ ਜਦੋਂ ਤੱਕ ਸ੍ਰਿਸ਼ਟੀ ਦੀ ਖੇਡ ਚਲਦੀ ਰਹਿੰਦੀ ਹੈ। ਕਿਉਂਕਿ ਇਸ ਕੰਮ ਵਿੱਚ ਹੁਣ ਸਰੀਰ ਦੇ ਹੋਣ ਜਾਂ ਨਾ ਹੋਣ ਦਾ ਕੋਈ ਮਹੱਤਵ ਨਹੀਂ ਰਹਿੰਦਾ। ਸਰੀਰ ਦਾ ਮਹੱਤਵ ਤਾਂ ਗਿਆਨ ਪ੍ਰਚੰਡ ਹੋਣ ਤੱਕ ਹੀ ਸੀਮਿਤ ਹੈ।

ਗੁਰਮੁਖ ਦੇ ਹਿਰਦੇ ਵਿੱਚੋਂ ਮਾਇਆ ਦੀ ਲਾਲਸਾ ਨੂੰ ਗੁਰ-ਉਪਦੇਸ਼ ਸਾੜ ਕੇ ਰੱਖ ਦਿੰਦਾ ਹੈ ਅਤੇ ਹੁਣ ਗੁਰਮੁਖ ਨਿਰੰਤਰ ਗਿਆਨ ਸਰੂਪ, ਪ੍ਰਚੰਡ ਗਿਆਨ ਦੀ ਅਵਸਥਾ ਵਿੱਚ ਟਿਕਿਆ ਰਹਿੰਦਾ ਹੈ।

ਪਿਛਲੇ ਪਦੇ ਵਿੱਚ ਗੋਰਖ ਦੇ ਚੇਲੇ ਨੇ ਪੁੱਛਿਆ ਸੀ **ਬਿਨੁ ਦੰਤਾ ਕਿਉ ਖਾਈਐ ਸਾਰੁ** ਇਉਂ ਲੱਗਦਾ ਹੈ ਕਿ ਜੋਗੀਆਂ ਕੋਲ ਸੁਣੀਆਂ ਸੁਣਾਈਆਂ ਕੁੱਝ ਕਹਾਵਤਾਂ ਸਨ, ਜਿਨ੍ਹਾਂ ਨੂੰ ਉਹ ਆਮ ਲੋਕਾਂ ਵਿੱਚ ਆਖ ਕੇ ਆਪਣੇ ਵਡੱਪਣ ਦਾ ਪ੍ਰਦਰਸ਼ਨ ਕਰਦੇ ਰਹਿੰਦੇ ਸਨ ਪਰ ਉਨ੍ਹਾਂ ਕਹਾਵਤਾਂ ਪਿੱਛੇ ਛੁਪਿਆ ਰਹੱਸ ਉਹ ਵੀ ਨਹੀਂ ਸਨ ਜਾਣਦੇ। ਹੁਣ ਸੰਸਾਰੀ ਬੋਲੀ ਵਿੱਚ **ਸਾਰ** ਕਿਸੇ ਤੱਤ ਨੂੰ ਆਖਿਆ ਜਾਂਦਾ ਹੈ। ਆਮ ਕਰਕੇ ਲੋਹੇ ਨੂੰ ਵੀ ਸਾਰ ਮੰਨ ਲਿਆ ਗਿਆ ਹੈ। ਇਸ ਲਈ ਜੋਗੀ ਇਸ ਕਹਾਵਤ ਨੂੰ **ਲੋਹੇ ਦੇ ਚਨੇ ਚਬਾਉਣੇ** ਦੇ ਅਰਥਾਂ ਵਿੱਚ ਵਰਤਦੇ ਸਨ। ਜਦ ਕਿ **ਲੋਹੇ ਦੇ ਚਨੇ ਚਬਾਉਣੇ** ਦਾ ਅਰਥ ਇਹ ਨਹੀਂ ਕਿ ਸੱਚਮੁੱਚ ਹੀ ਕੋਈ ਲੋਹੇ ਦੇ ਚਨੇ ਖਾਣ ਦੀ ਗੱਲ ਹੁੰਦੀ ਹੈ, ਮੁਹਾਵਰਿਆਂ ਦਾ ਤਾਂ ਭਾਵ ਅਰਥ ਹੀ ਲਿਆ ਜਾਂਦਾ ਹੈ। ਇਸੇ ਨੂੰ ਗੁਰਬਾਣੀ ਵਿੱਚ ਸ਼ਬਦ ਭੇਦ ਮੰਨਿਆ ਹੈ। ਸ਼ਬਦ ਭੇਦ ਤੋਂ ਅਨਜਾਣ ਜੋਗੀ ਦੰਦਾਂ ਤੋਂ ਬਿਨਾਂ **ਸਾਰ** ਲੋਹਾ ਖਾਣ ਦੇ ਅਰਥਾਂ ਵਿੱਚ ਹੀ ਇਸ ਮੁਹਾਵਰੇ ਨੂੰ ਸਮਝ ਰਹੇ ਸਨ। ਪਰ ਸਤਿਗੁਰੂ ਜੀ ਨੇ **ਤ੍ਰੈ ਗੁਣ ਮੇਟੇ ਖਾਈਐ ਸਾਰੁ** ਆਖ ਕੇ ਇਸ ਦੇ ਭਾਵ ਅਰਥ ਸਮਝਾਏ ਹਨ। ਸਤਿਗੁਰੂ ਜੀ ਦਾ ਕਹਿਣਾ ਹੈ ਕਿ ਜਿੰਨਾ ਚਿਰ ਮਨ ਤ੍ਰੈ ਗੁਣੀ ਮਾਇਆ ਦੇ ਤਿਨਾਂ, **ਰਜੋ ਤਮੋ ਸਤੋ** ਗੁਣਾਂ ਅਧੀਨ ਕਰਮ ਧਰਮ ਵਿੱਚ ਉਲਝਿਆ ਰਹਿੰਦਾ ਹੈ। ਉਨ੍ਹਾਂ ਚਿਰ ਉਸ ਨੂੰ ਤਤ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ। ਭਾਵੇਂ ਉਹ ਰੋਜ ਗੁਰਬਾਣੀ ਸੁਣਦਾ ਪੜ੍ਹਦਾ ਵੀ ਕਿਉਂ ਨਾ ਰਹੇ। ਉਸ ਨੂੰ ਬਾਣੀ ਦੇ ਅਰਥ-ਭੇਦ ਦਾ ਗਿਆਨ ਨਹੀਂ ਹੋ ਸਕਦਾ। ਗੁਰਬਾਣੀ ਦੀ ਆਪਣੀ ਭਾਸ਼ਾ, ਸ਼ਾਸਤਰਾਂ ਦੀ ਭਾਸ਼ਾ ਨੂੰ ਗਲਤ ਸਿੱਧ ਕਰਦੀ ਹੈ। ਗੁਰਬਾਣੀ ਦੀ ਭਾਸ਼ਾ ਦੀ ਸਹੀ ਜਾਣਕਾਰੀ ਤੋਂ ਬਿਨਾਂ, ਗੁਰਬਾਣੀ ਵਿਚਲਾ ਤਤਸਾਰ ਨਹੀਂ ਵਿਚਾਰਿਆ (ਖਾਧਾ) ਜਾ ਸਕਦਾ। ਇਹੋ ਹੀ ਸਤਿਗੁਰੂ ਜੀ ਜੋਗੀਆਂ ਨੂੰ ਆਖ ਰਹੇ ਹਨ।

**ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ॥**
**ਚਉਥੇ ਪਦ ਕਉ ਜੋ ਨਰੁ ਚੀਨੈ ਤਿਨ੍ ਹੀ ਪਰਮ ਪਦ ਪਾਇਆ॥**
**ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੈ ਨਿਹਕਾਮਾ॥**
**ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮ ਰਾਮਾ॥**
**ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ॥**
**ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ॥**

ਇਹ **ਰਜੋ ਤਮੋ ਸਤੋ** ਗੁਣਾਂ ਦੇ ਤਹਿਤ ਤੀਰਥ ਬਰਤ ਨੇਮ ਸੁਚ ਸੰਜਮ ਕਰਨ ਵਾਲੇ ਲੋਕ, ਜਿੰਨਾ ਚਿਰ ਆਪਣੇ ਅੰਦਰੋਂ ਇਨ੍ਹਾਂ ਕੰਮਾਂ ਦੇ ਕਰਨ ਦੀ ਮਹੱਤਤਾ ਨੂੰ ਨਸ਼ਟ ਨਹੀਂ ਕਰ ਦਿੰਦੇ ਉਨਾਂ ਚਿਰ ਉਹ ਮਾਇਆ ਦੇ ਭਰਮ ਵਿੱਚ ਫਸੇ ਹੋਏ ਹੁੰਦੇ ਹਨ। ਇਸ ਭਰਮ ਨੂੰ ਮਿਟਾ ਦੇਣ ਤੋਂ ਬਾਅਦ ਹੀ ਉਹ ਤਤ-ਸਾਰ **ਗਿਆਨ ਭੋਜਨ** ਪ੍ਰਾਪਤ ਕਰ ਸਕਦੇ ਹਨ। ਜਿਸ ਮਨ (ਹਿਰਦੇ) ਵਿੱਚ ਗਿਆਨ ਦਾ ਦੀਪਕ ਜਲ ਜਾਵੇ, ਉਸ ਦੇ ਅੰਦਰੋਂ ਭਰਮ ਦਾ ਅੰਧਕਾਰ ਮਿਟ ਜਾਂਦਾ ਹੈ। ਉਹ ਰਜੋ ਤਮੋ ਸਤੋ ਤਿਨਾਂ ਗੁਣਾਂ ਦੀ ਮਨੌਤ ਨੂੰ ਆਪਣੇ ਅੰਦਰੋਂ ਤਿਆਗ ਦਿੰਦਾ ਹੈ। ਉਸ ਦੇ ਹਿਰਦੇ ਵਿੱਚ ਨਿਰਭਉ ਪਾਰਬ੍ਰਹਮ ਆਪ ਪ੍ਰਗਟ ਹੋ ਜਾਂਦਾ ਹੈ।

ਅੰਤ ਵਿੱਚ ਸਤਿਗੁਰੂ ਜੀ ਆਖਦੇ ਹਨ ਕਿ ਜਦ ਉਹ ਤਾਰਨਹਾਰਾ ਆਪ ਹੀ ਹਿਰਦੇ ਵਿੱਚ ਆ ਬੈਠਦਾ ਹੈ, ਫਿਰ ਉਸ ਤੋਂ ਅਗਲਾ ਕੰਮ ਉਸ ਦੇ ਹੱਥ ਵਿੱਚ ਹੀ ਹੁੰਦਾ ਹੈ।



**ਬੇ-ਸਬਰੀ ਦਾ**
**ਦੂਜਾ ਨਾਮ ਭੁੱਖ ਹੈ।**

**ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰ ਵਾਸੋ॥**
**ਗਿਆਨ ਕੀ ਮੁਦ੍ਰਾ ਕਵਨ ਕਥੀਅਲੇ ਘਟਿ ਘਟਿ ਕਵਨ ਨਿਵਾਸੋ॥**
**ਕਾਲ ਕਾ ਠੀਗਾ ਕਿਉ ਜਲਾਈਅਲੇ ਕਿਉ ਨਿਰਭਉ ਘਰਿ ਜਾਈਐ॥**
**ਸਹਜ ਸੰਤੋਖ ਕਾ ਆਸਣੁ ਜਾਣੈ ਕਿਉ ਛੇਦੇ ਬੈਰਾਈਐ॥**
**ਗੁਰ ਕੈ ਸਬਦਿ ਹਉਮੈ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾਸੋ॥**
**ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕੁ ਤਾ ਕਾ ਦਾਸੋ॥੨੧॥**

ਇਸ ਪਦੇ ਦੀਆਂ ਪਹਿਲੀਆਂ ਚਾਰ ਪੰਗਤੀਆਂ ਵਿੱਚ ਜੋਗੀਆਂ ਦੇ ਮੁਖੀ ਲੋਹਾਰੀਪਾ ਨੇ ਅੱਠ ਪ੍ਰਸ਼ਨ ਸਤਿਗੁਰੂ ਜੀ ਪਾਸੋਂ ਪੁੱਛੇ ਹਨ। ਜਿਨ੍ਹਾਂ ਵਿੱਚੋਂ ਸਭ ਤੋਂ ਪਹਿਲਾ ਪ੍ਰਸ਼ਨ ਨਿਰਾਕਾਰ ਦੀ ਜਾਣਕਾਰੀ ਬਾਰੇ ਹੈ। ਲੋਹਾਰੀਪਾ ਪੁੱਛਦਾ ਹੈ ਕਿ ਸ੍ਰਿਸ਼ਟੀ ਦੇ ਸਿਰਜਣਹਾਰ (ਆਦਿ) ਜਾਂ ਇਉਂ ਕਹਿ ਲਵੋ ਕਿ ਸ੍ਰਿਸ਼ਟੀ ਦੇ ਰਚਣ ਤੋਂ ਪਹਿਲਾਂ ਦੀ ਕੋਈ ਗੱਲ ਦੱਸੋ। ਇਹ ਜੜ੍ਹ ਮਾਇਆ ਉਸ ਸਮੇਂ ਕਿਸ ਅਵਸਥਾ (ਘਰ) ਵਿੱਚ ਵੱਸਿਆ ਕਰਦੀ ਹੈ। ਬ੍ਰਹਮ ਗਿਆਨ ਦੀ ਮੁਦਰਾ ਜੇ ਕਥਨ ਕਰਨੀ ਹੋਵੇ, ਭਾਵ ਜੋਗੀਆਂ ਨੂੰ ਗਿਆਨ ਦੀ ਮੁਦਰਾ ਧਾਰਨ ਕਰਵਾਉਣ ਵਾਸਤੇ ਕਿਸ ਤਰੀਕੇ ਨਾਲ ਬੋਲ ਕੇ ਸਮਝਾਇਆ ਜਾ ਸਕਦਾ ਹੈ, ਜਿਸ ਨੂੰ ਸੁਣ ਕੇ ਉਹ ਗਿਆਨ ਦੀ ਮੁਦਰਾ ਧਾਰਨ ਕਰ ਸਕਣ। ਜਿਸ ਦਾ ਤੁਸੀਂ ਘਟ-ਘਟ ਵਿੱਚ ਨਿਵਾਸ ਦੱਸਦੇ ਹੋ, ਉਹ ਕੌਣ ਹੈ। ਕਿਸ ਤਰੀਕੇ ਨਾਲ ਘਟ-ਘਟ ਵਿੱਚ ਵਸਿਆ ਹੋਇਆ ਹੈ। ਕਾਲ ਦਾ ਡੰਡਾ ਕਿਵੇਂ ਜਲਾਇਆ ਜਾ ਸਕਦਾ ਹੈ, ਭਾਵ ਕਾਲ ਤੋਂ ਛੁਟਕਾਰਾ ਕਿਸ ਤਰੀਕੇ ਨਾਲ ਪਾਇਆ ਜਾ ਸਕਦਾ ਹੈ। ਸਹਜ ਅਤੇ ਸੰਤੋਖ ਦੀ ਅਵਸਥਾ ਬਣੀ ਰਹੇ। ਇਹ ਵਿਧੀ ਕਿਵੇਂ ਜਾਣੀ ਜਾ ਸਕਦੀ ਹੈ। ਆਪਣੇ ਵੈਰੀਆਂ ਨੂੰ ਆਪਣੇ ਅੰਦਰੋਂ ਕਿਵੇਂ ਭਜਾਇਆ ਜਾਵੇ। ਇਨ੍ਹਾਂ ਸਾਰੇ ਸਵਾਲਾਂ ਦਾ ਸਮਾਧਾਨ ਸਤਿਗੁਰੂ ਜੀ ਕਰਦੇ ਹੋਏ ਆਖ ਰਹੇ ਹਨ ਕਿ ਗੁਰੂ ਦਾ ਉਪਦੇਸ਼ ਮਨ ਵਿੱਚੋਂ ਹੰਕਾਰ ਦੀ ਜ਼ਹਿਰ ਨੂੰ ਨਸ਼ਟ ਕਰ ਦਿੰਦਾ ਹੈ। ਤਦ ਉਪਰੰਤ ਸੁਰਤ ਸ਼ਬਦ ਨਾਲ ਹਿਰਦੇ ਵਿੱਚ ਹੀ ਟਿਕੀ ਰਹਿੰਦੀ ਹੈ। ਜਿਸ ਨੇ ਸੰਸਾਰ ਦੀ ਰਚਨਾ ਰਚੀ ਹੈ, ਉਸ ਸਾਚ ਸ਼ਬਦ ਨੂੰ ਉਸੇ ਦੇ ਹੀ ਪ੍ਰਗਟ ਰੂਪ (ਗੁਰਬਾਣੀ) ਵਿੱਚੋਂ ਪਛਾਣ ਲਵੇ ਭਾਵ ਗੁਰਬਾਣੀ ਵਿਚਲਾ ਗਿਆਨ ਹੀ ਸੰਸਾਰ ਦੇ ਰਚਣਹਾਰੇ ਦਾ ਗਿਆਨ ਹੈ। ਜਿਹੜਾ ਇਸ ਗੱਲ (ਤੱਥ) ਨੂੰ ਗੁਰਬਾਣੀ ਵਿੱਚੋਂ ਸਮਝ ਲਵੇਗਾ, ਸਤਿਗੁਰੂ ਜੀ ਆਖ ਰਹੇ ਹਨ ਕਿ ਮੈਂ ਉਸ ਦਾ ਦਾਸ ਹਾਂ।

ਜੋਗ ਮੱਤ ਅਨੁਸਾਰ ਜੋਗੀ ਲੋਕ ਪ੍ਰਾਣ-ਵਾਯੂ ਨੂੰ ਸੁਖਮਨਾ ਨਾੜੀ ਵਿੱਚ ਚੜ੍ਹਾ ਲੈਣ ਦੀ ਗੱਲ ਕਰਦੇ ਹਨ। ਉਨ੍ਹਾਂ ਅਨੁਸਾਰ ਸਮਾਧੀ ਸਮੇਂ ਜੋਗੀ ਆਪਣੇ ਪ੍ਰਾਣਾਂ ਨੂੰ ਸੁਖਮਨਾ ਨਾੜੀ ਵਿੱਚ ਰੱਖਣ ਕਰਕੇ ਕਾਲ ਦੀ ਪਹੁੰਚ ਤੋਂ ਪਰੇ ਹੁੰਦਾ ਹੈ, ਪਰ ਸਮਾਧੀ ਤੋਂ ਪਿੱਛੋਂ ਪ੍ਰਾਣਾਂ ਦੀ ਸੁਰੱਖਿਆ ਦਾ ਉਪਾਅ ਜੋਗ ਮੱਤ ਵਿੱਚ ਨਹੀਂ ਦੱਸਿਆ ਗਿਆ। ਮੌਤ ਦਾ ਤਾਂ ਕੋਈ ਨਿਸ਼ਚਿਤ ਸਮਾਂ ਹੀ ਨਹੀਂ ਅਤੇ ਨਾ ਹੀ ਐਸਾ ਕੋਈ ਪ੍ਰਬੰਧ ਹੋ ਸਕਦਾ ਹੈ ਕਿ

ਲਗਾਤਾਰ ਸਮਾਧੀ ਲਗਾਈ ਜਾ ਸਕੇ। ਇਸੇ ਲਈ ਜੋਗ ਮੱਤ ਦਾ ਮਾਰਗ ਅੱਜ ਤੱਕ ਕਿਸੇ ਨੂੰ ਵੀ ਬਚਾਉਣ ਵਿੱਚ ਸਫਲ ਨਹੀਂ ਹੋ ਸਕਿਆ। ਜੋਗੀ ਸਰੀਰ ਦੇ ਬਿਨਸ ਜਾਣ ਨੂੰ ਰੋਕਣ ਭਾਵ ਇਸ ਮਨੁੱਖਾ ਦੇਹੀ ਦੇ ਭਵਸਾਗਰ ਵਿੱਚ ਜਿਉਂਦਾ ਰੱਖਣ ਨੂੰ ਹੀ ਅਮਰਾ-ਪਦ ਦੀ ਪ੍ਰਾਪਤੀ ਮੰਨਦੇ ਸਨ, ਇਸ ਲਈ ਜੋਗ-ਮੱਤ ਦੀ ਮੁਕਤੀ ਸਰੀਰ (ਮਨੁੱਖਾ ਦੇਹੀ) ਨੂੰ ਬਚਾਉਣ ਤੱਕ ਹੀ ਸੀਮਿਤ ਹੈ। ਜਿਸ ਤੋਂ ਪਤਾ ਲੱਗਦਾ ਹੈ ਕਿ ਜੋਗੀ ਲੋਕ ਕਿੰਨੀ ਬੁਰੀ ਤਰ੍ਹਾਂ ਨਾਲ ਸੰਸਾਰ ਨਾਲ ਜੁੜੇ ਹੋਏ ਸਨ ਅਤੇ ਸੰਸਾਰ ਛੱਡਣ ਦਾ ਦੁੱਖ ਅਤੇ ਭੈਅ ਉਨ੍ਹਾਂ ਦੇ ਹਿਰਦੇ ਵਿੱਚ ਆਮ ਲੋਕਾਂ ਨਾਲੋਂ ਵੀ ਕਿਤੇ ਜ਼ਿਆਦਾ ਸੀ।



## ***Sach Khoj Academy Links***

**Main Website:** https://sachkhojacademy.wordpress.com
**YouTube :** http://youtube.com/SachKhojAcademy
**Mp3 Download Website:** http://www.sachkhojacademy.net
**Sabadkosh Website:** http://gurmukhisabadkosh.blogspot.com
**Twitter:** https://twitter.com/SachKhojAcademy
**Facebook:** https://facebook.com/sachkhojacademy
**Instagram:** https://www.instagram.com/sachkhojacademy

**E-mail us at- sachkhojacademy@gmail.com**

**ਕਹਾ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ॥**
**ਏਸੁ ਸਬਦ ਕਉ ਜੋ ਅਰਥਾਵੈ ਤਿਸੁ ਗੁਰ ਤਿਲੁ ਨ ਤਮਾਈ॥**
**ਕਿਉ ਤਤੈ ਅਵਿਗਤੈ ਪਾਵੈ ਗੁਰਮੁਖਿ ਲਗੈ ਪਿਆਰੋ॥**
**ਆਪੇ ਸੁਰਤਾ ਆਪੇ ਕਰਤਾ ਕਹੁ ਨਾਨਕ ਬੀਚਾਰੋ॥**
**ਹੁਕਮੇ ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ॥**
**ਪੂਰੇ ਗੁਰ ਤੇ ਸਾਚੁ ਕਮਾਵੈ ਗਤਿ ਮਿਤਿ ਸਬਦੇ ਪਾਈ॥੨੨॥**

ਇਸ ਬਾਣੀ ਦੇ ਚੌਧਵੇ ਪਦੇ ਵਿੱਚ ਲੋਹਾਰੀਪਾ ਨੇ ਆਪਣੇ ਸਵਾਲਾਂ ਦੇ ਜਵਾਬ ਦੇਣ ਵਾਲੇ ਨੂੰ ਆਪਣਾ ਗੁਰੂ ਮੰਨ ਲੈਣ ਦਾ ਵਾਅਦਾ ਕੀਤਾ ਸੀ। ਸਤਿਗੁਰੂ ਜੀ ਨੇ ਵੀ ਆਪਣੇ ਉੱਤਰ ਰਾਹੀਂ ਜੋਗੀ ਦੀ ਤਸੱਲੀ ਕਰਵਾ ਦਿੱਤੀ ਸੀ। ਉਸ ਤੋਂ ਬਾਅਦ ਦੇ ਪ੍ਰਸ਼ਨ ਲੋਹਾਰੀਪਾ ਨੇ ਸਤਿਗੁਰੂ ਜੀ ਨੂੰ ਆਪਣੇ ਤੋਂ ਵੱਡਾ ਗਿਆਨਵਾਨ ਮੰਨ ਕੇ ਕੇਵਲ ਜਾਣਕਾਰੀ (ਗਿਆਨ) ਪ੍ਰਾਪਤ ਕਰਨ ਲਈ ਹੀ ਕੀਤੇ ਹਨ। ਜਿਨ੍ਹਾਂ ਦੇ ਉੱਤਰ ਦੇ ਕੇ ਸਤਿਗੁਰੂ ਜੀ ਨੇ ਲੋਹਾਰੀਪਾ ਨੂੰ ਹੈਰਾਨ ਕਰ ਦਿੱਤਾ ਹੈ। ਜੋਗੀ ਜੀਵਨ ਮੁਕਤੀ ਪ੍ਰਾਪਤ ਹੋ ਜਾਣ ਵਾਲੀ ਗੱਲ ਨੂੰ ਬਿਲਕੁਲ ਨਹੀਂ ਸਨ ਮੰਨਦੇ। ਜੋਗੀਆਂ ਅਨੁਸਾਰ ਜੀਵਨ ਮੁਕਤ ਹੋ ਜਾਣ ਦਾ ਖਿਆਲ ਹੀ ਗਲਤ ਸੀ। ਪਰ ਹੁਣ ਲੋਹਾਰੀਪਾ ਨੂੰ ਇਹ ਭਾਸਣ ਲੱਗ ਪਿਆ ਹੈ ਕਿ ਅਸਲ ਵਿੱਚ ਮੁਕਤੀ ਤਾਂ ਜੀਵਨ ਸਮੇਂ ਹੀ ਮਿਲ ਸਕਦੀ ਹੈ, ਸਗੋਂ ਮਰਨ ਉਪਰੰਤ ਮੁਕਤੀ ਦਾ ਖਿਆਲ ਮੂਰਖਾਂ ਵਾਲੀ ਗੱਲ ਹੈ। ਕੁੱਝ ਇਹੋ ਜਿਹਾ ਹੀ ਸੰਕੇਤ ਇਸ ਪਦੇ ਵਿੱਚ ਲੋਹਾਰੀਪਾ ਵੱਲੋਂ ਕੀਤਾ ਗਿਆ ਮਾਲੂਮ ਦਿੰਦਾ ਹੈ, ਜਦੋਂ ਉਹ ਕਹਿ ਰਿਹਾ ਹੈ।

**ਕਹਾ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ॥**
**ਏਸੁ ਸਬਦ ਕਉ ਜੋ ਅਰਥਾਵੈ ਤਿਸੁ ਗੁਰ ਤਿਲੁ ਨ ਤਮਾਈ॥**

ਲੋਹਾਰੀਪਾ ਨੇ ਆਪਣੇ ਪ੍ਰਸ਼ਨ ਰਾਹੀਂ ਸਤਿਗੁਰੂ ਜੀ ਤੋਂ ਤਿੰਨਾਂ ਲੋਕਾਂ ਦਾ ਗਿਆਨ ਕਰਾ ਦੇਣ ਵਾਲੇ ਨੂੰ ਜੀਵਨ ਮੁਕਤ ਅਵਸਥਾ ਦਾ ਧਾਰਨੀ ਗੁਰੂ ਮੰਨ ਲੈਣ ਦੀ ਗੱਲ ਕੀਤੀ ਹੈ। ਕਹਾ ਤੇ ਆਵੈ ਤੋਂ ਜੋਗੀ ਦਾ ਭਾਵ ਇਹ ਹੈ ਕਿ ਜੀਵ ਸੰਸਾਰ ਵਿੱਚ ਜਨਮ ਲੈਣ ਤੋਂ ਪਹਿਲਾਂ ਕਿੱਥੋਂ ਅਤੇ ਕਿਵੇਂ ਆਉਂਦਾ ਹੈ ਅਤੇ ਸਰੀਰ ਤਿਆਗਣ ਉਪਰੰਤ ਕਿੱਥੇ ਚਲਾ ਜਾਂਦਾ ਹੈ। ਤੁਰੀਆ ਪਦ ਸਮੇਂ ਕਿੱਥੇ ਸਮਾਇਆ ਰਹਿੰਦਾ ਹੈ। ਇਹ ਸਾਰੀ ਗੱਲ ਜਾਨਣ ਵਾਲਾ ਹੀ ਤਮਾ (ਮਾਇਆ) ਰਹਿਤ, ਜੀਵਨ-ਮੁਕਤ ਅਵਸਥਾ ਦਾ ਧਾਰਨੀ ਮੰਨਿਆ ਜਾ ਸਕਦਾ ਹੈ। ਉਸ ਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਐਸਾ ਤਤ-ਗਿਆਨ ਕਿਵੇਂ ਪ੍ਰਾਪਤ ਕੀਤਾ ਜਾ ਸਕਦਾ ਹੈ, ਜਿਸ ਨਾਲ ਗੁਰਮੁਖਾਂ ਨੂੰ ਮਾਇਆ ਦਾ ਮੋਹ ਹੀ ਭੁੱਲ ਜਾਂਦਾ ਹੈ। ਆਪਣੇ ਸਰੀਰ ਤੋਂ ਪਿਆਰੀ ਕੋਈ ਚੀਜ਼ ਸੰਸਾਰ ਵਿੱਚ ਸੰਸਾਰੀ ਦ੍ਰਿਸ਼ਟੀ ਅਨੁਸਾਰ ਨਹੀਂ ਹੈ; ਪਰ ਗੁਰਮੁਖ ਇਸ ਤਤ-ਗਿਆਨ ਦੇ ਪ੍ਰੇਮ ਵਿੱਚ ਸਰੀਰ ਦਾ ਮੋਹ ਵੀ ਛੱਡ ਦਿੰਦੇ ਹਨ। ਗਿਆਨ ਦੇਣ ਵਾਲਾ ਅਤੇ ਗਿਆਨ ਸੁਣਨ ਵਾਲਾ ਦੋਨੋਂ ਪਾਸੇ ਗੁਰਮਤਿ ਅਨੁਸਾਰ ਪ੍ਰਮੇਸ਼ਰ ਆਪ ਹੀ ਹੈ, ਇਸ ਤੱਥ ਉੱਪਰ ਵੀ ਰੌਸ਼ਨੀ ਪਾਉ। ਆਪਣੇ ਜਵਾਬ ਵਿੱਚ

ਸਤਿਗੁਰੂ ਜੀ ਆਖ ਰਹੇ ਹਨ **ਹੁਕਮੇ ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ** ਕਿ ਜੀਵ ਪ੍ਰਮੇਸ਼ਰ ਦੇ ਹੁਕਮ ਨਾਲ ਜਨਮ ਲੈਂਦੇ ਹਨ ਅਤੇ ਉਸ ਦੇ ਹੁਕਮ ਨਾਲ ਹੀ ਸਰੀਰ ਨੂੰ ਤਿਆਗਦੇ ਹਨ। ਹੁਕਮ ਦੁਆਰਾ ਹੀ ਪ੍ਰਮੇਸ਼ਰ (ਹਾਕਮ) ਵਿੱਚ ਲੀਨ ਹੋ ਜਾਂਦੇ ਹਨ। **ਪੂਰੇ ਗੁਰ ਤੇ ਸਾਚੁ ਕਮਾਵੈ ਗਤਿ ਮਿਤਿ ਸਬਦੇ ਪਾਈ** ਪੂਰੇ ਗੁਰੂ ਦੇ ਉਪਦੇਸ਼ ਵਿੱਚ ਚਲ ਕੇ ਜਦੋਂ ਜੀਵ ਸੱਚ ਕਮਾਉਂਦਾ ਹੈ ਤਾਂ ਫਿਰ ਉਹ ਗੁਰ-ਉਪਦੇਸ਼ ਨਾਲ ਇਸ ਥਿਰ ਅਵਸਥਾ ਨੂੰ ਪ੍ਰਾਪਤ ਹੋ ਜਾਂਦਾ ਹੈ।

ਇਨ੍ਹਾਂ ਪੰਗਤੀਆਂ ਵਿੱਚ **ਪੂਰੇ ਗੁਰ ਤੇ ਸਾਚੁ ਕਮਾਵੈ** ਦਾ ਵਿਸ਼ੇਸ਼ ਅਰਥ ਹੈ। ਸੰਸਾਰ ਦੇ ਲੋਕਾਂ ਨੇ ਸੱਚ ਦੀ ਪਰਿਭਾਸ਼ਾ ਵੀ ਆਪਣੀ-ਆਪਣੀ ਮੱਤ ਅਨੁਸਾਰ ਕੀਤੀ ਹੋਈ ਹੈ। ਇਸ ਲਈ ਗੁਰਮਤਿ ਅਨੁਸਾਰ **ਸਾਚੁ ਕਮਾਵੈ** ਕਹਿਣ ਤੋਂ ਸਤਿਗੁਰੂ ਜੀ ਦਾ ਭਾਵ ਕੀ ਹੈ, ਇਸ ਨੂੰ ਸਮਝਣ ਦੀ ਲੋੜ ਹੈ। ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿੱਚ ਹੀ ਗੁਰੂ ਨਾਨਕ ਦੇਵ ਜੀ ਨੇ **ਆਦਿ ਸਚੁ** ਲਿਖ ਕੇ ਇਹ ਦੱਸ ਦਿੱਤਾ ਕਿ ਸੱਚ ਤੋਂ ਉਨ੍ਹਾਂ ਦਾ ਭਾਵ ਸਦਾ ਥਿਰ ਰਹਿਣ ਵਾਲਾ ਬ੍ਰਹਮ ਗਿਆਨ, ਨਿਰਾਕਾਰ, ਸਰਵਵਿਆਪਕ, ਕਰਤਾ ਪੁਰਖ, ਅਕਾਲ ਮੂਰਤਿ, ਅਜੂਨੀ ਅਤੇ ਸੈਭੰ ਹੈ। ਸੱਚ ਕਦੇ ਪੁਰਾਣਾ ਨਹੀਂ ਹੁੰਦਾ, ਇਸੇ ਲਈ ਪ੍ਰਮੇਸ਼ਰ ਨੂੰ ਜਰਾ ਰੋਗ ਤੋਂ ਮੁਕਤ ਮੰਨਿਆ ਹੈ। ਸੱਚ ਹਮੇਸ਼ਾਂ ਲਈ ਸੱਚ ਹੀ ਹੁੰਦਾ ਹੈ, ਪਰ ਦੁਨੀਆਂ ਦੇ **ਪਰਿਭਾਸ਼ਿਤ ਸੱਚ** ਇਸ **ਪਰਮ-ਸੱਚ** ਦੀ ਕਸੌਟੀ ਤੇ ਪੂਰੇ ਨਹੀਂ ਉਤਰਦੇ, ਕਿਉਂਕਿ ਉਹ ਸੱਚ, ਕੱਚੇ ਗੁਰੂਆਂ ਦੇ ਪਰਿਭਾਸ਼ਿਤ ਸੱਚ ਹੁੰਦੇ ਹਨ। ਸੰਸਾਰ ਵਿੱਚ ਅਸੰਖ ਗ੍ਰੰਥ ਮੌਜੂਦ ਹਨ ਪਰ ਅੱਜ ਦੀ ਘੜੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਹੀ ਸੱਚੀ ਬਾਣੀ ਕਿਹਾ ਗਿਆ ਹੈ। ਭਾਵੇਂ ਹੋਰ ਗ੍ਰੰਥਾਂ ਵਿੱਚ ਵੀ ਕੁੱਝ ਇਸੇ ਕਿਸਮ ਦਾ ਸੱਚ ਮੌਜੂਦ ਹੈ ਪਰ ਉਨ੍ਹਾਂ ਗ੍ਰੰਥਾਂ ਦਾ ਗਿਆਨ ਹੀ ਇਸ ਪਰਮ ਸੱਚ ਦਾ ਵਿਰੋਧ ਵੀ ਕਰਦਾ ਰਹਿੰਦਾ ਹੈ ਭਾਵ ਆਪਾ-ਵਿਰੋਧੀ ਸੱਚ ਪ੍ਰਗਟ ਕਰਦਾ ਰਹਿੰਦਾ ਹੈ। ਐਸਾ ਉਪਦੇਸ਼ ਦੇਣ ਵਾਲਿਆਂ ਨੂੰ ਗੁਰਬਾਣੀ ਕੱਚੇ ਗੁਰੂ ਤੇ ਉਨ੍ਹਾਂ ਦੇ ਦਿੱਤੇ ਹੋਏ ਉਪਦੇਸ਼ ਨੂੰ ਕੱਚੀ ਬਾਣੀ ਆਖਦੀ ਹੈ।

**ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥**
**ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥**
**ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ॥**
**ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ॥**
**ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥**
**ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥**
**(ਪੰਨਾ ੯੨੦)**

ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਨੇ ਇਨ੍ਹਾਂ ਪੰਗਤੀਆਂ ਵਿੱਚ ਕੱਚੇ ਗੁਰੂਆਂ ਦੀ ਪੋਲ ਖੋਲ੍ਹੀ ਹੈ। ਇਹ ਉਨ੍ਹਾਂ ਦੀ ਆਪਣੀ ਹੱਡ ਬੀਤੀ ਕਥਾ ਦਾ ਹਿੱਸਾ ਹੈ। ਇਸ ਵਿੱਚ

ਉਹ ਦੱਸ ਰਹੇ ਹਨ ਕਿ ਕਿਸ ਤਰ੍ਹਾਂ ਸੰਸਾਰ ਵਿੱਚ ਕੱਚੇ ਗੁਰੂਆਂ ਦਾ ਜਾਲ ਵਿਛਿਆ ਪਿਆ ਹੈ, ਜਿਸ ਵਿੱਚ ਉਹ ਖੁਦ ਵੀ ਬਹੁਤ ਦੇਰ ਤੱਕ ਫਸੇ ਰਹੇ। ਜੇ ਉਨ੍ਹਾਂ ਦੀ ਇੱਛਾ ਕਿਸੇ ਘਟੀਆ ਸੱਚ ਨੂੰ ਪ੍ਰਵਾਨ ਕਰ ਲੈਂਦੀ ਤਾਂ ਉਹ ਖੁਦ ਵੀ ਉਨ੍ਹਾਂ ਕੱਚੇ ਗੁਰੂਆਂ ਵਿੱਚ ਪ੍ਰਪੰਚ ਰਚ ਕੇ ਸ਼ਾਮਿਲ ਹੋ ਜਾਂਦੇ, ਪਰ ਉਨ੍ਹਾਂ ਦੀ ਇੱਛਾ ਤਾਂ ਕੇਵਲ ਨਿਰੋਲ ਸੱਚ ਦੇ ਦਰਸ਼ਨ ਕਰਨ ਦੀ ਸੀ। ਜਿਸ ਦੇ ਦਰਸ਼ਨਾਂ ਦੀ ਤਾਂਘ ਲਈ ਉਨ੍ਹਾਂ ਨੂੰ ਬੇਅੰਤ ਗੁਰੂਆਂ ਸੰਤਾਂ ਜਾਂ ਗ੍ਰੰਥਾਂ ਨਾਲ ਸੰਪਰਕ ਕਰਨਾ ਪਿਆ। ਪਰ ਨਿਰੋਲ ਸੱਚ ਦੇ ਦਰਸ਼ਨ ਜਿਸ ਦਿਨ ਉਨ੍ਹਾਂ ਨੂੰ ਹੋਏ, ਉਸ ਬਾਰੇ ਇਸੇ ਬਾਣੀ **ਅਨੰਦ ਸਾਹਿਬ** ਦੇ ਅਰੰਭ ਵਿੱਚ ਹੀ ਉਨ੍ਹਾਂ ਦੀ ਲਿਖਤ ਮੌਜੂਦ ਹੈ। ਉਨ੍ਹਾਂ ਨੇ ਆਖਿਆ ਹੈ, **ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ** ਭਾਵ ਮੇਰੇ ਹਿਰਦੇ ਵਿੱਚ ਪਰਮ ਅਨੰਦ ਦੀ ਅਵਸਥਾ ਇਸ ਲਈ ਪ੍ਰਗਟ ਹੋ ਗਈ ਹੈ ਕਿਉਂਕਿ ਮੈਨੂੰ ਸਤਿਗੁਰੂ (ਸੱਚੇ ਗਿਆਨ) ਦੀ ਪ੍ਰਾਪਤੀ ਹੋ ਗਈ ਹੈ। ਹੁਣ ਮੈਂ ਨਿਰੋਲ ਸੱਚ ਨੂੰ ਪਛਾਣ ਲਿਆ ਹੈ। ਨਿਰੋਲ ਸੱਚ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਨਿਰੋਲ ਸੱਚ ਦੀ ਵਿਆਖਿਆ ਕਰਨ ਵਾਲੇ ਦੀ ਗੱਲ ਵਿੱਚੋਂ ਵਿਰੋਧਾਭਾਸ ਸਮਾਪਤ ਹੋ ਜਾਇਆ ਕਰਦਾ ਹੈ। ਗੁਰੂ ਅਮਰਦਾਸ ਜੀ ਦੀ ਅਕਥ ਕਥਾ (ਗੁਰਬਾਣੀ) ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਮੌਜੂਦ ਹੈ ਅਤੇ ਅੱਜ ਦੁਨੀਆਂ ਦੇ ਸਾਰੇ ਸੂਝਵਾਨ ਲੋਕ ਮੰਨਦੇ ਹਨ ਕਿ ਇਸ ਵਿੱਚ ਵਿਰੋਧਾਭਾਸ ਨਹੀਂ ਹੈ। ਇਸ ਪਉੜੀ ਵਿੱਚ ਗੁਰੂ ਅਮਰਦਾਸ ਜੀ ਨੇ ਕੱਚੇ ਗੁਰੂਆਂ ਦਾ ਚਿਤ ਮਾਇਆ ਮੋਹ ਤੋਂ ਗ੍ਰਸਤ ਮੰਨਿਆ ਹੈ, ਉਨ੍ਹਾਂ ਦੇ ਉਪਦੇਸ਼ ਨੂੰ **ਬੋਲਨਿ ਪਏ ਰਵਾਣੀ** ਆਲ-ਪਤਾਲ ਦੀਆਂ ਗੱਲਾਂ ਆਖਿਆ ਹੈ। ਜਿਹੜਾ ਗੁਰੂ ਖੁਦ ਹੀ ਮਾਇਆ ਵਿੱਚ ਫਸਿਆ ਹੋਵੇ, ਉਹ ਆਪਣੇ ਸਿੱਖਾਂ ਨੂੰ ਮਾਇਆ ਰਹਿਤ ਕਿਵੇਂ ਕਰ ਸਕਦਾ ਹੈ।

ਇਸੇ ਕਿਸਮ ਦਾ ਸੰਕੇਤ ਸਤਿਗੁਰੂ ਨਾਨਕ ਦੇਵ ਜੀ ਨੇ ਸਿਧਾਂ ਨੂੰ ਕੀਤਾ ਹੈ ਕਿ ਤੁਸੀਂ ਕੱਚੇ ਗੁਰੂਆਂ ਦੇ ਪਿੱਛੇ ਲਗ ਕੇ ਸੱਚ ਤੋਂ ਕਿੰਨੀ ਦੂਰ ਖੜੇ ਹੋ, ਆਪਣੇ ਅੰਦਰ ਝਾਕ ਕੇ ਵੇਖ ਲਉ। ਹੁਣ ਤੱਕ ਦੀ ਵਿਚਾਰਧਾਰਾ ਵਿੱਚ ਅਸੀਂ **ਪੂਰੇ ਗੁਰੂ** ਅਤੇ **ਨਿਰੋਲ ਸੱਚ** ਬਾਰੇ ਹੀ ਵਿਚਾਰ ਕੀਤੀ ਹੈ। **ਸਾਚੁ ਕਮਾਵੈ** ਬਾਰੇ ਸਮਝਣਾ ਬਾਕੀ ਹੈ। **ਸਿੱਧ ਗੋਸਟਿ** ਬਾਣੀ ਦੇ ਸਤਵੰਜਵੇਂ ਪਦੇ ਵਿੱਚ ਸਤਿਗੁਰੂ ਜੀ ਆਖਦੇ ਹਨ, **ਸਾਚੁ ਵਖਰੁ ਧਨੁ ਪਲੈ ਹੋਇ॥ ਆਪਿ ਤਰੈ ਤਾਰੇ ਭੀ ਸੋਇ॥** ਜਿਸ ਤੋਂ ਉਨ੍ਹਾਂ ਦਾ ਭਾਵ ਇਹ ਹੈ ਕਿ ਜਿਸ ਵਿਅਕਤੀ ਕੋਲ ਸੱਚ ਦਾ ਧਨ (ਨਾਮ ਧਨ) ਬ੍ਰਹਮ ਗਿਆਨ ਦਾ ਭੰਡਾਰ ਮੌਜੂਦ ਹੋਵੇ ਉਹ ਆਪ ਤਾਂ ਤਰਦਾ ਹੀ ਹੈ ਦੂਸਰਿਆਂ ਨੂੰ ਵੀ ਤਾਰਦਾ ਹੈ। ਇਸ ਤੋਂ ਇਹ ਸਮਝ ਆ ਜਾਣੀ ਚਾਹੀਦੀ ਹੈ ਕਿ ਗੁਰੂ ਨਾਨਕ ਦੇਵ ਜੀ ਦਾ **ਪੂਰੇ ਗੁਰ ਤੇ ਸਾਚੁ ਕਮਾਵੈ** ਕਹਿਣ ਤੋਂ ਕੀ ਭਾਵ ਹੈ। ਬ੍ਰਹਮ ਗਿਆਨ ਦਾ ਖਜਾਨਾ ਕਿਸੇ ਪੂਰੇ ਗੁਰੂ ਕੋਲੋਂ ਪ੍ਰਾਪਤ ਕਰ ਲੈਣ ਨੂੰ ਹੀ ਸਤਿਗੁਰੂ ਜੀ **ਪੂਰੇ ਗੁਰ ਤੇ ਸਾਚੁ ਕਮਾਵੈ** ਆਖ ਰਹੇ ਹਨ। ਸਭ ਤੋਂ ਜ਼ਿਆਦਾ ਧਿਆਨ ਦੇਣ ਯੋਗ ਜੋ ਗੱਲ ਹੈ, ਉਹ ਇਹ ਹੈ ਕਿ ਸਤਿਗੁਰੂ ਜੀ ਇੱਥੇ ਸ਼ਬਦ ਕਮਾਉਣ ਦੀ ਜਾਂ ਨਾਮ ਜਪਣ ਦੀ ਜਾਂ ਫਿਰ ਸਿਮਰਨ ਕਰਨ ਦੀ ਥਾਂ **ਸਾਚੁ ਕਮਾਉਣ** ਦੀ ਗੱਲ ਕਰਦੇ ਹਨ।

ਜਿਹੜੀ ਕਿ ਗੁਰਮਤਿ ਦੀ ਨਵੀਂ ਵਿਧੀ ਦੀ, ਇਕ ਨਵੀਂ ਗੱਲ ਹੈ। ਗੁਰਮਤਿ ਵਿੱਚ ਸਚ ਕਮਾਉਣ ਹੈ, ਗਿਆਨ ਦੀ ਪ੍ਰਾਪਤੀ ਕਰਨੀ ਹੈ, ਜਿਸ ਦੀ ਪ੍ਰਾਪਤੀ ਗੁਰ-ਉਪਦੇਸ਼ ਵਿੱਚੋਂ ਹੀ ਹੋ ਸਕਦੀ ਹੈ। ਇਸੇ ਲਈ ਇਸ ਨਵੀਂ ਵਿਧੀ ਦੇ ਧਾਰਨੀ ਗੁਰਸਿੱਖਾਂ ਦੇ ਸਭ ਤੋਂ ਵੱਡੇ ਭਾਗ (ਭਾਵ ਸੰਤਾਂ ਸਾਧਾਂ ਗੁਰਮੁਖਾਂ ਅਤੇ ਭਗਤਾਂ ਦੇ ਮਾਰਗ ਉੱਤੇ ਚਲ ਰਹੇ ਜਾਂ ਤੁਰੇ ਆ ਰਹੇ ਲੋਕਾਂ ਨਾਲੋਂ) ਮੰਨੇ ਗਏ ਹਨ। ਕਿਉਂਕਿ ਗੁਰਸਿੱਖਾਂ ਨੇ ਗੁਰਬਾਣੀ ਨੂੰ ਪੜ੍ਹਨ ਪੜ੍ਹਾਉਣ ਦਾ ਕੰਮ ਵਿਦਿਆਲੇ (ਗੁਰਦੁਆਰੇ) ਦੁਆਰਾ ਚਾਲੂ ਰੱਖਿਆ ਹੋਇਆ ਹੈ।

ਜਿਸ ਵਿੱਚ **ਗਤਿ ਮਿਤਿ ਸਬਦੇ ਪਾਈ** ਵਿਚਲੇ ਦ੍ਰਿਸ਼ਟੀਕੋਣ ਦੀ ਪੂਰਤੀ ਲਈ ਉਦਮ ਕੀਤੇ ਜਾਂਦੇ ਹਨ। **ਗੁਰਬਾਣੀ ਅਨੁਸਾਰ ਗੁਰ-ਉਪਦੇਸ਼ ਨੂੰ ਸਮਝੇ ਬਿਨਾਂ ਗੁਰਸਿੱਖ, ਸੱਚਾ ਗਿਆਨ ਪ੍ਰਾਪਤ ਨਹੀਂ ਕਰ ਸਕਦਾ। ਗੁਰਬਾਣੀ ਦਾ ਆਪਣਾ ਇੱਕ ਦ੍ਰਿਸ਼ਟੀਕੋਣ ਹੈ, ਇਸ ਤੋਂ ਨੀਵੇਂ ਪੱਧਰ ਦੀ ਗੱਲ ਗੁਰਦੁਆਰਿਆਂ ਵਿੱਚ ਕਰਨ ਦੀ ਗੁਰਬਾਣੀ (ਗੁਰਮਤਿ) ਇਜਾਜ਼ਤ ਨਹੀਂ ਦਿੰਦੀ। ਗੁਰਮਤਿ ਦਾ ਦ੍ਰਿਸ਼ਟੀਕੋਣ ਸਿੱਖ ਨੂੰ ਚੜ੍ਹਦੀਕਲਾ ਵੱਲ ਲੈ ਜਾਣ ਵਾਲਾ ਭਾਵ ਗੁਰਸਿੱਖ ਅੰਦਰ ਹਰ ਰੋਜ ਉਸ ਦੇ ਸੱਚ ਵਿੱਚ ਵਾਧਾ ਕਰਨ ਵਾਲਾ ਹੁੰਦਾ ਹੈ। ਗੁਰਸਿੱਖ ਦੇ ਗਿਆਨ ਨੂੰ ਪਰਚੰਡਤਾ ਪ੍ਰਦਾਨ ਕਰਨ ਵਾਲਾ ਹੁੰਦਾ ਹੈ। ਜਦਕਿ ਕੱਚੀ ਮੱਤ ਦੀ ਕੱਚੀ ਗੱਲ ਗੁਰਸਿੱਖਾਂ ਨੂੰ ਢਹਿੰਦੀਆਂ ਕਲਾਂ, ਮੋਹ ਮਾਇਆ ਵੱਲ ਧੱਕਦੀ ਹੈ।**



## ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)

ਗੁਰਮਤਿ ਦੀ ਰੌਸ਼ਨੀ ਵਿੱਚ ਆਤਮ ਖੋਜ ਅਤੇ ਇਸ ਖੋਜ ਮਾਰਗ ਉੱਤੇ ਚੱਲ ਕੇ
ਪਰਮਗਤਿ ਨੂੰ ਕਿਵੇਂ ਪ੍ਰਾਪਤ ਕੀਤਾ ਜਾਵੇ, ਦੇ ਉਦੇਸ਼ ਨੂੰ ਸਮਰਪਿਤ ਹੈ।
ਭਾਈ ਧਰਮ ਸਿੰਘ ਜੀ (ਨਿਹੰਗ ਸਿੰਘ),
**ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)** ਦੇ ਬਾਨੀ ਹਨ
ਅਤੇ ਅਕੈਡਮੀ ਗੁਰਮਤਿ ਦੀ ਸਹਾਇਤਾ ਨਾਲ
ਵਿਸ਼ਵ ਵਿੱਚ ਏਕਤਾ, ਸ਼ਾਂਤੀ, ਨਿਆਂ, ਮਨੁੱਖੀ ਅਧਿਕਾਰ
ਅਤੇ ਵਾਤਾਵਰਣ ਦੀ ਸੰਭਾਲ ਦੇ ਨਾਲ-ਨਾਲ ਮਨੁੱਖਤਾ ਨੂੰ
ਦਰਪੇਸ਼ ਚੁਣੌਤੀਆਂ ਨੂੰ ਹੱਲ ਕਰਨ ਵਾਸਤੇ,
ਵਿਸ਼ਵ ਭਰ ਦੇ ਲੋਕਾਂ ਨੂੰ, ਧਰਮ ਦੀ ਜ਼ਿੰਮੇਵਾਰੀ ਬਾਰੇ,
ਜਾਗਰੂਕ ਕਰਨ ਲਈ ਸਮਰਪਿਤ ਹੈ।

**ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ॥**
**ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ ਘਟਿ ਘਟਿ ਸਾਚਾ ਸਰਬ ਜੀਆ॥**
**ਗੁਰ ਬਚਨੀ ਅਵਿਗਤਿ ਸਮਾਈਐ ਤਤੁ ਨਿਰੰਜਨੁ ਸਹਜਿ ਲਹੈ॥**
**ਨਾਨਕ ਦੂਜੀ ਕਾਰ ਨਾ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ॥**
**ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ॥**
**ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ॥੨੩॥**

ਪਿਛਲੇ ਇੱਕੀਵੇਂ ਪਦੇ ਵਿਚਲੇ ਲੋਹਾਰੀਪਾ ਦੇ ਸਵਾਲਾਂ ਦਾ ਸਤਿਗੁਰੂ ਜੀ ਅਜੇ ਜਵਾਬ ਹੀ ਦੇ ਰਹੇ ਸਨ, ਕਿ ਲੋਹਾਰੀਪਾ ਨੇ ਸਤਿਗੁਰੂ ਜੀ ਨੂੰ ਅਧ ਵਿਚਕਾਰ ਰੋਕ ਕੇ ਵਿਸ਼ੇਸ਼ ਪ੍ਰਸ਼ਨ ਜੋ ਉਸ ਨੂੰ ਫੁਰਿਆ, ਸਤਿਗੁਰੂ ਜੀ ਦੇ ਅੱਗੇ ਰੱਖ ਦਿੱਤਾ। ਜਿਸ ਦਾ ਉੱਤਰ ਸਤਿਗੁਰੂ ਜੀ ਨੇ ਬਾਈਵੇਂ ਪਦੇ ਵਿੱਚ ਹੀ ਦਰਜ ਕੀਤਾ ਹੋਇਆ ਹੈ। ਇੱਕੀਵੇਂ ਪਦੇ ਵਿਚਲੇ ਸਵਾਲਾਂ ਦਾ ਬਾਕੀ ਰਹਿੰਦਾ ਉੱਤਰ ਇਸ ਤੇਈਵੇਂ ਪਦੇ ਵਿੱਚ ਸਤਿਗੁਰੂ ਜੀ ਦੇ ਰਹੇ ਹਨ। **ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ** ਭਾਵ ਆਦਿ ਵੱਲ ਵਧਣ ਲੱਗਿਆਂ, ਆਖਰ ਨੂੰ ਬਿਸਮਾਦ ਹੋ ਜਾਈਦਾ ਹੈ। **ਬਿਸਮਾਦ** ਅਤਿਅੰਤ ਹੈਰਾਨੀ ਤੋਂ ਉਪਰੰਤ ਹੀ ਪ੍ਰਗਟ ਹੁੰਦਾ ਹੈ। ਭਰਮ ਦਾ ਨਾਸ਼ ਹੋ ਜਾਣ ਨਾਲ ਬਿਸਮਾਦ ਅਵਸਥਾ ਪ੍ਰਗਟ ਹੋਇਆ ਕਰਦੀ ਹੈ।

**ਦੁਤੀਆ ਦੁਹ ਕਰਿ ਜਾਨੈ ਅੰਗ॥ ਮਾਇਆ ਬ੍ਰਹਮ ਰਮੈ ਸਭ ਸੰਗ॥ (ਪੰਨਾ ੩੪੩)**

ਜਦੋਂ ਮਨ ਸੁੰਨ ਅਵਸਥਾ ਵਿੱਚ ਹੋ ਕੇ ਚਿੱਤ ਨਾਲ ਅਭੇਦ ਹੋ ਜਾਂਦਾ ਹੈ ਤਾਂ ਮਨ ਦਾ ਅਸਤਿੱਤਵ ਨਸ਼ਟ ਹੋਇਆ ਨਹੀਂ ਮੰਨਿਆ ਜਾ ਸਕਦਾ। ਮਨ ਅਤੇ ਚਿੱਤ ਦੋਨੋਂ ਜੁੜ ਕੇ ਸਾਬਿਤ ਸੂਰਤ ਬਣਦੇ ਹਨ ਤਦ ਉਪਰੰਤ ਹੀ ਇਕ ਰੂਪ ਵਿੱਚ ਹਿਰਦੇ ਅੰਦਰ ਬੀਜ ਰੂਪ ਤੋਂ ਬ੍ਰਹਮ ਗਿਆਨ ਦਾ ਬ੍ਰਿਛ ਰੂਪ ਧਾਰਨ ਕਰਦੇ ਹਨ। ਜਿਵੇਂ ਕਿਸੇ ਦਾਲ (ਅਨਾਜ) ਦੇ ਦੋ ਟੁਕੜੇ ਇਕ-ਰੂਪ ਹੋਣ ਦੀ ਸੂਰਤ ਵਿੱਚ ਹੀ ਉੱਗਿਆ ਕਰਦੇ ਹਨ। ਇਨ੍ਹਾਂ ਦੋਹਾਂ ਦੇ ਅਸਤਿੱਤਵ ਤੋਂ ਹੀ ਬ੍ਰਿਛ, ਪੌਦਾ ਬਣਦਾ ਹੈ। ਇੱਕ ਹੋਰ ਪ੍ਰਮਾਣ ਗੁਰੂ ਨਾਨਕ ਦੇਵ ਜੀ ਇਸ ਪੰਗਤੀ ਵਿੱਚ ਦੇ ਕੇ ਇਸੇ ਗੱਲ ਨੂੰ ਸਮਝਾ ਰਹੇ ਹਨ।

**ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ ਉਸਨ ਸੀਤ ਬਿਧਿ ਸੋਈ॥**
**ਤਾ ਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨ ਹੋਈ॥**
**ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥**
**ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥**
**(ਪੰਨਾ ੮੭੯)**

ਗੁਰਬਾਣੀ ਅੰਦਰ ਮਾਇਆ, ਭਰਮ, ਅਗਿਆਨਤਾ ਅਤੇ ਸੁੰਨ ਇੱਕੋ ਅਰਥ ਰੱਖਦੇ ਹਨ। ਬ੍ਰਹਮ ਗਿਆਨ, ਬਿਬੇਕ, ਬੁੱਧ-ਸਬੁੱਧ ਅਤੇ ਸਹਿਜ ਵੀ ਇੱਕੋ ਅਰਥ

ਰੱਖਦੇ ਹਨ। ਸਿੱਕੇ ਦਾ ਇੱਕ ਪਾਸਾ ਜੇ ਮਾਇਆ ਹੈ ਤਾਂ ਦੂਜਾ ਪਾਸਾ ਬ੍ਰਹਮ ਹੈ। ਜੇ ਇੱਕ ਪਾਸਾ ਭਰਮ ਹੈ ਤਾਂ ਦੂਜਾ ਪਾਸਾ ਗਿਆਨ ਹੈ। ਅਗਿਆਨਤਾ ਦਾ ਦੂਜਾ ਪਾਸਾ ਵਿਵੇਕ ਬੁੱਧ ਜਾਂ ਸਬੁੱਧ ਹੈ ਅਤੇ ਸੁੰਨ ਰੂਪੀ ਸਿੱਕੇ ਦਾ ਦੂਜਾ ਪਾਸਾ ਸਹਿਜ ਹੈ। ਇੱਕ ਵਿੱਚ ਦੂਸਰੇ ਤੋਂ ਵਿਰੋਧੀ ਅਰਥ ਰੱਖਣ ਵਾਲੇ ਚਾਰੇ ਸ਼ਬਦਾਂ ਦੀ ਵਰਤੋਂ, ਗੁਰਬਾਣੀ ਵਿੱਚ ਬਹੁਤ ਕੀਤੀ ਗਈ ਹੈ। ਭਗਤ ਕਬੀਰ ਜੀ ਨੇ ਆਪਣੇ ਇੱਕ ਸਲੋਕ ਵਿੱਚ ਸਹਿਜ ਅਤੇ ਸੁੰਨ ਨੂੰ ਇੱਕ ਦਰਿਆ ਦੇ ਦੋ ਕਿਨਾਰੇ ਮੰਨਿਆ ਹੈ ਅਤੇ ਆਖਿਆ ਹੈ, **ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ॥ ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ॥** ਜਿਸ ਤੋਂ ਭਗਤ ਜੀ ਦਾ ਭਾਵ ਇਹ ਹੈ ਕਿ ਸਹਿਜ ਅਤੇ ਸੁੰਨ ਦਾ ਗਿਆਨ ਮੁਨੀ ਜਨ ਨਹੀਂ ਸਮਝ ਸਕੇ। ਇਸੇ ਲਈ ਸ਼ਾਸਤਰਾਂ ਵਿੱਚ ਬ੍ਰਹਮ ਗਿਆਨ ਦੇ ਮਾਰਗ ਨੂੰ ਉਲਝਾ ਕੇ ਰੱਖ ਦਿੱਤਾ ਹੈ। ਇਸ ਸਲੋਕ ਵਿੱਚ ਕਬੀਰ ਜੀ ਨੇ ਇਹ ਤਾਂ ਮੰਨਿਆ ਹੈ ਕਿ ਮੁਨੀ ਜਨ **ਸਹਜ ਸੁੰਨ ਦੇ ਘਾਟ** ਨੂੰ ਖੋਜਦੇ ਰਹੇ। ਉਹ ਸੁੰਨ ਅਵਸਥਾ ਵਿੱਚੋਂ ਨਿਕਲ ਕੇ ਸਹਿਜ ਅਵਸਥਾ ਵਿੱਚ ਅਪੜਨ ਦੀ ਕੋਸ਼ਿਸ਼ ਕਰਦੇ ਰਹੇ ਪਰ ਉਨ੍ਹਾਂ ਨੂੰ ਸੁੰਨ ਤੇ ਸਹਿਜ ਦਾ ਘਾਟ (ਬਾਰਡਰ) ਨਹੀਂ ਲੱਭਿਆ, ਜਿਸ ਨੂੰ ਪਾਰ ਕਰਕੇ ਉਹ ਨਿਜ-ਘਰ (ਬੇਗਮਪੁਰਾ) ਨਿਰਾਕਾਰ ਦੇ ਦੇਸ਼ ਵਿੱਚ ਚਲੇ ਜਾਂਦੇ।

ਉਨ੍ਹਾਂ ਨੇ ਸਹਿਜ ਅਤੇ ਸੁੰਨ ਦੇ ਇੱਕੋ ਹੀ ਅਰਥ ਮੰਨ ਲਏ। ਸੁੰਨ ਅਵਸਥਾ ਦੀ ਪ੍ਰਾਪਤੀ ਨੂੰ ਹੀ ਆਖਰੀ ਮੰਜ਼ਿਲ ਮੰਨ ਲਿਆ। ਸੁੰਨ ਦੇ ਅਰਥ ਉਨ੍ਹਾਂ ਅਨੁਸਾਰ ਉਹ ਅਵਸਥਾ ਹੈ, ਜਿੱਥੇ ਜਾ ਕੇ ਮਨ ਬਿਲਕੁਲ ਖਾਲੀ ਹੋ ਜਾਂਦਾ ਹੋਵੇ। ਪਰ ਗੁਰਮਤਿ ਨੇ ਇਸ ਗੱਲ ਨੂੰ ਰੱਦ ਕੀਤਾ ਹੈ। ਕੋਈ ਅਵਸਥਾ ਜਾਂ ਕੋਈ ਜਗ੍ਹਾ ਐਸੀ ਹੋ ਹੀ ਨਹੀਂ ਸਕਦੀ ਜਿੱਥੇ ਸਰਵਵਿਆਪੀ ਪ੍ਰਮੇਸ਼ਰ ਦੀ ਹੋਂਦ ਹੀ ਨਾ ਰਹੇ। ਇਸੇ ਲਈ ਗੁਰਬਾਣੀ ਨੇ ਜਿੱਥੇ ਮਨ ਸੰਕਲਪ ਤੋਂ ਖਾਲੀ ਹੈ (ਸੁੰਨ ਹੈ) ਉੱਥੇ ਸਗੋਂ ਪ੍ਰਮੇਸ਼ਰ ਨੂੰ ਆਪ ਵੱਸਦਾ ਦੱਸਿਆ ਹੈ। ਇਹੀ ਫਰਕ ਸੀ ਸ਼ਾਸਤਰਾਂ ਦੀ ਮੱਤ ਅਤੇ ਗੁਰਮਤਿ ਵਿਚਕਾਰ। ਗੁਰਮਤਿ ਦਾ ਕਹਿਣਾ ਹੈ ਕਿ ਸੁੰਨ ਅਵਸਥਾ ਗਿਆਨ (ਸਹਿਜ) ਦੁਆਰਾ ਹੀ ਪੈਦਾ ਕੀਤੀ ਜਾ ਸਕਦੀ ਹੈ। ਗਿਆਨ ਪ੍ਰਾਪਤੀ ਤੋਂ ਬਿਨਾਂ ਮਨ ਦਾ ਸੰਕਲਪ ਰਹਿਤ ਹੋ ਜਾਣਾ ਸੰਭਵ ਹੀ ਨਹੀਂ। ਹਿਰਦੇ ਵਿੱਚ ਜਿਉਂ-ਜਿਉਂ ਗਿਆਨ ਵੱਧਦਾ ਰਹਿੰਦਾ ਹੈ ਤਿਉਂ-ਤਿਉਂ ਮਨ ਵਿੱਚ ਮਾਇਆ ਦੇ ਫੁਰਨੇ ਆਪਣੇ ਆਪ ਉੱਠਣੇ ਬੰਦ ਹੁੰਦੇ ਚਲੇ ਜਾਂਦੇ ਹਨ ਅਤੇ ਇੱਕ ਛਿਨ ਐਸਾ ਵੀ ਆ ਜਾਂਦਾ ਹੈ ਜਦੋਂ ਮਨ ਅੰਦਰ ਗਿਆਨ ਦਾ ਤੂਫਾਨ ਆ ਜਾਂਦਾ ਹੈ। ਜਿਸ ਨਾਲ ਭਰਮ ਦੇ ਸਭ ਪਰਦੇ ਚਾਕ ਹੋ ਜਾਂਦੇ ਹਨ। ਪ੍ਰਚੰਡ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਇਸ ਛਿਨ ਨੂੰ ਹੀ ਭਗਤ ਕਬੀਰ ਜੀ **ਸਹਿਜ ਸੁੰਨ ਕਾ ਘਾਟ** ਆਖਦੇ ਹਨ।

**ਦਿਨ ਮਹਿ ਰੈਣਿ-ਰੈਣਿ ਮਹਿ ਦਿਨੀਅਰੁ ਉਸਨ ਸੀਤ ਬਿਧਿ ਸੋਈ** ਤੋਂ ਸਤਿਗੁਰੂ ਜੀ ਦਾ ਭਾਵ ਇਹ ਹੈ ਕਿ ਦਿਨ ਅਤੇ ਰਾਤ ਹਰ ਵੇਲੇ, ਹਰ ਜਗ੍ਹਾ ਇੱਕ ਦੂਸਰੇ ਦੇ ਅੰਦਰ ਮੌਜੂਦ ਰਹਿੰਦੇ ਹਨ। ਜਿਵੇਂ ਰੌਸ਼ਨੀ ਵੇਲੇ ਦਿਨ ਹੁੰਦਾ ਹੈ ਪਰ ਜੇ ਅਚਾਨਕ ਸੂਰਜ

ਗਾਇਬ ਹੋ ਜਾਵੇ ਤਾਂ ਝਟਪਟ ਰਾਤ (ਅੰਧੇਰਾ) ਛਾ ਜਾਂਦੀ ਹੈ। ਇਹ ਅੰਧੇਰਾ ਕਿੱਥੋਂ ਆਉਂਦਾ ਹੈ, **ਅੰਧੇਰਾ ਤਾਂ ਅਸਲ ਵਿੱਚ ਅਕਾਸ਼ ਵਿੱਚ ਮੌਜੂਦ ਹੀ ਸੀ, ਕੇਵਲ ਸੂਰਜ ਦੀ ਰੌਸ਼ਨੀ ਵਿੱਚ ਦਿਖਾਈ ਨਹੀਂ ਸੀ ਦੇ ਰਿਹਾ।** ਇਸੇ ਤਰੀਕੇ ਨਾਲ ਅਗਿਆਨਤਾ ਦੇ ਅੰਧਕਾਰ ਵਿੱਚ ਭਟਕਿਆ ਹੋਇਆ ਮਨ, ਦੁਬਾਰਾ ਗਿਆਨ ਪ੍ਰਾਪਤ ਕਰ ਲੈਣ ਉਪਰੰਤ ਮਾਇਆ ਨੂੰ ਇਸ ਤਰੀਕੇ ਨਾਲ ਹੀ ਦੇਖ ਸਕਦਾ ਹੈ ਜਿਵੇਂ ਅਸੀਂ ਸੂਰਜ ਦੀ ਰੌਸ਼ਨੀ ਵਿੱਚ ਰਾਤ ਨੂੰ ਦੇਖ ਸਕਦੇ ਹਾਂ। ਜਿੰਨਾ ਚਿਰ ਮਨ ਅੰਦਰ ਪ੍ਰਚੰਡ ਗਿਆਨ ਦਾ ਪ੍ਰਕਾਸ਼ ਰਹਿੰਦਾ ਹੈ, ਉਤਨੀ ਦੇਰ ਮਾਇਆ ਰੂਪੀ ਕਾਲੀ ਰਾਤ ਅਗਿਆਨਤਾ ਉਸ ਨੂੰ ਦਿਖਾਈ ਹੀ ਨਹੀਂ ਦਿੰਦੀ। ਕਿਉਂਕਿ ਬ੍ਰਹਮ-ਗਿਆਨ ਦੀ ਪਾਰਦਰਸ਼ੀ ਦ੍ਰਿਸ਼ਟੀ ਨੂੰ ਮਾਇਆ ਰੋਕਣ ਵਿੱਚ ਕੋਈ ਅੜਚਨ ਨਹੀਂ ਬਣ ਸਕਦੀ। ਮਾਇਆ ਤਾਂ ਕੇਵਲ ਸਰੀਰਕ ਅੱਖ ਨਾਲ ਹੀ ਦਿੱਸਿਆ ਕਰਦੀ ਹੈ। ਪਰ ਇਸ ਦਾ ਅਰਥ ਇਹ ਵੀ ਨਹੀਂ ਕਿ ਦਿਬ-ਦ੍ਰਿਸ਼ਟੀ ਨੂੰ, ਮਾਇਆ ਅੰਦਰ ਜੋ ਕੁੱਝ ਹੋ ਰਿਹਾ ਹੈ, ਦਿਖਾਈ ਨਹੀਂ ਦਿੰਦਾ। ਫਰਕ ਕੇਵਲ ਇਹ ਹੈ ਕਿ ਜਿਵੇਂ ਐਕਸ-ਰੇਅ ਦੀਆਂ ਕਿਰਨਾਂ ਨੂੰ ਕਈ ਚੀਜ਼ਾਂ ਰੋਕ ਨਹੀਂ ਸਕਦੀਆਂ, ਇਸੇ ਤਰ੍ਹਾਂ ਪਾਰਦਰਸ਼ੀ ਦ੍ਰਿਸ਼ਟੀ ਨੂੰ ਕੁੱਝ ਵੀ ਰੋਕ ਨਹੀਂ ਸਕਦਾ।

ਇਸੇ ਤਰੀਕੇ ਨਾਲ ਬਰਫ ਠੰਡੀ ਹੋਣ ਕਰਕੇ ਗਰਮ ਸੁਭਾਅ ਰੱਖਦੀ ਹੈ। ਪਾਣੀ ਜਿਸ ਨੂੰ ਸੀਤਲ ਜਲ ਮੰਨਿਆ ਗਿਆ ਹੈ, ਨਿਰਾ ਹੀ ਅੱਗ ਰੂਪ ਹੈ। ਜੇਕਰ ਪਾਣੀ ਨੂੰ ਬਿਜਲੀ ਦੁਆਰਾ ਤੋੜ ਕੇ ਹਾਈਡ੍ਰੋਜਨ ਅਤੇ ਆਕਸੀਜ਼ਨ ਦੋ ਗੈਸਾਂ ਦੇ ਰੂਪ ਵਿੱਚ ਬਦਲ ਲਿਆ ਜਾਵੇ ਤਾਂ ਇਹ ਦੋਵੇਂ ਗੈਸਾਂ ਇੱਕ ਦੂਸਰੀ ਨਾਲ ਮਿਲ ਕੇ ਜਲਦੀਆਂ ਹਨ ਅਤੇ ਅੱਗ ਪ੍ਰਗਟ ਹੋ ਜਾਂਦੀ ਹੈ। ਜਦਕਿ ਬੱਦਲਾਂ ਦੀ ਰਗੜ ਤੋਂ ਪੈਦਾ ਹੋਈ ਬਿਜਲੀ ਅੱਗ ਰੂਪ ਹੁੰਦੀ ਹੈ। ਇਸੇ ਨੂੰ ਸਤਿਗੁਰੂ ਜੀ **ਉਸਨ (ਅੱਗ) ਸੀਤ (ਠੰਡ) ਬਿਧਿ ਸੋਈ** ਆਖਦੇ ਹਨ। ਜਿਵੇਂ ਦਿਨ ਵਿੱਚ ਰਾਤ ਅਤੇ ਰਾਤ ਵਿੱਚ ਦਿਨ, ਇਸੇ ਤਰ੍ਹਾਂ ਗਰਮੀ ਵਿੱਚ ਸਰਦੀ ਅਤੇ ਸਰਦੀ ਵਿੱਚ ਗਰਮੀ ਇੱਕ ਦੂਜੇ ਨਾਲ ਉਲਟ ਸੁਭਾਅ ਰੱਖਣ ਵਾਲੇ ਮਿਲੇ ਹੋਏ ਹਨ। ਇਸੇ ਤਰੀਕੇ ਨਾਲ ਪ੍ਰਮੇਸ਼ਰ ਤੇ ਮਾਇਆ ਵੀ ਇੱਕ ਰੂਪ ਹੀ ਹਨ। ਸੰਸਾਰੀ ਮਨ ਦਾ ਸੁਭਾਅ, ਪ੍ਰਮੇਸ਼ਰ ਦੇ ਆਪਣੇ ਮਨ ਦਾ ਹੀ ਪ੍ਰਤੀਕ ਹੈ। ਇਸੇ ਲਈ ਸੰਸਾਰ ਦੀ ਖੇਡ ਪ੍ਰਮੇਸ਼ਰ ਦੇ ਆਪਣੇ ਮਨ ਦੀ ਇੱਛਾ ਮੁਤਾਬਿਕ ਹੀ ਚਲਦੀ ਰਹਿੰਦੀ ਹੈ। ਉਹ ਖੇਡਣ ਵਾਲਾ ਵੀ ਆਪ ਹੈ, ਖਿਡਾਉਣ ਵਾਲਾ ਉਸ ਦਾ ਮਨ ਵੀ ਉਹ ਆਪ ਹੈ ਅਤੇ ਵੇਖ ਕੇ ਖੁਸ਼ ਹੋਣ ਵਾਲਾ ਉਸ ਦਾ ਚਿੱਤ ਵੀ ਉਹ ਆਪ ਹੀ ਹੈ। ਗੁਰਬਾਣੀ ਇਸ ਗੱਲ ਨੂੰ ਮੰਨਦੀ ਹੈ — **ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥ ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥** ਕਰਤੇ ਪੁਰਖ ਪ੍ਰਮੇਸ਼ਰ ਵਿੱਚ ਨਾਰਿ (ਮਾਇਆ) ਸਮਾਈ ਰਹਿੰਦੀ ਹੈ ਅਤੇ ਨਾਰਿ (ਮਾਇਆ) ਵਿੱਚ ਕਰਤਾ ਪੁਰਖ ਆਪਣਾ ਅੰਸ਼ ਜੀਵ-ਰੂਪ ਹੋ ਕੇ ਵੱਸਦਾ ਹੈ। ਇਸੇ ਲਈ ਜੀਵ ਅਤੇ ਪ੍ਰਮੇਸ਼ਰ ਵਿਚਾਲੇ ਭਰਮ ਦਾ ਪਰਦਾ ਮਾਇਆ ਕਾਰਨ ਬਣਿਆ ਰਹਿੰਦਾ ਹੈ। ਗੁਰਮਤਿ ਦੀ ਪ੍ਰਾਪਤੀ

ਮਾਇਆ ਨੂੰ ਭਰਮ ਦੇ ਪਰਦੇ ਦਾ ਕਾਰਨ ਬਣਨ ਤੋਂ ਹਟਾ ਦਿੰਦੀ ਹੈ, ਜਿਸ ਨਾਲ ਜੀਵ ਅਤੇ ਪਾਰਬ੍ਰਹਮ ਇੱਕ ਹੋ ਜਾਂਦੇ ਹਨ। ਗੁਰ ਸ਼ਬਦ ਦੀ ਧੁਨਿ ਵਿੱਚ ਹੀ ਧਿਆਨ ਜਦੋਂ ਜੁੜਿਆ ਰਹਿੰਦਾ ਹੈ ਫਿਰ ਉਸ ਧਿਆਨ ਵਿੱਚੋਂ ਹੀ ਗਿਆਨ ਪੈਦਾ ਹੁੰਦਾ ਹੈ ਅਤੇ ਆਪਣਾ ਮੂਲ ਪਛਾਣ ਲਈਦਾ ਹੈ। ਇਹ ਅਕਥ ਕਥਾ ਗੁਰਮੁਖਾਂ ਦੀ ਹੈ। ਗੁਰਮੁਖਾਂ ਤੋਂ ਬਿਨਾਂ ਇਸ ਗੁਲਝ ਨੂੰ ਹੋਰ ਕੋਈ ਨਹੀਂ ਸੁਲਝਾ ਸਕਿਆ। ਕਿਉਂਕਿ ਗਿਆਨ ਸਰੂਪ ਗੁਰੂ ਤੋਂ ਬਿਨਾਂ ਇਸ ਦੀ ਸਮਝ ਨਹੀਂ ਆ ਸਕਦੀ।

**ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ ਘਟਿ ਘਟਿ ਸਾਚਾ ਸਰਬ ਜੀਆ॥**

ਇੱਕੀਵੇਂ ਪਦੇ ਦੇ ਅਗਲੇ ਪ੍ਰਸ਼ਨ **ਗਿਆਨ ਕੀ ਮੁਦ੍ਰਾ ਕਵਨ ਕਥੀਅਲੇ ਘਟਿ ਘਟਿ ਕਵਨ ਨਿਵਾਸੋ ਦੇ ਉੱਤਰ ਵਿੱਚ ਸਤਿਗੁਰੂ ਜੀ ਆਖ ਰਹੇ ਹਨ ਕਿ ਗੁਰ-ਗਿਆਨ ਦੀ ਵਿਚਾਰ ਵਿੱਚ ਲੱਗੇ ਹੋਏ ਮਨ ਦੀ ਮੁਦ੍ਰਾ ਆਪਣੇ ਆਪ ਬਣੀ ਰਹਿੰਦੀ ਹੈ। ਉਸ ਮੁਦ੍ਰਾ ਨੂੰ ਬਣਾਉਣ ਦੀ ਲੋੜ ਨਹੀਂ ਹੁੰਦੀ। ਜਦ ਇੱਕ ਮਨ ਇੱਕ ਚਿੱਤ ਹੋ ਕੇ ਗੁਰ-ਸ਼ਬਦ ਸੁਣੀਏ, ਪੜੀਏ ਜਾਂ ਉਸ ਦੀ ਵਿਚਾਰ ਕਰੀਏ ਤਾਂ ਉਸ ਵੇਲੇ ਮਨ ਆਪਣੇ ਆਪ ਕਲਪਨਾ ਰਹਿਤ ਹੋ ਕੇ ਗੁਰ-ਸ਼ਬਦ ਨੂੰ ਸਮਝਣ ਵਿੱਚ ਲੱਗਿਆ ਰਹਿੰਦਾ ਹੈ। ਇਸੇ ਦਾ ਨਾਉਂ ਗਿਆਨ ਕੀ ਮੁਦ੍ਰਾ ਹੈ।** ਗਿਆਨ ਦੀ ਮੁਦ੍ਰਾ ਕਲਪਨਾ ਵਿੱਚੋਂ ਪੈਦਾ ਨਹੀਂ ਕੀਤੀ ਜਾ ਸਕਦੀ, ਇਸ ਦਾ ਜਨਮ ਤਾਂ ਕਲਪਨਾ ਦੀ ਗ਼ੈਰ-ਮੌਜੂਦਗੀ ਵਿੱਚ ਆਪਣੇ ਆਪ ਹੀ ਹੋਇਆ ਕਰਦਾ ਹੈ ਅਤੇ ਉਹ ਸਦਾ ਥਿਰ ਰਹਿਣ ਵਾਲਾ ਗਿਆਨ-ਸਰੂਪ ਪਾਰਬ੍ਰਹਮ ਹਰ ਹਿਰਦੇ ਵਿੱਚ ਮੌਜੂਦ ਹੈ।

ਜੋਗ-ਮੱਤ ਦੀ ਪੜ੍ਹਾਈ, ਮੁਦ੍ਰਾ ਦੀ ਪੜ੍ਹਾਈ ਸੀ। ਜੋਗੀ ਲੋਕ ਆਪਦੇ ਚੇਲਿਆਂ ਨੂੰ ਮੁਦ੍ਰਾ ਬਣਾਉਣ ਦੀ ਸਿਖਲਾਈ ਦਿੰਦੇ ਸਨ, ਜੋ ਕਿ ਮਨ ਵਿੱਚ ਕਲਪਨਾ ਧਾਰ ਕੇ ਹੀ ਬਣਿਆ ਕਰਦੀ ਸੀ। ਬਾਣੀ **ਜਪੁ ਜੀ** ਵਿੱਚ ਸਤਿਗੁਰੂ ਜੀ ਨੇ ਜੋਗੀਆਂ ਨੂੰ ਸੰਤੋਖ ਦੀ ਮੁਦ੍ਰਾ ਧਾਰਨ ਲਈ ਆਖਿਆ ਸੀ ਜਿਸ ਦਾ ਜਨਮ ਤਾਂ ਭਾਵੇਂ ਕਲਪਨਾ ਵਿੱਚੋਂ ਹੀ ਹੁੰਦਾ ਹੈ ਪਰ ਉਹ ਮਨ ਨੂੰ ਮਾਇਆ ਵੱਲ ਜਾਣ ਤੋਂ ਵਰਜਣ ਵਾਲੀ ਹੈ। ਸੰਤੋਖ ਦੀ ਮੁਦ੍ਰਾ ਧਾਰ ਕੇ ਜੋਗੀ ਦਰ-ਦਰ ਮੰਗਣ ਤੋਂ ਰੁਕ ਸਕਦੇ ਸਨ, ਰਿਧੀਆਂ-ਸਿਧੀਆਂ ਤੋਂ ਉਨ੍ਹਾਂ ਦਾ ਮਨ ਮੁੜ ਸਕਦਾ ਸੀ ਪਰ ਜੋਗੀ ਤਾਂ ਕੇਵਲ ਸ਼ਾਂਤੀ ਦੀ ਮੁਦ੍ਰਾ ਧਾਰਨ ਵਿੱਚ ਹੀ ਬਹੁਤ ਵੱਡੀ ਵਡਿਆਈ ਸਮਝਦੇ ਸਨ। ਭਿਛਿਆ ਮੰਗਣ ਗਏ ਜੋਗੀ ਨੂੰ ਭਾਵੇਂ ਕੋਈ ਜੋ ਮਰਜ਼ੀ ਕੁੱਝ ਬੁਰਾ ਭਲਾ ਆਖੀ ਜਾਵੇ ਜਾਂ ਕੋਈ ਤਾਹਨੇ ਮੇਹਣੇ ਦੇਵੇ, ਪਰ ਜੋਗੀ ਉਸ ਦਾ ਬੁਰਾ ਨਾ ਮਨਾਵੇ, ਸ਼ਾਂਤ ਰਹੇ। ਸਤਿਗੁਰੂ ਜੀ ਨੇ ਇਸ ਮੁਦ੍ਰਾ ਨੂੰ ਬੇਸ਼ਰਮੀ ਦੀ ਮੁਦ੍ਰਾ ਆਖ ਕੇ ਨਕਾਰ ਦਿੱਤਾ ਅਤੇ ਜੋਗੀਆਂ ਨੂੰ ਕਿਰਤ ਕਰਕੇ ਆਪਣਾ ਢਿੱਡ ਭਰਨ ਤੇ ਕਿਸੇ ਹੋਰ ਲੋੜਵੰਦ ਨੂੰ ਆਪਣੇ ਹੱਥੋਂ ਕੁੱਝ ਦੇਣ ਦੀ ਪ੍ਰੇਰਨਾ ਕੀਤੀ।

**ਸਲੋਕ ਮ:੧॥ ਗਿਆਨ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ ਘਰੇ ਮਸੀਤਿ॥**
**ਮਖਟੂ ਹੋਇ ਕੈ ਕੰਨ ਪੜਾਏ॥ ਫਕਰੁ ਕਰੇ ਹੋਰੁ ਜਾਤਿ ਗਵਾਏ॥**
**ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥**
**ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥**
**(ਪੰਨਾ ੧੨੪੫)**

ਸਤਿਗੁਰੂ ਜੀ ਗੁਰਸਿੱਖਾਂ ਨੂੰ **ਘਾਲਿ ਖਾਇ ਕਿਛੁ ਹਥਹੁ ਦੇਇ** ਆਖਕੇ ਹੁਕਮ ਦੇ ਰਹੇ ਹਨ ਕਿ **ਕੋਈ ਵੀ ਗੁਰਸਿੱਖ ਕਿਸੇ ਵੀ ਮੰਤਵ ਲਈ ਆਪ ਨਖੱਟੂ ਬਣ ਕੇ ਮੰਗਣ ਦੀ ਕੋਈ ਨਵੀਂ ਕਾਢ ਕੱਢਣ ਤੋਂ ਬਾਜ ਰਹੇ ਨਹੀਂ ਤਾਂ ਉਹ ਮਨਮੁਖ ਦਾ ਮਨਮੁਖ ਹੀ ਰਹਿ ਜਾਵੇਗਾ**, ਗੁਰੂ ਦੇ ਮਾਰਗ ਦਾ ਉਸ ਨੂੰ ਗਿਆਨ ਹੋ ਜਾਵੇ, ਇਹ ਨਹੀਂ ਹੋ ਸਕਦਾ। ਜਿਨ੍ਹਾਂ ਦੇ ਮਨਾਂ ਵਿੱਚ ਕਿਸੇ ਵੀ ਸ਼ਕਲ ਵਿੱਚ ਅਤਿਅੰਤ ਡੂੰਘੀ ਮਾਇਆ ਦੀ ਇੱਛਾ ਹੁੰਦੀ ਹੈ, ਆਮ ਲੋਕਾਂ ਨੂੰ ਭਾਵੇਂ ਉਸ ਦੀ ਪਛਾਣ ਨਾ ਵੀ ਹੋਵੇ ਪਰ ਗੁਰੂ ਦੀ ਪਾਰਦਰਸ਼ੀ ਮੱਤ ਤੋਂ ਉਸ ਦੇ ਅੰਦਰਲਾ ਇਹ ਲੋਭ ਛੁੱਪਿਆ ਨਹੀਂ ਹੈ। **ਗੁਰਸਿੱਖਾਂ ਨੂੰ ਮੰਗਣ ਦੀਆਂ ਨਵੀਆਂ-ਨਵੀਆਂ ਟੈਕਨੀਕਾਂ ਅਪਣਾਉਣ ਦੀ ਲੋੜ ਨਹੀਂ।**

**ਗੁਰ ਬਚਨੀ ਅਵਿਗਤਿ ਸਮਾਈਐ ਤਤੁ ਨਿਰੰਜਨੁ ਸਹਜਿ ਲਹੈ॥**

ਗੁਰ ਉਪਦੇਸ਼ ਦੁਆਰਾ ਹੀ ਪ੍ਰਮੇਸ਼ਰ ਵਿੱਚ ਸਮਾਇਆ ਜਾ ਸਕਦਾ ਹੈ। ਗੁਰ ਉਪਦੇਸ਼ ਤੋਂ ਬਿਨਾਂ ਜਿੰਨੇ ਵੀ ਹੋਰ ਤਰੀਕੇ ਮੁਕਤੀ ਪ੍ਰਾਪਤੀ ਦੇ ਸੰਸਾਰ ਵਿੱਚ ਦੱਸੇ ਜਾਂਦੇ ਹਨ। ਉਨ੍ਹਾਂ ਵਿੱਚੋਂ ਕੋਈ ਵੀ ਤਰੀਕਾ ਐਸਾ ਨਹੀਂ ਜਿਹੜਾ ਪ੍ਰਮੇਸ਼ਰ ਦਾ ਗਿਆਨ ਕਰਵਾ ਦੇਣ ਵਾਲਾ ਹੋਵੇ। ਜਿਹੜਾ ਗੁਰੂ ਖੁਦ ਹੀ ਪ੍ਰਮੇਸ਼ਰ ਦੀ ਜਾਣਕਾਰੀ ਨਹੀਂ ਰੱਖਦਾ, ਉਹ ਪ੍ਰਮੇਸ਼ਰ ਦੇ ਦਰਸ਼ਨ ਕਿਵੇਂ ਕਰਵਾ ਸਕਦਾ ਹੈ। ਪ੍ਰਮੇਸ਼ਰ ਦੇ ਦਰਸ਼ਨ ਤਾਂ ਉਹੀ ਆਦਮੀ ਕਰਵਾ ਸਕਦਾ ਹੈ ਜਿਸ ਨੇ ਪਹਿਲਾਂ ਆਪ ਪ੍ਰਮੇਸ਼ਰ ਨੂੰ ਜਾਣ ਲਿਆ ਹੋਵੇ। ਜਿਸ ਨੇ ਜਾਣ ਲਿਆ ਹੋਵੇ ਉਸ ਲਈ ਜ਼ਰੂਰੀ ਬਣ ਜਾਂਦਾ ਹੈ ਕਿ ਜੋ ਕੁੱਝ ਉਸ ਨੇ ਜਾਣਿਆ ਹੈ ਜਾਂ ਜਿਵੇਂ ਉਸ ਨੇ ਜਾਣਿਆ ਹੈ, ਉਹ ਸਾਰਾ ਵਿਸਥਾਰ, ਖੋਲ੍ਹ ਕੇ ਦੱਸੇ ਅਤੇ ਆਪਣੇ ਸਿੱਖਾਂ ਦੀ ਤਸੱਲੀ ਕਰਾਵੇ। ਜਿਹੜੇ ਲੋਕ ਗੁਰੂ ਜਾਂ ਸੰਤ ਬਣੇ ਬੈਠੇ ਹਨ ਅਤੇ ਗੁਰਮਤਿ ਨੂੰ ਪੜ੍ਹ ਕੇ ਵੀ ਨਹੀਂ ਸਮਝ ਸਕੇ ਅਤੇ ਨਾ ਹੀ ਸਮਝਾਉਣ ਦੇ ਕਾਬਿਲ ਹਨ। ਉਹ ਜੋ ਕੁੱਝ ਦੱਸ ਰਹੇ ਹਨ, ਗੁਰਮਤਿ ਤੋਂ ਸਾਰਾ ਕੁੱਝ ਉਲਟ ਹੈ। ਉਹ ਉਨ੍ਹਾਂ ਮੱਤਾਂ ਦੀਆਂ ਧਾਰਨਾਵਾਂ ਦਾ ਪ੍ਰਚਾਰ ਹੈ, ਜਿਨ੍ਹਾਂ ਨੂੰ ਗੁਰਮਤਿ ਨੇ ਮਨ-ਮੱਤਾਂ ਆਖਿਆ ਹੋਇਆ ਹੈ। ਉਨ੍ਹਾਂ ਨੂੰ ਆਪਣੇ ਅੰਦਰ ਚੰਗੀ ਤਰ੍ਹਾਂ ਝਾਕ ਲੈਣਾ ਚਾਹੀਦਾ ਹੈ ਕਿ ਗੁਰੂ ਕੀ ਮੱਤ ਨੂੰ ਤੋੜ-ਮਰੋੜ ਕੇ ਪੇਸ਼ ਕਰਨਾ ਹੀ **ਸੰਤ ਕੀ ਨਿੰਦਾ** ਗੁਰਬਾਣੀ ਵਿੱਚ ਲਿਖਿਆ ਹੈ। **ਸੰਤ** ਕਿਸੇ ਭੇਖ ਜਾਂ ਭੇਖ ਧਾਰੀ ਨੂੰ ਗੁਰਮਤਿ ਨਹੀਂ ਮੰਨਦੀ। ਗੁਰਮਤਿ ਵਿੱਚ ਤਾਂ ਗੁਰਮੁਖ ਦੀ ਅਵਸਥਾ ਹੀ ਸਭ ਤੋਂ ਉੱਚੀ ਅਤੇ ਸੁੱਚੀ ਮੰਨੀ ਗਈ ਹੈ। ਇਸ 'ਸਿਧ ਗੋਸ਼ਟਿ' ਬਾਣੀ ਵਿੱਚ ਹੀ ਸਤਿਗੁਰੂ

ਜੀ ਸੰਤਾਂ ਨੂੰ ਉਪਦੇਸ਼ ਕਰ ਰਹੇ ਹਨ ਅਤੇ ਮੁਕਤੀ ਪ੍ਰਾਪਤ ਕਰਨ ਵਾਲੇ ਨੂੰ ਗੁਰਮੁਖ ਬਣਨਾ ਲਾਜ਼ਮੀ ਕਰਾਰ ਦੇ ਰਹੇ ਹਨ। ਗੁਰਮੁਖ ਹੀ ਸੰਤ ਸਾਧ ਬ੍ਰਹਮ ਗਿਆਨੀ ਹੁੰਦੇ ਹਨ।

**ਨਾਨਕ ਦੂਜੀ ਕਾਰ ਨ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ॥**

ਇਸੇ ਲਈ ਸਤਿਗੁਰੂ ਜੀ ਨੇ ਗੁਰਸਿੱਖ ਨੂੰ ਹੋਰ ਕਿਸੇ ਕਿਸਮ ਦੇ ਵੀ ਕੰਮ, ਜਿਵੇਂ ਮਾਲਾ ਫੇਰਨੀ ਸਮਾਧੀ ਲਾਉਣੀ ਜਾਂ ਹੋਰ ਕੋਈ ਜਪ ਤਪ ਕਰਨ ਤੋਂ ਵਰਜ ਦਿੱਤਾ ਹੈ ਅਤੇ ਗੁਰਸਿੱਖਾਂ ਨੂੰ **ਸੇਵੈ ਸਿਖ** ਭਾਵ (ਗੁਰ-ਸ਼ਬਦ ਵਿਚਾਰ) ਕਰਦੇ ਰਹਿਣ ਲਈ ਹੀ ਆਖਿਆ ਹੈ। ਉਹੀ ਸਿੱਖ ਆਪਣੇ ਅੰਦਰੋਂ ਪਰਮ-ਤੱਤ ਨੂੰ ਖੋਜ ਲਵੇਗਾ, ਜਿਹੜਾ ਗੁਰ-ਸ਼ਬਦ ਦੀ ਰੌਸ਼ਨੀ ਵਿੱਚ ਇਸ ਦੀ ਖੋਜ ਆਪਣੇ ਹਿਰਦੇ ਵਿੱਚ ਨਿਰੰਤਰ ਜਾਰੀ ਰੱਖੇਗਾ। ਤੱਤ-ਗਿਆਨ ਉਸ ਦੇ ਅੰਦਰ ਪ੍ਰਗਟ ਹੋ ਜਾਵੇਗਾ।

**ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ॥**

ਤਤ-ਗਿਆਨ ਪ੍ਰਗਟ ਹੋ ਜਾਣ ਉਪਰੰਤ ਹਿਰਦੇ ਵਿੱਚ ਬਿਨਾਂ ਕੰਨਾਂ ਤੋਂ ਸੁਣਨ ਵਾਲੇ ਹੁਕਮ ਰੂਪੀ ਨਾਦ ਦੀ ਪਛਾਣ (ਸਮਝ) ਆ ਜਾਂਦੀ ਹੈ। ਜਿਸ ਤੋਂ ਪਿੱਛੋਂ ਹੁਕਮੀ ਪ੍ਰਮੇਸ਼ਰ ਨੂੰ ਜਾਣ ਕੇ ਬਿਸਮਾਦ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ ਅਤੇ ਜੀਵ ਦੇ ਪ੍ਰਮੇਸ਼ਰ ਨਾਲ ਅਭੇਦ ਹੋਣ ਦੀ ਜੁਗਤੀ ਜਾਣ ਲਈਦੀ ਹੈ। ਉਸ ਤੋਂ ਪਿੱਛੋਂ **ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ॥** ਆਪਣੇ ਮਨ ਦਾ ਗਿਆਨ ਬਿਲਕੁਲ ਹੀ ਸਮਾਪਤ ਹੋ ਜਾਂਦਾ ਹੈ, ਸੰਸਾਰ ਨਾਲ, ਸਰੀਰ ਨਾਲ ਕੋਈ ਵਾਸਤਾ ਨਹੀਂ ਰਹਿੰਦਾ। ਹਿਰਦੇ ਵਿੱਚ ਕੇਵਲ ਸੱਚ ਭਰਪੂਰ ਹੁੰਦਾ ਹੈ, ਉਸ ਅਵਸਥਾ ਵਾਲੇ ਨੂੰ ਹੀ ਜੋਗੀ ਭਾਵ ਪ੍ਰਮੇਸ਼ਰ ਨਾਲ ਜੁੜਿਆ ਹੋਇਆ ਆਖਿਆ ਜਾਣਾ ਚਾਹੀਦਾ ਹੈ।



**ਬਿਬੇਕ ਬੁੱਧੀ ਵਿੱਚ ਧਰਮ ਨੀਤੀ,**
**ਰਾਜਨੀਤੀ ਅਤੇ ਯੁੱਧਨੀਤੀ**
**ਤਿੰਨੇ ਇਕੱਠੀਆਂ ਹੀ**
**ਹੁੰਦੀਆਂ ਹਨ।**

**ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ॥**
**ਸਤਿਗੁਰ ਪਰਚੈ ਪਰਮ ਪਦੁ ਪਾਈਐ ਸਾਚੈ ਸਬਦਿ ਸਮਾਇ ਲੀਆ॥**
**ਏਕੇ ਕਉ ਸਚੁ ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ॥**
**ਸੋ ਜੋਗੀ ਗੁਰ ਸਬਦੁ ਪਛਾਣੈ ਅੰਤਰਿ ਕਮਲੁ ਪ੍ਰਗਾਸੁ ਥੀਆ॥**
**ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ॥**
**ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ॥੨੪॥**

ਇਨ੍ਹਾਂ ਪੰਗਤੀਆਂ ਵਿੱਚ ਸਤਿਗੁਰੂ ਜੀ ਜੋਗੀਆਂ ਨੂੰ ਗੁਰਮਤਿ ਵਿਚਾਰਧਾਰਾ ਤੋਂ ਚੰਗੀ ਤਰ੍ਹਾਂ ਜਾਣੂੰ ਕਰਵਾਉਂਦੇ ਹੋਏ ਆਖਦੇ ਹਨ ਕਿ ਜਦੋਂ ਮਨ ਕਲਪਨਾ ਰਹਿਤ ਹੋ ਕੇ ਟਿਕ ਜਾਂਦਾ ਹੈ ਫਿਰ ਮਨ ਅੰਦਰ ਨਿਰਮਲ ਗਿਆਨ ਪੈਦਾ ਹੋ ਜਾਂਦਾ ਹੈ। ਜਿਹੜੇ ਗੁਣ ਇਸ ਨੇ ਪ੍ਰਮੇਸ਼ਰ ਨੂੰ ਭੁੱਲ ਕੇ ਗਵਾ ਲਏ ਸਨ। ਜਿਵੇਂ ਕਿ ਫੁਰਮਾਨ ਹੈ, **ਮਨ ਏਕੁ ਨ ਚੇਤਸਿ ਮੂੜ ਮਨਾ॥ ਹਰਿ ਬਿਸਤਰ ਤੇਰੇ ਗੁਣ ਗਲਿਆ॥ ਮਾਇਆ ਨਾਲ ਜੁੜ ਕੇ ਇਸ ਨੇ ਆਪਣੇ ਅੰਦਰ ਚਾਰ ਵੱਡੇ ਅਵਗੁਣ ਪੈਦਾ ਕਰ ਲਏ। ਨਿਰਵੈਰਤਾ ਦਾ ਗੁਣ ਛੱਡ ਕੇ ਮਨ, ਮਾਇਆ ਮੋਹ ਵਿੱਚ ਫਸ ਕੇ ਵੈਰ ਵਿਰੋਧ ਨਾਲ ਗ੍ਰਸਤ ਹੋ ਗਿਆ। ਵੈਰ ਵਿਰੋਧ ਵਿੱਚ ਪੈ ਜਾਣ ਕਾਰਨ ਹਿਰਦੇ ਉੱਤੇ ਭੈਅ ਦਾ ਵਾਤਾਵਰਣ ਛਾ ਗਿਆ। ਇਸ ਦਾ ਨਿਰਭੈਤਾ ਵਾਲਾ ਗੁਣ ਨਸ਼ਟ ਹੋ ਗਿਆ। ਦੇਹ ਧਾਰੀ ਹੋਣ ਕਾਰਨ ਇਹ ਅਜੂਨੀ ਅਤੇ ਅਕਾਲ ਮੂਰਤਿ ਨਹੀਂ ਰਿਹਾ। ਇਹ ਚਾਰੇ ਗੁਣ ਨਸ਼ਟ ਹੋ ਗਏ।**

ਗੁਰ-ਸ਼ਬਦ ਦੀ ਵਿਚਾਰ ਵਿੱਚੋਂ ਪ੍ਰਗਟਿਆ ਤਤ-ਗਿਆਨ ਇਨ੍ਹਾਂ ਚਾਰਾਂ ਅਵਗੁਣਾਂ ਨੂੰ ਕੱਟ ਕੇ ਜਾਂ ਇਉਂ ਕਹਿ ਲਵੋ ਕਿ ਇਨ੍ਹਾਂ ਚਾਰਾਂ ਅਵਗੁਣਾਂ ਤੋਂ ਮੁਕਤੀ ਦੁਆ ਦੇਣ ਵਾਲਾ ਹੁੰਦਾ ਹੈ। ਗੁਰਮਤਿ ਅਨੁਸਾਰ ਇਹੀ ਚਾਰ ਮੁਕਤੀਆਂ ਹਨ। ਇਸ ਤਰ੍ਹਾਂ ਇਹ ਜੀਵ ਨਿਰਗੁਣ ਤੋਂ ਸਰਗੁਣ ਪ੍ਰਮੇਸ਼ਰ ਸਰੂਪ ਹੀ ਹੋ ਜਾਂਦਾ ਹੈ ਭਾਵ ਸਾਰੇ ਗੁਣ ਇਸ ਵਿੱਚ ਪ੍ਰਗਟ ਹੋ ਜਾਂਦੇ ਹਨ। ਸੱਚੇ ਗਿਆਨ ਨਾਲ ਮਨ ਦਾ ਪਰਚ ਜਾਣਾ, ਪਰਮ-ਪਦ ਦੀ ਪ੍ਰਾਪਤੀ ਕਰਵਾ ਦਿੰਦਾ ਹੈ। ਇਹ ਮਨ ਅਨਹਦ ਨਾਦ ਵਿੱਚ ਹੀ ਸਮਾਅ ਜਾਂਦਾ ਹੈ। ਜਦੋਂ ਮਨ ਅਤੇ ਚਿੱਤ ਸੱਚ ਦੀ ਪ੍ਰਾਪਤੀ ਲਈ ਇਕ ਹੋ ਜਾਂਦੇ ਹਨ, ਇੱਕੋ ਦ੍ਰਿਸ਼ਟੀਕੋਣ ਦੋਵਾਂ ਦਾ ਹੋ ਜਾਂਦਾ ਹੈ ਤਾਂ ਫਿਰ ਦੋਨੋਂ ਸੱਚ ਸਰੂਪ (ਇੱਕ) ਹੋ ਕੇ ਪ੍ਰਮੇਸ਼ਰ ਨੂੰ ਜਾਣ ਲੈਂਦੇ ਹਨ। ਇੱਥੇ ਸਤਿਗੁਰੂ ਜੀ ਮਨ-ਮਤੀਆਂ ਦੀ ਇਸ ਧਾਰਨਾ ਦਾ ਖੰਡਨ ਕਰਦੇ ਹਨ ਜਿਸ ਵਿੱਚ ਉਹ ਜੀਵ ਨੂੰ ਗਰਭ ਵਿੱਚ ਪ੍ਰਮੇਸ਼ਰ ਨਾਲ ਜੁੜਿਆ ਹੋਇਆ ਮੰਨਦੇ ਹਨ। ਭਗਤ ਬੇਣੀ ਜੀ ਲਿਖਦੇ ਹਨ, **ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ॥** ਇੱਥੇ ਭਗਤ ਬੇਣੀ ਜੀ ਜੀਵ ਦੀ ਗਰਭ ਵਿੱਚ ਲਿਵ ਤਾਂ ਲੱਗੀ ਹੋਈ ਮੰਨਦੇ ਹਨ ਪਰ ਉਸ ਦਾ ਧਿਆਨ ਉਰਧ (ਉਲਟਾ) ਭਾਵ ਮਾਇਆ ਨਾਲ ਜੁੜਿਆ ਹੋਇਆ ਮੰਨਦੇ ਹਨ। ਮਾਇਆ ਮੰਗਣ ਲਈ ਵੀ ਮਨ ਅਤੇ ਚਿਤ ਇੱਕੋ ਦ੍ਰਿਸ਼ਟੀਕੋਣ ਤੋਂ ਦੇਖਿਆ ਕਰਦੇ ਹਨ। ਇਸੇ ਨੁਕਤੇ ਨੂੰ ਭਗਤ ਕਬੀਰ ਜੀ ਇਸ ਤਰ੍ਹਾਂ ਸਮਝਾਉਂਦੇ ਹਨ, **ਕਬੀਰ ਕਾਮ ਪਰੇ ਹਰਿ ਸਿਮਰੀਐ**

**ਐਸਾ ਸਿਮਰਹੁ ਨਿਤ॥ ਅਮਰਾ ਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ॥**
ਇਸ ਸਲੋਕ ਵਿੱਚ ਕਬੀਰ ਜੀ ਦਾ ਭਾਵ ਇਹ ਹੈ ਕਿ ਮੁਸੀਬਤ ਵਿੱਚ ਫਸਿਆ ਹੋਇਆ ਵਿਅਕਤੀ ਇੱਕ ਮਨ ਇੱਕ ਚਿੱਤ ਹੋ ਕੇ ਆਪਣੀ ਮੁਸੀਬਤ ਤੋਂ ਛੁਟਕਾਰਾ ਪਾਉਣ ਲਈ ਜਦੋਂ ਪ੍ਰਮੇਸ਼ਰ ਨੂੰ ਯਾਦ ਕਰਦਾ ਹੈ ਤਾਂ ਗੁਰਮਤਿ ਅਨੁਸਾਰ ਉਸ ਦਾ ਐਸਾ ਸਿਮਰਣ ਖੁਦਗਰਜ਼ੀ ਕਾਰਨ ਹੈ। ਇਸ ਨੂੰ ਹੀ ਉਰਧ ਧਿਆਨ ਕਿਹਾ ਜਾਂਦਾ ਹੈ। ਗੁਰਮਤਿ ਨਾਮ ਤੋਂ ਬਿਨਾਂ, ਹਰਿ ਜਸੁ ਤੋਂ ਬਿਨਾਂ ਪ੍ਰਮੇਸ਼ਰ ਕੋਲੋਂ ਕਿਸੇ ਹੋਰ ਵਸਤੂ ਦੀ ਪ੍ਰਾਪਤੀ ਲਈ ਅਰਦਾਸ ਕਰਨ ਦੀ ਇਜਾਜ਼ਤ ਨਹੀਂ ਦਿੰਦੀ। ਕਿਉਂਕਿ ਉਹ ਅਰਦਾਸ ਸਿੱਖ ਨੂੰ ਗੁਰਮਤਿ ਮਾਰਗ ਵੱਲੋਂ ਹਟਾ ਕੇ ਮਨਮੁਖ ਬਣਾ ਦੇਣ ਵਾਲੀ ਹੁੰਦੀ ਹੈ।

ਇਸੇ ਲਈ ਇੱਥੇ ਸਤਿਗੁਰੂ ਜੀ ਲੋਹਾਰੀਪਾ ਨੂੰ ਗੁਰਮਤਿ ਦਾ ਦ੍ਰਿਸ਼ਟੀਕੋਣ ਦੱਸਦੇ ਹੋਏ ਆਖਦੇ ਹਨ ਕਿ ਕਲਪਨਾ ਰਹਿਤ ਹੋ ਕੇ ਚਿੱਤ ਨਾਲ ਜੁੜਿਆ ਹੋਇਆ ਮਨ ਜੇ ਸੱਚ ਦਾ ਧਾਰਨੀ ਬਣ ਕੇ ਰਹੇ, ਨਾਮ ਦੀ ਹੀ ਇੱਛਾ ਉਸ ਦੇ ਅੰਦਰ ਬਣੀ ਰਹੇ, ਐਸਾ ਸੱਚ ਸਰੂਪ ਮਨ ਅਤੇ ਚਿੱਤ ਦਾ ਏਕਾ ਹੀ ਪ੍ਰਮੇਸ਼ਰ ਨੂੰ ਜਾਣ ਸਕਦਾ ਹੈ। ਝੂਠੀ ਮਾਇਆ ਦੀ ਪੂਰਤੀ ਲਈ ਇੱਕ ਮਨ ਇੱਕ ਚਿੱਤ ਹੋ ਕੇ ਸੱਚ ਨੂੰ ਨਹੀਂ ਪਛਾਣਿਆ ਜਾ ਸਕਦਾ। ਕਿਉਂਕਿ ਮਨ ਦੇ ਅੰਦਰ ਮਾਇਆ ਦੀ ਇੱਛਾ ਹੋਣ ਕਰਕੇ ਦੁਵੈਤ ਮੌਜੂਦ ਹੁੰਦੀ ਹੈ। ਇਸੇ ਦੁਵੈਤ ਨੂੰ ਦੂਰ ਕੀਤੇ ਬਿਨਾਂ ਮਨ ਵਿੱਚੋਂ ਹੰਕਾਰ ਦੂਰ ਨਹੀਂ ਹੋਇਆ ਕਰਦਾ।

ਸਤਿਗੁਰੂ ਜੀ ਅਨੁਸਾਰ ਜੋਗੀ ਕੇਵਲ ਉਹੀ ਹੈ ਜਿਸ ਨੇ ਗੁਰ-ਸ਼ਬਦ ਵਿਚਲਾ ਸ਼ਬਦ-ਭੇਦ ਸਮਝ ਕੇ ਆਪਣੇ ਅੰਦਰ ਨਿਰਾਕਾਰੀ ਸ਼ਬਦ (ਨਾਦ) ਪਛਾਣ ਲਿਆ। ਉਸ ਦੇ ਅੰਦਰ ਹੀ ਵਿਗਾਸ ਪ੍ਰਗਟ ਹੋ ਸਕਦਾ ਹੈ ਭਾਵ ਉਸ ਦਾ ਹਿਰਦਾ ਕੰਵਲ ਅੰਦਰਲੇ ਅਨਹਦ ਨਾਦ ਨਾਲ ਜੁੜ ਕੇ ਕੰਵਲ ਦੇ ਫੁੱਲ ਵਾਂਗ ਖਿੜ ਜਾਂਦਾ ਹੈ ਜਾਂ ਇਉਂ ਕਹਿ ਲਵੋ ਕਿ ਉਸ ਦੇ ਹਿਰਦੇ ਵਿੱਚ ਅਥਾਹ ਪ੍ਰਕਾਸ਼ ਪੈਦਾ ਹੋ ਜਾਂਦਾ ਹੈ। ਮਨ ਹੁਣ ਆਪਣੀ ਹੋਂਦ ਬਿਲਕੁਲ ਹੀ ਲੀਨ ਕਰ ਦਿੰਦਾ ਹੈ ਭਾਵ ਮਨ ਦਾ ਪਹਿਲਾ ਗਿਆਨ ਜੋ ਸ਼ੰਕਾਵਾਦੀ ਹੁੰਦਾ ਸੀ ਹੁਣ ਕਿਧਰੇ ਨਜ਼ਰ ਨਹੀਂ ਆਉਂਦਾ। ਉਹੀ ਮਨ ਦਾ ਵਜੂਦ ਸੀ, ਉਸ ਪਹਿਲੇ ਗਿਆਨ ਦੀ ਮਲੀਨਤਾ (ਭਰਮ) ਦੂਰ ਹੋ ਗਈ ਅਤੇ ਬਾਕੀ ਬਚਿਆ ਤਤ-ਗਿਆਨ, ਪਰਮ-ਤਤ ਵਿੱਚ ਸਮਾਅ ਗਿਆ। ਇਸ ਅਵਸਥਾ ਵਿੱਚ ਜਾ ਕੇ ਬਾਕੀ ਬਚੀ ਤਮਾਮ ਸੋਝੀ ਆਪਣੇ ਆਪ ਪ੍ਰਗਟ ਹੋ ਜਾਂਦੀ ਹੈ। ਕੋਈ ਭੇਦ ਜੀਵ ਅਤੇ ਈਸ਼ ਵਿੱਚ ਨਹੀਂ ਰਹਿੰਦਾ ਫਿਰ ਇਸ ਅਵਸਥਾ ਵਿੱਚ ਹੀ, ਦਇਆ ਕੀ ਹੈ? ਇਸ ਦੀ ਸਮਝ ਆਉਂਦੀ ਹੈ। ਇਸ ਤੋਂ ਪਹਿਲਾਂ ਦੀ ਦਇਆ ਜੋ ਮਨਮੱਤ ਦੀ ਪਰਿਭਾਸ਼ਿਤ ਕੀਤੀ ਹੋਈ ਸੀ ਬਦਲ ਜਾਂਦੀ ਹੈ। ਇੱਥੇ ਵੀ ਸਤਿਗੁਰੂ ਜੀ ਦਾ ਇਸ਼ਾਰਾ ਮਨਮਤੀਆਂ ਦੀ ਦਇਆ ਬਾਰੇ ਮਨੌਤ ਨੂੰ ਤੋੜ ਰਿਹਾ ਹੈ। ਜਿਨ੍ਹਾਂ ਚਿਰ ਵਿਅਕਤੀ ਸਰੀਰ ਦੇ ਮੋਹ ਵਿੱਚ ਫਸਿਆ ਹੋਇਆ ਹੈ ਉਹ ਮੌਤ ਤੋਂ ਡਰਦਾ ਰਹਿੰਦਾ ਹੈ। ਇਹੀ ਹਾਲਤ ਸੰਸਾਰ ਵਿੱਚ ਸਾਰੇ ਜੀਵਾਂ ਦੀ ਹੈ। ਇੱਕ ਪਾਸੇ ਤਾਂ ਅਸੀਂ ਚੌਰਾਸੀ ਲੱਖ ਜੂਨ ਨੂੰ ਇੱਕ ਸਜ਼ਾ ਦੇ ਰੂਪ ਵਿੱਚ ਮੰਨਦੇ ਹਾਂ, ਜਿਵੇਂ ਇੱਕ ਬਹੁਤ ਵੱਡੀ

ਜੇਲ੍ਹ ਵਿੱਚ ਚੌਰਾਸੀ ਲੱਖ ਕੋਠੜੀਆਂ ਹੋਣ, ਐਸਾ ਹੀ ਇਹ ਸੰਸਾਰ ਚੌਰਾਸੀ ਲੱਖ ਜੂਨਾਂ (ਕੋਠੜੀਆਂ) ਵਾਲਾ ਹੈ। ਇਕੱਲੀ-ਇਕੱਲੀ ਕੋਠੜੀ ਵਿੱਚ ਜੀਵ ਕਿਸੇ ਖਾਸ ਮਿੱਥੇ ਸਮੇਂ ਅਨੁਸਾਰ ਕੈਦ ਕੱਟ ਕੇ ਮਨੁੱਖਾ ਜਨਮ ਤੱਕ ਅੱਪੜਦਾ ਹੈ। ਕਿਸੇ ਕੈਦ ਵਿੱਚੋਂ ਕਿਸੇ ਕੈਦੀ ਨੂੰ ਜਲਦੀ ਛੱਡ ਦੇਣਾ ਜਾਂ ਛੁੱਡਾ ਦੇਣਾ ਪੁੰਨ ਹੈ ਜਾਂ ਪਾਪ ਹੈ, ਉਸ ਨਾਲ ਹਮਦਰਦੀ ਹੈ ਜਾਂ ਜ਼ਿਆਦਤੀ, ਇਸ ਦਾ ਨਿਰਣਾ ਸੰਸਾਰੀ ਮੱਤਾਂ ਵਾਲੇ ਇੱਕ ਦੂਸਰੇ ਤੋਂ ਵਿਰੋਧੀ ਸੁਰਾਂ ਵਿੱਚ ਕਰ ਰਹੇ ਹਨ। ਉਨ੍ਹਾਂ ਨੂੰ ਇਹ ਹੀ ਸਮਝ ਨਹੀਂ ਆ ਰਹੀ ਕਿ ਗਲਤ ਕੀ ਹੈ ਅਤੇ ਠੀਕ ਕੀ। ਇਸ ਗੱਲ ਦਾ ਜਵਾਬ ਸਤਿਗੁਰੂ ਜੀ ਦਿੰਦੇ ਹੋਏ ਆਖਦੇ ਹਨ ਕਿ ਪੂਰਨ ਗਿਆਨ ਦੀ ਰੋਸ਼ਨੀ ਵਿੱਚ ਇਸ ਦੀ ਸਮਝ ਆਪਣੇ ਆਪ ਆ ਜਾਂਦੀ ਹੈ। ਇਸ ਬਾਰੇ ਬਹਿਸ ਵਿੱਚ ਪੈਣਾ ਜਾਂ ਇਸ ਬਾਰੇ ਚਿੰਤਾ ਕਰਨ ਦੀ ਕੋਈ ਲੋੜ ਨਹੀਂ। ਗੁਰਮਤਿ ਤਾਂ ਸਭ ਕੁੱਝ ਹੁਕਮ ਵਿੱਚ ਹੋ ਰਿਹਾ ਮੰਨਦੀ ਹੈ, ਹੁਕਮ ਤੋਂ ਬਗੈਰ ਕੁੱਝ ਵੀ ਹੋ ਨਹੀਂ ਸਕਦਾ। ਜਿਹੜੇ ਲੋਕ ਇਸ ਤੋਂ ਉਲਟ ਆਪਣੇ ਆਪ ਨੂੰ ਪੁੰਨ ਪਾਪ ਕਰ ਲੈਣ ਦੇ ਸਮਰੱਥ ਸਮਝਦੇ ਹਨ, ਉਹ ਮੁਕਤੀ ਪ੍ਰਾਪਤ ਨਹੀਂ ਕਰ ਸਕਦੇ ਅਤੇ ਨਾ ਹੀ ਉਨ੍ਹਾਂ ਦੇ ਸਮਝ ਵਿੱਚ ਗੁਰਮਤਿ ਦਾ ਇਹ ਤਤ-ਗਿਆਨ ਆ ਸਕਦਾ ਹੈ। ਕਿਉਂਕਿ ਉਨ੍ਹਾਂ ਦਾ ਗਿਆਨ ਅਜੇ ਬਹੁਤ ਨੀਵੀਂ ਪੱਧਰ ਦਾ ਹੁੰਦਾ ਹੈ। ਅੰਤ ਵਿੱਚ ਸਤਿਗੁਰੂ ਜੀ ਆਖਦੇ ਹਨ ਕਿ ਉਸੇ ਵਿਅਕਤੀ ਨੂੰ ਪ੍ਰਮੇਸ਼ਰ, ਇਸ ਨਾਮ ਧਨ ਦੀ ਬਖਸ਼ਿਸ਼ ਨਾਲ ਵਡਿਆਈ ਬਖਸ਼ਦਾ ਹੈ, ਜਿਹੜਾ ਸਾਰੇ ਜੀਆਂ ਨੂੰ ਆਪਣੇ ਵਰਗਾ ਹੀ ਮੰਨਦਾ ਹੋਵੇ। ਉਹ ਕਿਸੇ ਦੂਸਰੇ ਜੀਵ ਨੂੰ ਆਪਣੇ ਨਾਲੋਂ ਘਟੀਆ ਨਾ ਸਮਝਦਾ ਹੋਵੇ।



**ਆਪਣੇ ਮੂਲ ਤੋਂ ਦੂਰ ਹੋਣਾ ਹੀ**
**ਸਿੱਖੀ ਤੋਂ ਦੂਰ ਹੋਣਾ ਹੈ।**

**ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ॥**
**ਝੂਠੇ ਆਵਹਿ ਠਵਰ ਨ ਪਾਵਹਿ ਦੂਜੈ ਆਵਾਗਉਣੁ ਭਇਆ॥**
**ਆਵਾਗਉਣੁ ਮਿਟੈ ਗੁਰ ਸਬਦੀ ਆਪੇ ਪਰਖੈ ਬਖਸਿ ਲਇਆ॥**
**ਏਕਾ ਬੇਦਨ ਦੂਜੈ ਬਿਆਪੀ ਨਾਮੁ ਰਸਾਇਣੁ ਵੀਸਰਿਆ॥**
**ਸੋ ਬੂਝੈ ਜਿਸੁ ਆਪਿ ਬੁਝਾਏ ਗੁਰ ਕੈ ਸਬਦਿ ਸੁ ਮੁਕਤੁ ਭਇਆ॥**
**ਨਾਨਕ ਤਾਰੇ ਤਾਰਣਹਾਰਾ ਹਉਮੈ ਦੂਜਾ ਪਰਹਰਿਆ॥੨੫॥**

ਇਨ੍ਹਾਂ ਪੰਗਤੀਆਂ ਵਿੱਚ ਸਤਿਗੁਰੂ ਜੀ ਨੇ ਗੁਰਮੁਖ-ਤਾਈ ਅਤੇ ਮਨਮੁਖ-ਤਾਈ ਦੋਹਾਂ ਪੱਖਾਂ ਉੱਤੇ ਚਾਨਣਾ ਪਾਇਆ ਹੈ। ਜੀਵ ਤਾਂ ਸੱਚ ਤੋਂ ਹੀ ਉਪਜੇ ਹਨ ਅਤੇ ਸੱਚ ਵਿੱਚ ਹੀ ਇਹ ਸਮਾਇਆ ਕਰਦੇ ਹਨ। ਜਿਸ ਤੋਂ ਸਤਿਗੁਰੂ ਜੀ ਦਾ ਭਾਵ ਹੈ ਕਿ ਗੁਰਮੁਖ ਅਤੇ ਮਨਮੁਖ ਦੋਨੋਂ ਇੱਕ ਪ੍ਰਮੇਸ਼ਰ ਤੋਂ ਹੀ ਉਪਜੇ ਹਨ ਅਤੇ ਉਸ ਵਿੱਚ ਹੀ ਸਮਾਅ ਕੇ ਇਨ੍ਹਾਂ ਨੇ ਪ੍ਰਮੇਸ਼ਰ ਨਾਲ ਫਿਰ ਇਕਮਿਕ ਹੋਣਾ ਹੈ। ਪਰ ਜਿਹੜੇ ਗੁਰਮੁਖਾਂ ਦੇ ਹਿਰਦੇ ਪ੍ਰਮੇਸ਼ਰ ਦੇ ਸੱਚੇ ਗਿਆਨ ਨਾਲ **ਸੁੱਚੇ** ਹੋ ਜਾਂਦੇ ਹਨ, ਉਨ੍ਹਾਂ ਉੱਤੇ ਪ੍ਰਮੇਸ਼ਰ ਮਿਹਰਬਾਨ ਹੋ ਕੇ ਉਨ੍ਹਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ। ਜਿਹੜੇ ਮਨਮੁਖ ਮਾਇਆ ਦੀ ਲਾਲਸਾ ਕਾਰਨ ਭਟਕਦੇ ਰਹਿੰਦੇ ਹਨ, ਉਨ੍ਹਾਂ ਨੂੰ ਕੋਈ ਠਿਕਾਣਾ ਨਹੀਂ ਮਿਲਦਾ। ਉਹ ਤਾਂ ਭਵ ਸਾਗਰ ਵਿੱਚ ਹੀ ਜੰਮਦੇ ਮਰਦੇ ਰਹਿੰਦੇ ਹਨ। ਆਉਣਾ ਜਾਣਾ ਤਾਂ ਗੁਰ-ਉਪਦੇਸ਼ ਦੁਆਰਾ ਹੀ ਮਿਟਿਆ ਕਰਦਾ ਹੈ, ਜਦ ਮਨ ਦੀ ਸੁੱਚਤਾ ਨੂੰ ਪ੍ਰਮੇਸ਼ਰ ਖੁਦ ਚੰਗੀ ਤਰ੍ਹਾਂ ਨਾਲ ਪਰਖ ਲੈਂਦਾ ਹੈ। ਜਿਵੇਂ ਚਿੱਟੇ ਕੱਪੜੇ ਨੂੰ ਰੰਗ ਚਾੜ੍ਹ ਦੇਣਾ ਕੋਈ ਮੁਸ਼ਕਿਲ ਗੱਲ ਨਹੀਂ ਹੈ ਪਰ ਉਸ ਦਾ ਚੜ੍ਹਿਆ ਹੋਇਆ ਰੰਗ ਉਤਾਰ ਕੇ ਉਸ ਚਿੱਟੇ ਕੱਪੜੇ ਦੀ ਪਹਿਲੀ ਸਫੈਦੀ ਦੁਬਾਰਾ ਬਹਾਲ ਕਰ ਲੈਣੀ ਬਹੁਤ ਔਖੀ ਗੱਲ ਹੈ। ਇਸੇ ਤਰ੍ਹਾਂ ਮਨ ਨੂੰ ਮਾਇਆ ਦਾ ਗਲਤ ਰੰਗ ਜੋ ਚੜ੍ਹ ਗਿਆ ਹੈ, ਇਸ ਨੂੰ ਉਤਾਰ ਕੇ ਮਨ ਦੀ ਪਹਿਲੇ ਵਾਲੀ ਚਮਕ ਪ੍ਰਾਪਤ ਕਰ ਲੈਣਾ ਡਾਢੀ ਔਖੀ ਗੱਲ ਹੈ।

ਇਹ ਕੰਮ ਗੁਰ-ਉਪਦੇਸ਼ ਰਾਹੀਂ ਹੀ ਸੰਭਵ ਹੈ, ਜਿਸ ਵਿੱਚ ਨਾਮ (ਗਿਆਨ) ਦਾ ਰੰਗ ਹੁੰਦਾ ਹੈ, ਜਿਸ ਨਾਲ ਮਨ ਦੀ ਮੈਲ (ਮਾਇਆ ਦਾ ਰੰਗ) ਸਹਿਜੇ-ਸਹਿਜੇ ਕੱਟਿਆ ਜਾਂਦਾ ਹੈ ਅਤੇ ਇਸ ਦੀ ਪਹਿਲੇ ਵਾਲੇ ਗਿਆਨ ਦੀ ਚਮਕ ਪ੍ਰਾਪਤ ਹੋ ਜਾਂਦੀ ਹੈ। ਜਦੋਂ ਇਹ ਮਨ ਹੀਰੇ ਵਾਂਗੂ ਬਿਲਕੁਲ ਚਮਕਦਾਰ ਹੋ ਜਾਂਦਾ ਹੈ, ਫਿਰ ਪ੍ਰਮੇਸ਼ਰ ਜੌਹਰੀ, ਇਸ ਦੀ ਪਰਖ ਕਰਕੇ ਆਪਣੇ ਖਜਾਨੇ ਵਿੱਚ ਪਾ ਲੈਂਦਾ ਹੈ। ਪਰ ਇਹ ਸਭ ਕੁੱਝ ਤਾਂ ਤਦ ਹੀ ਸੰਭਵ ਹੈ ਜੇ ਪ੍ਰਮੇਸ਼ਰ ਦੇ ਨਾਮ ਰਸ ਨੂੰ ਛੱਡ ਕੇ ਮਾਇਆ ਦੇ ਬਿਖ ਫਲਾਂ ਦਾ ਆਦੀ ਹੋ ਚੁੱਕਾ ਮਨ ਸਾਰੀ ਗੱਲ ਸਮਝ ਲਵੇ ਕਿ ਕਿਸ ਤਰੀਕੇ ਨਾਲ ਇਹ ਮਾਇਆ ਦੀ ਠਗਉਰੀ ਵਿੱਚ ਫਸ ਕੇ ਮਾਇਆ ਦੇ ਬਿਖ ਫਲਾਂ ਨੂੰ ਮਿੱਠੇ ਸਮਝ ਕੇ ਖਾ ਰਿਹਾ ਹੈ।

**ਮਿਠਾ ਕਰਿ ਕੈ ਖਾਇਆ ਬਹੁ ਸਾਦਹੁ ਵਧਿਆ ਰੋਗੁ॥**
**ਸੁਧੁ ਭਤਾਰੁ ਹਰਿ ਛੋਡਿਆ ਫਿਰਿ ਲਗਾ ਜਾਇ ਵਿਜੋਗੁ॥ (ਪੰਨਾ ੭੮੫)**

ਇਸੇ ਲਈ **ਏਕਾ ਬੇਦਨ** ਪ੍ਰਮੇਸ਼ਰ ਦੇ ਵਿਛੋੜੇ ਦਾ ਸੱਲ, ਇਸ ਮਨ ਨੂੰ **ਸੁਧੁ ਭਤਾਰੁ ਹਰਿ** ਸੁੱਧ ਨਾਮ ਰੂਪੀ ਭੋਜਨ ਦੇ ਛੱਡਣ ਕਾਰਨ ਬਿਆਪਿਆ ਹੋਇਆ ਹੈ। ਕਿਉਂਕਿ ਦੂਜਾ ਬਿਖ ਰੂਪੀ ਭੋਜਨ ਜਿਸ ਨੂੰ ਕਿ ਮਨ ਨੇ ਆਪਣਾ ਆਹਾਰ ਮੰਨ ਲਿਆ ਹੈ, ਮਨ ਦੀ ਤ੍ਰਿਪਤੀ ਇਸ ਭੋਜਨ ਨਾਲ ਨਹੀਂ ਹੋ ਰਹੀ। ਦੂਜਾ ਭੋਜਨ ਖਾਣ ਅਤੇ ਨਾਮ ਰਸਾਇਣ ਨੂੰ ਤਿਆਗਣ ਕਾਰਨ, ਇਹ ਵਿਆਕੁਲਤਾ ਮਨ ਅੰਦਰ ਫੈਲ ਗਈ ਹੈ। ਪ੍ਰਮੇਸ਼ਰ ਕਿਰਪਾ ਕਰੇ ਤਾਂ ਉਹੋ ਹੀ ਇਸ ਭੇਦ ਨੂੰ ਬੁੱਝ ਸਕਦਾ ਹੈ ਅਤੇ ਗੁਰ-ਉਪਦੇਸ਼ ਲੈ ਕੇ, ਉਸ ਵਿੱਚੋਂ ਨਾਮ ਰਸਾਇਣ ਪ੍ਰਾਪਤ ਕਰਕੇ ਤ੍ਰਿਸ਼ਨਾ ਦੀ ਅੱਗ ਵਿੱਚ ਸੜਨ ਤੋਂ ਬਚ ਸਕਦਾ ਹੈ। ਅੰਤ ਵਿੱਚ ਸਤਿਗੁਰੂ ਜੀ ਜੋਗੀ ਨੂੰ ਆਖ ਰਹੇ ਹਨ ਕਿ ਇਸ ਸੰਸਾਰ ਵਿੱਚ ਭਰਮ ਭੁਲਾਏ ਹੋਏ ਜੀਵਾਂ ਨੂੰ ਤਾਂ ਕੁੱਝ ਵੀ ਨਹੀਂ ਸੁੱਝ ਸਕਦਾ। ਇਹ ਤਾਂ ਪ੍ਰਮੇਸ਼ਰ ਜਿਸ ਨੂੰ ਚਾਹੁੰਦਾ ਹੈ, ਆਪਣੀ ਕ੍ਰਿਪਾ ਰਾਹੀਂ ਸੋਝੀ ਕਰਵਾ ਕੇ ਉਸ ਦਾ ਹੰਕਾਰ ਛੁਡਵਾ ਕੇ ਆਪਣੇ ਨਾਲ ਮਿਲਾ ਲੈਂਦਾ ਹੈ। ਹੋਰ ਕੋਈ ਦੂਸਰਾ ਇਸ ਵਿੱਚ ਕੁੱਝ ਵੀ ਕਰਨ ਦੇ ਸਮਰੱਥ ਨਹੀਂ ਹੈ। ਉਪਦੇਸ਼ ਕਰਨ ਵਾਲਾ ਤਾਂ ਉਪਦੇਸ਼ ਕਰਨ ਤੱਕ ਹੀ ਸੀਮਿਤ ਰਹਿ ਜਾਂਦਾ ਹੈ। ਉਹ ਕਿਸੇ ਨੂੰ ਆਪਣੀ ਗੱਲ ਮਨਾਉਣ ਲਈ, ਮਜ਼ਬੂਰ ਨਹੀਂ ਕਰ ਸਕਦਾ ਕਿਉਂਕਿ ਮਨ ਦੀ ਵਾਗਡੋਰ ਪ੍ਰਮੇਸ਼ਰ ਨੇ ਆਪਣੇ ਹੱਥ ਵਿੱਚ ਰੱਖੀ ਹੋਈ ਹੈ।



**ਸਵਾਰਥੀ ਲੋਕ**
**ਗਰੀਬਾਂ ਨੂੰ ਖਾ ਜਾਂਦੇ ਹਨ।**
**ਪਰਮਾਰਥੀ ਲੋਕ**
**ਗਰੀਬੀ ਨੂੰ ਖਾ ਜਾਂਦੇ ਹਨ।**

**ਮਨਮੁਖਿ ਭੂਲੈ ਜਮ ਕੀ ਕਾਣਿ॥ ਪਰ ਘਰੁ ਜੋਹੈ ਹਾਣੇ ਹਾਣਿ॥**
**ਮਨਮੁਖਿ ਭਰਮਿ ਭਵੈ ਬੇਬਾਣਿ॥ ਵੇਮਾਰਗਿ ਮੂਸੈ ਮੰਤ੍ਰਿ ਮਸਾਣਿ॥**
**ਸਬਦੁ ਨ ਚੀਨੈ ਲਵੈ ਕੁਬਾਣਿ॥ ਨਾਨਕ ਸਾਚਿ ਰਤੇ ਸੁਖੁ ਜਾਣਿ॥੨੬॥**

ਮਨਮੁਖ ਦੇ ਖੁਆਰ ਹੋਣ ਦੇ ਕਾਰਨ ਦਾ ਵਿਸਥਾਰ ਦੱਸਦੇ ਹੋਏ ਸਤਿਗੁਰੂ ਜੀ ਆਖਦੇ ਹਨ ਕਿ ਅਸਲ ਵਿੱਚ ਮਨਮੁਖ ਦੀ ਬੁੱਧੀ ਵਿੱਚ **ਜਮ ਕੀ ਕਾਣਿ** ਇੱਕ ਐਸੀ ਕਮੀ ਆ ਗਈ ਹੈ, ਜਿਸ ਕਰਕੇ ਇਹ ਜੀਵ ਜਮ ਦੇ ਵੱਸ ਵਿੱਚ ਪਿਆ ਹੋਇਆ ਹੈ। ਜਮਕਾਲ ਜੀਵ ਦੀ ਇਸੇ ਕਮਜ਼ੋਰੀ ਦਾ ਫਾਇਦਾ ਉਠਾ ਕੇ, ਇਸ ਨੂੰ ਆਪਣੇ ਵੱਸ ਵਿੱਚ ਕਰੀਂ ਬੈਠਾ ਹੈ। ਉਹ ਕਮਜ਼ੋਰੀ ਇਹ ਹੈ ਕਿ ਜਮ ਇਸ ਨੂੰ ਨਿਜ ਘਰ ਦੀ ਸੋਝੀ ਨਹੀਂ ਹੋਣ ਦਿੰਦਾ। ਇਸ ਜੀਵ ਦਾ ਨਿਜ-ਘਰ (ਸਵੈ ਘਰ) ਤਾਂ ਸੁਖ-ਸਾਗਰ ਹੈ, ਇਹ ਤਾਂ ਇਸ ਦੀ ਬੁੱਧੀ ਦੀ ਖੋਟ ਕਾਰਨ ਹੀ ਭਵ-ਸਾਗਰ ਵਿੱਚ ਆ ਗਿਆ ਹੈ, ਜਿਹੜਾ ਕਿ ਇਸ ਦਾ ਆਪਣਾ ਘਰ ਨਾ ਹੋ ਕੇ **ਪਰ-ਘਰ** ਹੈ। ਇਹ ਜੀਵ ਹੁਣ **ਪਰ ਘਰ** ਵੇਖਣ ਵਿੱਚ ਹੀ, ਇਸ ਵਿੱਚੋਂ ਠਗੀਆਂ ਠੋਰੀਆਂ ਮਾਰ ਕੇ ਬਿਖ ਫਲਾਂ ਨੂੰ ਇਕੱਤਰ ਕਰਨ ਵਿੱਚ ਲੱਗਿਆ ਹੋਇਆ ਹੈ। ਇਹ ਬਿਖਿਆ ਫਲ ਮਨ ਵਿੱਚ ਚਿੰਤਾ ਰੋਗ ਨੂੰ ਵਧਾਉਣ ਵਾਲੇ ਹਨ। ਪਰ ਇਸ ਮਨ-ਮੂਰਖ ਦੀ ਕੁਬੁੱਧ ਇਨ੍ਹਾਂ ਬਿਖਿਆ ਫਲਾਂ ਵਿੱਚੋਂ ਸੁੱਖ ਫਲਾਂ ਦੀ ਪ੍ਰਾਪਤੀ ਦੀ ਆਸ ਵਿੱਚ, ਦੁੱਖਾਂ ਦੇ ਭੰਡਾਰ ਇਕੱਠੇ ਕਰੀ ਤੁਰੀ ਜਾਂਦੀ ਹੈ। ਮਨਮੁਖ ਧਰਮ-ਕਰਮ ਵਿੱਚ ਪੈ ਕੇ ਵੀ ਭਰਮ ਕਾਰਨ ਇਸ ਮਾਇਆ ਦੇ ਵਿਰਾਟ ਜੰਗਲ ਵਿੱਚ ਉਲਝ ਕੇ ਰਹਿ ਜਾਂਦੇ ਹਨ। ਕਿਉਂਕਿ ਉਹ ਐਸੇ ਮਾਰਗ ਉੱਤੇ ਚਲ ਪੈਂਦੇ ਹਨ ਜਿਹੜੇ ਮਾਰਗ ਉਨ੍ਹਾਂ ਨੂੰ ਮਾਇਆ ਵਿੱਚੋਂ ਮੁਕਤ ਕਰਾਉਣ ਦੀ ਥਾਂ ਹੋਰ ਮਾਇਆ ਵਿੱਚ ਹੀ ਉਲਝਾਉਣ ਵਾਲੇ **ਵੇ-ਮਾਰਗ** ਹੀ ਹੁੰਦੇ ਹਨ ਅਤੇ ਉਨ੍ਹਾਂ ਮਾਰਗਾਂ ਵਿੱਚ ਜੋ ਉਪਦੇਸ਼ ਦਿੱਤਾ ਜਾਂਦਾ ਹੈ, ਉਹ ਵੀ **ਮੰਤ੍ਰਿ ਮਸਾਣਿ** ਜਮ ਕੇ ਮਾਰਗ ਦਾ ਪਾਠ ਹੀ ਹੁੰਦਾ ਹੈ। ਭਾਵ **ਉਨ੍ਹਾਂ ਦਾ ਉਪਦੇਸ਼ ਸੱਚੇ ਗਿਆਨ ਦਾ ਉਪਦੇਸ਼ ਨਾ ਹੋ ਕੇ, ਕੁ-ਗਿਆਨ ਦਾ ਉਪਦੇਸ਼ ਹੀ ਹੁੰਦਾ ਹੈ। ਉਸ ਉਪਦੇਸ਼ ਵਿੱਚ ਮਾਇਕ ਪਦਾਰਥਾਂ ਦੀ ਪ੍ਰਾਪਤੀ ਲਈ ਮੰਤਰਾਂ ਅਤੇ ਯੱਗਾਂ ਦਾ ਸਹਾਰਾ ਲੈਣ ਦੀ ਸਿੱਖਿਆ ਦਿੱਤੀ ਜਾਂਦੀ ਹੈ। ਰਿਧੀ ਸਿਧੀ ਦੀ ਪ੍ਰਾਪਤੀ ਹੀ ਉੱਚ ਕੋਟੀ ਦੀ ਉਪਲਬੱਧੀ ਮੰਨੀ ਜਾਂਦੀ ਹੈ, ਸੰਤਾਨ ਪ੍ਰਾਪਤੀ ਲਈ ਅਨੇਕ ਉਪਾਅ ਸੁਝਾਏ ਜਾਂਦੇ ਹਨ। ਸੁੱਖਾਂ ਦੀ ਪ੍ਰਾਪਤੀ ਲਈ ਪੁੰਨ ਦਾਨ ਦਾ ਸਹਾਰਾ ਵਰਤ ਲੈਣ ਦਾ ਉਪਦੇਸ਼ ਦਿੱਤਾ ਜਾਂਦਾ ਹੈ। ਸੁੱਖ ਅਤੇ ਦੁੱਖ ਨੂੰ ਬਰਾਬਰ ਸਮਝਣ ਦਾ ਉਪਦੇਸ਼ ਉਹ ਨਹੀਂ ਕਰਦੇ ਭਾਵ ਹਰ ਤਰੀਕੇ ਨਾਲ ਲੋਕਾਂ ਦੀਆਂ ਮਨੋਕਾਮਨਾਵਾਂ ਨੂੰ ਛੁਡਾਉਣ ਦੀ ਬਜਾਇ ਉਨ੍ਹਾਂ ਨੂੰ ਪੂਰੀਆਂ ਕਰਵਾ ਦੇਣ ਦੇ ਠੇਕੇ ਲਏ ਜਾਂਦੇ ਹਨ। ਐਸੇ ਉਪਦੇਸ਼ਾਂ ਨੂੰ ਸਤਿਗੁਰੂ ਜੀ ਇੱਥੇ ਮੰਤ੍ਰਿ ਮਸਾਣਿ ਆਖ ਰਹੇ ਹਨ ਅਤੇ ਇਨ੍ਹਾਂ ਤੇ ਚਲਣ ਵਾਲੇ ਗੁਰੂਆਂ, ਸੰਤਾਂ ਨੂੰ ਕੁਮਾਰਗ ਪਏ ਹੋਏ, ਜਮ ਕੇ ਰਸਤੇ ਤੇ ਪਏ ਹੋਏ ਮਨਮੁਖ ਆਖਦੇ ਹਨ।**

**ਸਬਦੁ ਨ ਚੀਨੈ ਲਵੈ ਕੁਬਾਣਿ** ਕਹਿਣ ਤੋਂ ਸਤਿਗੁਰੂ ਜੀ ਦਾ ਭਾਵ ਹੈ ਕਿ ਉਪਰੋਕਤ ਬੇ-ਮਾਰਗਾਂ ਦੇ ਧਾਰਨੀ ਮਾਇਆ ਦੇ ਮੋਹੇ ਹੋਏ ਮੰਤ੍ਰਿ ਮਸਾਣਿ ਤੋਂ ਗ੍ਰਸਤ ਲੋਕ ਤਾਂ ਗੁਰ-ਉਪਦੇਸ਼ (ਸਾਚ-ਸ਼ਬਦ) ਨੂੰ ਵੀ ਦੁਨੀਆਂ ਦੀ ਭਾਸ਼ਾ ਦੇ ਅਰਥਾਂ ਵਿੱਚ ਹੀ ਲੈਂਦੇ ਹਨ। ਉਹ ਸ਼ਬਦ ਭੇਦ ਨੂੰ ਸਮਝਣ ਦੀ ਲੋੜ ਨਹੀਂ ਸਮਝਦੇ। ਉਹ ਤਾਂ ਗੁਰਬਾਣੀ ਨੂੰ ਵੀ ਸੰਸਾਰੀ ਅਰਥ ਦੇ ਕੇ **ਕੁਬਾਣਿ** ਹੀ ਬਣਾ ਦਿੰਦੇ ਹਨ ਅਤੇ ਆਪਣੇ ਕੁ-ਮਾਰਗ ਅਨੁਸਾਰ ਹੀ ਇਸ ਦੇ ਅਰਥਾਂ ਨੂੰ ਤੋੜ-ਮਰੋੜ ਲੈਂਦੇ ਹਨ। ਇਸ ਲਈ ਉਨ੍ਹਾਂ ਨੂੰ ਗੁਰਬਾਣੀ ਵਿੱਚੋਂ ਤੱਤ-ਗਿਆਨ ਜਾਂ ਸੱਚੇ ਸੁੱਖ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਸੇ ਲਈ ਸਤਿਗੁਰੂ ਜੀ ਨੇ ਆਖਿਆ ਹੈ ਕਿ ਸੱਚਾ ਸੁੱਖ ਗੁਰ-ਸ਼ਬਦ ਦੁਆਰਾ ਉਨ੍ਹਾਂ ਗੁਰਮੁਖਾਂ ਨੇ ਹੀ ਜਾਣਿਆ ਹੈ, ਜਿਹੜੇ ਇਸ ਸ਼ਬਦ ਦੇ ਰੰਗ ਵਿੱਚ ਆਪਣੇ ਮਨ ਨੂੰ ਰੰਗਦੇ ਰਹਿੰਦੇ ਹਨ।



**ਜਦੋਂ ਤੱਕ ਕਥਨੀ**
**ਅਤੇ**
**ਕਰਨੀ ਦੇ ਵਿੱਚ**
**ਅੰਤਰ ਰਹੇਗਾ। ਉਦੋਂ ਤੱਕ**
**ਕਿਸੇ ਵੀ ਸਮੱਸਿਆ ਦਾ**
**ਸਮਾਧਾਨ ਨਹੀਂ ਹੋ ਸਕਦਾ।**

**ਗੁਰਮੁਖਿ ਸਾਚੇ ਕਾ ਭਉ ਪਾਵੈ॥ ਗੁਰਮੁਖਿ ਬਾਣੀ ਅਘੜੁ ਘੜਾਵੈ॥**
**ਗੁਰਮੁਖਿ ਨਿਰਮਲ ਹਰਿ ਗੁਣ ਗਾਵੈ॥ ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ॥**
**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥ ਨਾਨਕ ਗੁਰਮੁਖਿ ਸਾਚਿ ਸਮਾਵੈ॥੨੭॥**

ਪਿਛਲੇ ਪਦੇ ਵਿੱਚ ਸਤਿਗੁਰੂ ਜੀ ਨੇ ਕੁਮਾਰਗੀਆਂ, ਮਨਮੁਖਾਂ ਦੀ ਗੱਲ ਕੀਤੀ ਸੀ ਜਿਹੜੇ ਗੁਰਬਾਣੀ ਨੂੰ ਵੀ ਜਾਣ-ਬੁਝ ਕੇ ਤੋੜ-ਮਰੋੜ ਕੇ **ਕੁਬਾਣਿ** ਬਣਾ ਕੇ ਆਪਣੇ ਕੁ-ਮਾਰਗ ਅਨੁਸਾਰ ਹੀ, ਗੁਰਮਤਿ ਮਾਰਗ ਨੂੰ ਬਣਾ ਕੇ ਪੇਸ਼ ਕਰਦੇ ਰਹਿੰਦੇ ਹਨ। ਹੁਣ ਇਸ ਪਦੇ ਵਿੱਚ ਉਨ੍ਹਾਂ ਗੁਰਮੁਖਾਂ ਦਾ ਜ਼ਿਕਰ ਕਰ ਰਹੇ ਹਨ, ਜਿਹੜੇ ਆਪਣੇ ਹਿਰਦੇ ਵਿੱਚ ਸੱਚੇ ਦਾ ਭਉ (ਪ੍ਰਮੇਸ਼ਰ ਦਾ ਡਰ) ਧਾਰ ਕੇ ਰੱਖਦੇ ਹਨ। ਉਹ ਗੁਰਬਾਣੀ ਨੂੰ ਤੋੜ-ਮਰੋੜ ਕੇ ਪੇਸ਼ ਕਰਨ ਤੋਂ ਡਰਦੇ ਹੁੰਦੇ ਹਨ। ਇਨ੍ਹਾਂ ਨੂੰ ਹੀ ਸਤਿਗੁਰੂ ਜੀ ਗੁਰਮੁਖ ਆਖਦੇ ਹਨ। ਕੇਵਲ ਗੁਰਮੁਖੀ ਮਾਰਗ ਹੀ ਸਭ ਤੋਂ ਪਹਿਲਾ ਧਰਮ-ਮਾਰਗ ਹੈ। ਜਿਹੜਾ ਹਮੇਸ਼ਾਂ ਤੋਂ ਹੀ ਜੀਵਾਂ ਨੂੰ ਨਿਰੋਲ ਸੱਚ ਦਾ ਦਰਸ਼ਨ ਕਰਵਾਉਂਦਾ ਆਇਆ ਹੈ। ਇਸੇ ਲਈ ਗੁਰਬਾਣੀ ਨੂੰ ਗੁਰ-ਦਰਸ਼ਨ ਮੰਨਿਆ ਹੈ, ਪਰ ਮਨ-ਮਤੀਆਂ ਨੇ ਜਾਣੇ ਜਾਂ ਅਣਜਾਣੇ ਇਸ ਦੇ ਅਰਥ ਭੇਦ ਨੂੰ ਸਮਝਣ ਵਿੱਚ ਭੁਲੇਖਾ ਖਾਧਾ ਹੈ। ਇਸੇ ਲਈ ਕੁੱਝ ਐਸੀਆਂ ਸੱਚ ਦੀਆਂ ਨਕਲੀ ਪ੍ਰਭਾਸ਼ਾਵਾਂ ਤਿਆਰ ਕਰ ਲਈਆਂ ਗਈਆਂ ਜਿਸ ਨਾਲ ਅਸਲੀ ਸੱਚ ਪ੍ਰਗਟ ਹੋਣ ਦੀ ਬਜਾਇ, ਤੱਤ-ਗਿਆਨ ਦੀ ਥਾਂ ਭਰਮ ਗਿਆਨ ਦਾ ਪ੍ਰਚਾਰ ਹੀ ਜ਼ਿਆਦਾ ਹੁੰਦਾ ਰਿਹਾ। ਜਿਵੇਂ-ਜਿਵੇਂ ਕਿਸੇ ਦੀ ਬੁੱਧੀ ਨੇ ਇਸ ਤੱਤ-ਗਿਆਨ ਦੇ ਭੇਦ ਨੂੰ ਸਮਝਿਆ, ਉਸੇ ਤਰ੍ਹਾਂ ਹੀ ਉਸ ਨੇ ਅੱਗੇ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। **ਸਮੇਂ-ਸਮੇਂ ਸਿਰ ਗੁਰਮੁਖ ਅਤੇ ਸਤਿਗੁਰਾਂ ਦਾ ਆਗਮਨ ਹੁੰਦਾ ਰਿਹਾ ਅਤੇ ਉਹ ਇਨ੍ਹਾਂ ਮਨ-ਮਤੀਆਂ ਦੇ ਬਣਾਏ ਹੋਏ ਬੇ-ਮਾਰਗੀਆਂ ਨੂੰ ਸਹੀ ਸੱਚ ਦਾ ਗਿਆਨ ਕਰਾਉਂਦੇ ਰਹੇ। ਅਜੋਕੇ ਯੁੱਗ ਵਿੱਚ ਭਗਤ ਕਬੀਰ ਜੀ ਤੋਂ ਲੈ ਕੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਇਸੇ ਮਹਾਨ ਕਾਰਜ ਲਈ ਉਦਮ ਹੁੰਦੇ ਰਹੇ। ਬੜੀਆਂ ਔਕੜਾਂ ਅਤੇ ਮੁਸੀਬਤਾਂ ਤੇ ਵਿਰੋਧ ਦੇ ਹੁੰਦਿਆਂ ਵੀ ਇਸ ਰਸਤੇ ਦੇ ਧਾਰਨੀਆਂ ਨੇ ਨਿਰਭੈਤਾ ਅਤੇ ਅਡੋਲਤਾ ਨਾਲ ਇਸ ਮਹਾਨ ਕਾਰਜ ਨੂੰ ਆਰੰਭੀ ਰੱਖਿਆ। ਅੰਤ ਵਿੱਚ 1699 ਦੀ ਵਿਸਾਖੀ ਨੂੰ ਦਸਮ ਪਾਤਸ਼ਾਹ ਨੇ ਇਸ ਦੀ ਅਗਲੇਰੀ ਜ਼ਿੰਮੇਵਾਰੀ ਪੰਜ ਪਿਆਰੇ ਸਾਜ ਕੇ ਪੰਥ ਦੇ ਜ਼ੁੰਮੇ ਲਾ ਦਿੱਤੀ। ਹੁਣ ਖਾਲਸਾ ਪੰਥ ਗੁਰਬਾਣੀ ਦੀ ਰੌਸ਼ਨੀ ਵਿੱਚ ਇਸ ਸੇਵਾ ਨੂੰ ਨਿਭਾਉਣ ਲਈ ਪਾਬੰਦ ਹੈ।**

ਜਿਹੜੇ ਗੁਰਮੁਖ ਪ੍ਰਮੇਸ਼ਰ ਦਾ ਭੈਅ ਮੰਨ ਕੇ ਗੁਰਬਾਣੀ (ਗੁਰ-ਸ਼ਬਦ) ਨੂੰ ਵਿਚਾਰਨ ਦੀ ਧਰਮ ਕਿਰਤ ਵਿੱਚ ਲੱਗੇ ਰਹਿਣਗੇ, ਉਨ੍ਹਾਂ ਉੱਤੇ ਪ੍ਰਮੇਸ਼ਰ ਦੀ ਕ੍ਰਿਪਾ ਅਵੱਸ਼ ਹੋਵੇਗੀ, ਜਿਵੇਂ ਕਿ ਪਿੱਛੇ ਵੀ ਹੁੰਦੀ ਆਈ ਹੈ। ਉਹ ਗੁਰਮੁਖ **ਅਘੜ** ਨਾ ਘੜੀ ਜਾ ਸਕਣ ਵਾਲੀ ਬਾਣੀ ਦਾ ਅਰਥ-ਭੇਦ ਸਮਝ ਕੇ ਇਸ ਦਾ ਵਿਖਿਆਨ ਕਰ ਸਕਣ ਵਿੱਚ ਨਿਪੁੰਨ ਹੋ ਜਾਣਗੇ। **ਗੁਰਮੁਖਿ ਨਿਰਮਲ ਹਰਿ ਗੁਣ ਗਾਵੈ** ਭਾਵ ਐਸੇ ਗੁਰਮੁਖ ਹੀ ਗੁਰਬਾਣੀ ਦਾ ਨਿਰਮਲ ਤਤ-ਗਿਆਨ ਪ੍ਰਾਪਤ ਕਰਕੇ, ਸੱਚ ਨੂੰ ਪ੍ਰਗਟ ਕਰ ਸਕਣ ਵਿੱਚ ਸਮਰੱਥ ਹੋ

ਜਾਣਗੇ। ਉਨ੍ਹਾਂ ਦੇ ਹਿਰਦੇ ਵਿੱਚ ਪੂਰਨ-ਗਿਆਨ ਦੀ ਜੋਤ ਜਗ ਪਵੇਗੀ, ਜਿਸ ਦੀ ਰੌਸ਼ਨੀ ਵਿੱਚ ਉਹ ਐਸੇ ਲਫਜ਼ ਕਥਨ ਕਰਨਗੇ, ਜਿਨ੍ਹਾਂ ਵਿੱਚੋਂ ਸੱਚ ਆਪ ਮੁਹਾਰਾ ਹੀ ਪ੍ਰਗਟ ਹੁੰਦਾ ਰਹੇਗਾ। ਐਸੇ ਗੁਰਮੁਖ ਹੀ ਪਵਿੱਤਰ ਪਦਵੀ (ਪਰਮ-ਪਦ) ਪਾਇਆ ਕਰਦੇ ਹਨ। ਕਿਉਂਕਿ ਗੁਰਮੁਖ, ਹਰਿ ਜਨੁ ਅਤੇ ਹਰਿ ਦੋਨੋਂ ਇੱਕ ਰੂਪ ਹੀ ਹੁੰਦੇ ਹਨ। ਜਿਵੇਂ ਇਨ੍ਹਾਂ ਪੰਗਤੀਆਂ ਵਿੱਚ ਦੱਸਿਆ ਗਿਆ ਹੈ।

**ਧਧਾ ਧੂਰਿ ਪੁਨੀਤ ਤੇਰੇ ਜਨੂਆ॥ ਧਨਿ ਤੇਊ ਜਿਹ ਰੁਚ ਇਆ ਮਨੂਆ॥**
**ਧਨੁ ਨਹੀਂ ਬਾਛਹਿ ਸੁਰਗ ਨ ਆਛਹਿ॥ ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ॥**
**ਧੰਧੇ ਕਹਾ ਬਿਆਪਹਿ ਤਾਹੂ॥ ਜੋ ਏਕ ਛਾਡਿ ਅਨ ਕਤਹਿ ਨ ਜਾਹੂ॥**
**ਜਾ ਕੈ ਹੀਐ ਦੀਓ ਪ੍ਰਭ ਨਾਮ॥ ਨਾਨਕ ਸਾਧ ਪੂਰਨ ਭਗਵਾਨ॥**
**(ਪੰਨਾ ੨੫੧)**

ਇਸ ਪਉੜੀ ਦੀ ਪਹਿਲੀ ਪੰਗਤੀ ਵਿੱਚ **ਹਰਿ ਜਨ ਤੇਰਾ ਜਨੂਆ** ਨੂੰ **ਧੂਰਿ ਪੁਨੀਤ** ਬ੍ਰਹਮ ਗਿਆਨ ਦੀ ਰੌਸ਼ਨੀ ਰੂਪ ਹੀ ਮੰਨਿਆ ਹੈ। ਜਿਵੇਂ ਰੌਸ਼ਨੀ ਆਕਾਸ਼ ਵਿੱਚ ਧੂੜੀ ਦੇ ਰੂਪ ਵਿੱਚ ਹੀ ਸੂਰਜ ਵੱਲੋਂ ਬਿਖਰਦੀ ਰਹਿੰਦੀ ਹੈ, ਠੀਕ ਇਸੇ ਤਰ੍ਹਾਂ ਬ੍ਰਹਮ ਗਿਆਨੀ ਆਪਣੇ ਆਕਾਸ਼ ਮੰਡਲ (ਹਿਰਦੇ) ਵਿੱਚ ਧੂੜ ਬਣ ਕੇ ਹੀ ਸਮਾਇਆ ਰਹਿੰਦਾ ਹੈ।

**ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ॥ ਜੈਸੇ ਧਰ ਊਪਰਿ ਆਕਾਸੁ॥**

ਇਸ ਮਹਾਂ ਵਾਕ ਤੋਂ ਵੀ ਉਪਰੋਕਤ ਵਿਚਾਰ ਦੀ ਹੀ ਪੁਸ਼ਟੀ ਹੁੰਦੀ ਹੈ। ਇਸੇ ਖਿਆਲ ਨੂੰ ਭਗਤ ਕਬੀਰ ਜੀ ਨੇ ਬੜੇ ਸੌਖੇ ਢੰਗ ਨਾਲ ਸਮਝਾਉਂਦੇ ਹੋਏ ਆਖਿਆ ਹੈ, **ਦੇਖੌ ਭਾਈ ਗ੍ਯਾਨ ਕੀ ਆਈ ਆਂਧੀ** ਇਸ ਗਿਆਨ ਰੂਪੀ ਹਨ੍ਹੇਰੀ ਵਿਚਲੀ ਧੂੜ ਹੀ, ਗਿਆਨ ਸਰੂਪ ਗੁਰਮੁਖ ਦੀ ਨਿਰਾਕਾਰੀ ਦੇਹੀ ਹੈ। ਇਸ ਧੂੜ ਵਿਚਲਾ ਇੱਕ-ਇੱਕ ਕਣ, ਗੁਰਮੁਖ ਦਾ ਰੋਮ ਹੈ। ਇਸ ਨੂੰ ਹੀ ਸਤਿਗੁਰੂ ਜੀ **ਗੁਰਮੁਖਿ ਰੋਮਿ-ਰੋਮਿ ਹਰਿ ਧਿਆਵੈ** ਆਖਦੇ ਹਨ। ਗੁਰਮੁਖ ਦਾ ਪ੍ਰਮੇਸ਼ਰ ਨਾਲ ਰੋਮ-ਰੋਮ ਜੁੜਿਆ ਹੋਇਆ ਹੈ। ਇਸੇ ਲਈ ਗੁਰਮੁਖ ਤਾਂ ਰੋਮ-ਰੋਮ ਹੀ ਧਿਆ ਸਕਦੇ ਹਨ ਕਿਉਂਕਿ ਉਨ੍ਹਾਂ ਦਾ ਵਜੂਦ ਹੀ ਰੋਮ-ਰੋਮ ਹੋ ਚੁੱਕਾ ਹੁੰਦਾ ਹੈ। ਗੁਰਮੁਖ ਤਾਂ ਸਦਾ ਹੀ ਸੱਚ ਵਿੱਚ ਸਮਾਇਆ ਰਹਿੰਦਾ ਹੈ। ਇਸ ਪਦੇ ਵਿੱਚ ਸਤਿਗੁਰੂ ਜੀ ਨੇ ਧਰਮ ਮਾਰਗ ਵਿੱਚ ਪ੍ਰਮੇਸ਼ਰ ਦੇ ਭਉ (ਡਰ) ਦਾ ਮਹੱਤਵ ਸਮਝਾਇਆ ਹੈ। ਧਰਮ ਮਾਰਗ ਦੀਆਂ ਚਾਰ ਜਮਾਤਾਂ ਜਾਂ ਧਰਮ ਮਾਰਗ ਦੇ ਚਾਰ ਚਰਨ ਮੰਨੇ ਗਏ ਹਨ ਭਾਵ ਪ੍ਰਮੇਸ਼ਰ ਦੀ ਪ੍ਰਾਪਤੀ ਲਈ ਤੁਰੇ ਗੁਰਸਿਖ ਨੂੰ ਇਨ੍ਹਾਂ ਚਾਰੇ ਅਵਸਥਾਵਾਂ (ਜਮਾਤਾਂ) ਵਿੱਚੋਂ ਗੁਜ਼ਰਨਾ ਪੈਂਦਾ ਹੈ। ਚੌਥੀ ਅਵਸਥਾ ਤੁਰੀਆ ਪਦ (ਜੀਵਨ-ਮੁਕਤ) ਅਵਸਥਾ ਤਾਂ ਮਾਇਆ ਤੋਂ ਬਾਹਰ ਦੀ ਅਵਸਥਾ ਹੈ। ਇਸ ਤੋਂ ਪਹਿਲੀਆਂ ਤਿੰਨ ਅਵਸਥਾਵਾਂ ਮਾਇਆ ਦੇ ਅੰਦਰ ਹੀ ਹਨ। ਇਸ ਨੂੰ ਬਾਣੀ **ਜਪੁਜੀ** ਵਿੱਚ ਸਤਿਗੁਰੂ ਜੀ ਨੇ **ਸੁਣਿਆ ਮੰਨਿਆ ਮਨਿ ਕੀਤਾ ਭਾਉ** ਆਖ ਕੇ ਸਮਝਾਇਆ ਹੈ। ਪਹਿਲੀ ਪਉੜੀ ਜਗਿਆਸੂ ਦੀ ਪ੍ਰਮੇਸ਼ਰ ਬਾਰੇ ਕੁੱਝ ਸੁਣਨਾ ਅਤੇ ਉਸ ਵਿੱਚੋਂ ਕੁੱਝ

ਜਾਨਣਾ (ਸਮਝਣਾ) ਹੁੰਦੀ ਹੈ। ਗੁਰਸਿੱਖ ਗੁਰ-ਉਪਦੇਸ਼ ਸੁਣਦਾ-ਸੁਣਦਾ, ਸਮਝਦਾ-ਸਮਝਦਾ, ਹੋਲੀ-ਹੋਲੀ ਮਾਇਆ ਦੇ ਨਸ਼ੇ ਤੋਂ ਮੁਕਤ ਹੁੰਦਾ ਰਹਿੰਦਾ ਹੈ। ਜਦੋਂ ਗੁਰਸਿੱਖ ਦਾ ਮਨ ਸੰਸਾਰ ਦੀ ਬਜਾਇ ਪ੍ਰਮੇਸ਼ਰ ਦੇ ਗਿਆਨ ਦੀ ਪ੍ਰਾਪਤੀ ਨੂੰ ਮਹੱਤਵ ਦੇਣ ਲੱਗ ਪਵੇ, ਉਦੋਂ ਦੂਸਰੀ ਅਵਸਥਾ ਵਿੱਚ ਜਗਿਆਸੂ ਪਹੁੰਚ ਜਾਂਦਾ ਹੈ। ਇਸ ਪਉੜੀ ਤੇ ਗੁਰਸਿੱਖ ਆਪਣੇ ਗਿਆਨ ਵਿੱਚ ਵਾਧਾ ਕਰਦਾ ਰਹਿੰਦਾ ਹੈ। ਭਗਤ ਕਬੀਰ ਜੀ ਨੇ ਇਸ ਅਵਸਥਾ ਨੂੰ ਇਉਂ ਸਮਝਾਇਆ ਹੈ,

**ਪਸਚਮ ਦੁਆਰੇ ਕੀ ਸਿਲ ਓੜ॥ ਤਿਹ ਸਿਲ ਊਪਰਿ ਖਿੜਕੀ ਅਉਰ॥**
**ਖਿੜਕੀ ਊਪਰਿ ਦਸਵਾ ਦੁਆਰੁ॥ ਕਹਿ ਕਬੀਰ ਤਾ ਕਾ ਅੰਤੁ ਨ ਪਾਰੁ॥**
**(ਪੰਨਾ ੧੧੫੯)**

ਭਗਤ ਕਬੀਰ ਜੀ ਆਪਣੇ ਮਨ ਨੂੰ ਸਮਝਾ ਰਹੇ ਹਨ ਕਿ ਹੁਣ ਤੂ ਮਾਇਆ ਦੇ ਰਸਾਂ ਅਤੇ ਰਸਾਂ ਤੋਂ ਵਿਆਪਣ ਵਾਲੀਆਂ ਬਿਮਾਰੀਆਂ ਤੋਂ ਜਾਣੂ ਹੋ ਗਿਆ ਹੈਂ। ਗੁਰਬਾਣੀ, ਗੁਰੂ ਕੀ ਮੱਤ ਨੇ ਆਪਣੀ ਕਰਾਮਾਤ ਦਿਖਾ ਕੇ ਤੇਰੇ ਵਿੱਚ ਇਹ ਪਰਿਵਰਤਨ ਲਿਆਂਦਾ ਹੈ। ਹੁਣ ਤੂੰ ਇਸ ਮਾਇਆ ਤੋਂ ਇੱਕ ਕਦਮ ਪਿੱਛੇ ਹਟ ਗਿਆ ਹੈ। ਤੇਰੇ ਅਤੇ ਸੰਸਾਰ ਦੇ ਲੋਕਾਂ ਵਿੱਚ ਕੇਵਲ ਇੱਕ ਕਦਮ ਦਾ ਹੀ ਅੰਤਰ ਬਣਿਆ ਹੈ। ਇਸ ਅੰਤਰ ਦਾ ਤੂੰ ਤਦ ਹੀ ਲਾਭ ਉਠਾ ਸਕਦਾ ਹੈ, ਜੇ ਤੂੰ ਇਸ ਇੱਕ ਕਦਮ ਜਗ੍ਹਾ ਉੱਤੇ, ਆਪਣੇ ਅਤੇ ਸੰਸਾਰ ਦੇ ਵਿਚਕਾਰ ਇੱਕ ਮਜ਼ਬੂਤ ਪੱਥਰ ਦੀ ਦੀਵਾਰ ਖੜੀ ਕਰ ਲਵੇਂ। ਜਿਸ ਨਾਲ ਤੇਰੇ ਅੰਦਰ ਫਿਰ ਕਦੇ ਵਿਕਾਰ ਜਾਗ ਕੇ ਤੇਰਾ ਸੰਸਾਰ ਵੱਲ ਚਲੇ ਜਾਣ ਦਾ ਖਤਰਾ ਹੀ ਸਮਾਪਤ ਹੋ ਜਾਵੇ। ਇਸ ਤੋਂ ਅੱਗੇ ਕਬੀਰ ਜੀ ਨੇ ਆਖਿਆ ਹੈ ਕਿ ਹੇ ਮਨ, ਇੱਕ ਗੱਲ ਹੋਰ ਚੇਤੇ ਰੱਖਣ ਵਾਲੀ ਹੈ ਕਿ ਇੱਕ ਖਿੜਕੀ, ਇਸ ਪਹਿਲੀ ਮੰਜ਼ਿਲ ਤੋਂ ਬਾਅਦ ਦੂਸਰੀ ਮੰਜ਼ਿਲ ਦੀ ਦੀਵਾਰ ਵਿੱਚ ਅਜੇ ਹੋਰ ਆਵੇਗੀ ਉਸ ਤੋਂ ਵੀ ਅਤਿਅੰਤ ਚੌਕਸ ਰਹਿਣ ਦੀ ਲੋੜ ਹੈ। ਉਸ ਖਿੜਕੀ ਰਾਹੀਂ ਵੀ ਸੰਸਾਰ ਦੀ ਇਸ ਮਾਇਆ ਰੂਪੀ ਖੇਡ ਨਾਲ ਜੁੜੇ ਰਹੀਦਾ ਹੈ। ਉੱਥੇ ਅੱਪੜ ਕੇ ਜੇ ਫਿਰ ਮਾਇਆ ਦਾ ਮੋਹ ਵੱਧਣ ਲੱਗ ਜਾਵੇ ਤਾਂ ਸੰਸਾਰੀ ਲੋਕਾਂ ਨਾਲੋਂ ਵੀ ਜ਼ਿਆਦਾ ਨੁਕਸਾਨ ਉਠਾਉਣਾ ਪੈ ਜਾਂਦਾ ਹੈ। ਇਸ ਅਵਸਥਾ ਵਿੱਚ ਜਗਿਆਸੂ ਸਾਧਾਰਨ ਲੋਕਾਂ ਨਾਲੋਂ ਥੋੜ੍ਹਾ ਜਿਹਾ ਗਿਆਨਵਾਨ, ਸੂਝਵਾਨ, ਗੁਣਵਾਨ ਦਿਖਾਈ ਦੇਣ ਲੱਗਦਾ ਹੈ। ਆਮ ਸੰਸਾਰੀ ਲੋਕ ਇਸ ਅਵਸਥਾ ਵਾਲੇ ਜਗਿਆਸੂਆਂ ਨੂੰ ਸੰਤ, ਭਗਤ, ਮਹਾਂਪੁਰਸ਼, ਗੁਰੂ ਮੰਨਣ ਲੱਗ ਪੈਂਦੇ ਹਨ। ਕਿਉਂਕਿ ਉਨ੍ਹਾਂ ਦੀ ਦ੍ਰਿਸ਼ਟੀ ਵਿੱਚ ਇਨ੍ਹਾਂ ਕੁ ਮਨ ਦਾ ਬਦਲ ਜਾਣਾ ਵੀ ਅਣਹੋਣੀ ਗੱਲ ਹੁੰਦੀ ਹੈ। ਆਮ ਆਦਮੀ ਤਾਂ ਇਹ ਮੰਨਦਾ ਹੀ ਨਹੀਂ ਹੁੰਦਾ ਕਿ ਮਨ ਮਾਇਆ ਦਾ ਲਾਲਚ ਛੱਡ ਸਕਦਾ ਹੈ। ਇਸ ਲਈ ਆਮ ਆਦਮੀ ਇਸ ਮੁੱਢਲੇ ਪਰਿਵਰਤਨ ਤੋਂ ਹੀ ਪ੍ਰਭਾਵਿਤ ਹੋ ਜਾਂਦਾ ਹੈ।

ਆਉ ਹੁਣ ਇਸ ਪਹਿਲੀ ਪਉੜੀ ਤੇ ਖੜੇ ਜਗਿਆਸੂਆਂ ਦੇ ਦਰਸ਼ਨ ਕਰੀਏ। ਇਸ ਪਉੜੀ ਤੇ ਆ ਕੇ ਕਿਉਂਕਿ ਦੋਨੋਂ ਹੀ ਰਸਤੇ ਸਾਹਮਣੇ ਹਨ, ਇਸ ਲਈ ਮਨ ਅੰਦਰ ਦੋ ਵਿਕਲਪ ਬਣੇ ਰਹਿਣੇ ਸੁਭਾਵਿਕ ਗੱਲ ਹੈ। ਇੱਥੇ ਆ ਕੇ ਜੇ ਮਨ, ਬੇਈਮਾਨ ਹੋ ਜਾਵੇ

ਤਾਂ ਉਹ ਪ੍ਰਪੰਚ ਰਚ ਲੈਂਦਾ ਹੈ। ਆਮ ਆਦਮੀ ਤਾਂ ਉਸ ਨੂੰ ਸ੍ਰੇਸ਼ਟ ਮੰਨਣ ਲੱਗ ਹੀ ਜਾਂਦਾ ਹੈ, ਭਾਵੇਂ ਉਹਦੇ ਕੋਲ ਅਜੇ ਤੱਕ ਅਤਿ ਮੁੱਢਲਾ ਗਿਆਨ ਹੀ ਹੁੰਦਾ ਹੈ। ਅਜੇ ਤੱਕ ਇਸ ਅਵਸਥਾ ਵਾਲਿਆਂ ਨੂੰ ਤਾਂ ਇਹ ਵੀ ਪਤਾ ਨਹੀਂ ਹੁੰਦਾ ਕਿ ਨਾਮ ਕੀ ਹੈ। ਨਾਮ ਜਪਣ ਦੀ ਗੱਲ ਤਾਂ ਅਜੇ ਅਗਲੀ ਤੀਸਰੀ ਪਉੜੀ ਦੀ ਗੱਲ ਹੈ। ਇੱਥੇ ਆ ਕੇ

**ਭਾਉ ਭਗਤਿ ਭਗਵਾਨ ਸੰਗਿ ਮਾਇਆ ਲਿਪਤ ਨ ਰੰਚ॥**
**ਨਾਨਕ ਬਿਰਲੇ ਪਾਈਅਹਿੰ ਜੋ ਨ ਰਚਹਿ ਪਰਪੰਚ॥**

**(ਪੰਨਾ ੨੯੭)**

ਇਸ ਪਉੜੀ ਤੋਂ ਅੱਗੇ ਵੱਧਣ ਵਾਲਿਆਂ ਦੀ ਗਿਣਤੀ ਬਹੁਤ ਘਟ ਜਾਂਦੀ ਹੈ। ਇਸ ਅਵਸਥਾ ਵਿੱਚ ਸੰਸਾਰੀ ਸੁੱਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਮਨ ਆਪਣੀ ਅਗਿਆਨਤਾ ਨੂੰ ਛੁਪਾਉਣ ਲਈ ਝੂਠ ਦਾ ਸਹਾਰਾ ਲਏ ਬਿਨਾਂ ਇਨ੍ਹਾਂ ਸੁੱਖਾਂ ਨੂੰ ਭੋਗ ਨਹੀਂ ਸਕਦਾ। ਇੱਥੇ ਆ ਕੇ ਸੰਸਾਰੀ ਸੰਤ ਨਰਕਾਂ ਵੱਲ ਨੂੰ ਚਲੇ ਜਾਂਦੇ ਹਨ। ਦਸਮ ਪਾਤਸ਼ਾਹ ਇਨ੍ਹਾਂ ਵਾਸਤੇ ਇਉਂ ਆਖਦੇ ਹਨ।

**ਭੇਖ ਦਿਖਾਇ ਜਗਤ ਕੋ ਲੋਗੁ ਕੋ ਬਸਿ ਕੀਨ॥**
**ਅੰਤ ਕਾਲਿ ਕਾਤੀ ਕਟਯੋ ਬਾਸੁ ਨਰਕ ਮੋ ਲੀਨ॥**

ਇੱਥੇ ਇਨ੍ਹਾਂ ਬਨਾਉਟੀ ਭੇਖੀਆਂ ਨੂੰ ਜਿਸ ਜੁਰਮ ਦੀ ਸਜਾ ਮਿਲਦੀ ਹੈ, ਉਹ ਇਹ ਹੈ ਕਿ ਇਹ ਆਪਣੀ ਅਗਿਆਨਤਾ ਤੇ ਝੂਠ ਤੇ ਪਰਦੇ ਪਾਉਣ ਲਈ ਸੱਚ ਨੂੰ ਝੂਠ ਵਿੱਚ ਬਦਲ ਕੇ ਪੇਸ਼ ਕਰਦੇ ਹਨ, ਜਿਸ ਕਰਕੇ ਇਨ੍ਹਾਂ ਦਾ ਕੁ-ਗਿਆਨ ਹੀ ਸੰਸਾਰੀ ਲੋਕਾਂ ਨੂੰ ਬ੍ਰਹਮ ਗਿਆਨ ਜਾਪੇ। ਸਤਿਗੁਰੂ ਜੀ ਨੇ ਗੁਰਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅੰਦਰ, ਦੂਸਰੀ ਮੰਜ਼ਿਲ ਦੀ ਖਿੜਕੀ ਤੇ ਚੌਕਸ ਰਹਿ ਕੇ ਸਿੱਧਾ ਗੁਰੂ ਦੇ ਸਨਮੁਖ ਰਹਿ ਕੇ ਹੀ ਤੁਰੇ ਰਹਿਣ ਲਈ ਆਖਿਆ ਹੈ। ਸਤਿਗੁਰੂ ਜੀ ਤਾਂ ਗੁਰਸਿੱਖਾਂ ਨੂੰ ਇਸ ਖਿੜਕੀ ਵੱਲ ਝਾਕਣ ਤੋਂ ਹੀ ਵਰਜ ਰਹੇ ਹਨ। ਇਸ ਖਿੜਕੀ ਤੋਂ ਬਾਹਰ ਡਿੱਗ ਕੇ ਨਰਕਾਂ ਵਿੱਚ ਚਲੇ ਜਾਣ ਦਾ ਭੈਅ ਦਰਸਾ ਰਹੇ ਹਨ।

ਪਿਛਲੀ ਦੂਜੀ ਪਉੜੀ **ਸੁਣਿਐ** ਤੋਂ ਅੱਗੇ **ਮੰਨਿਆ** ਦੀ ਹੈ। ਜਿਸ ਗੁਰਸਿੱਖ ਨੇ ਗੁਰੂ ਦੇ ਬਚਨ ਨੂੰ ਸੱਚ ਕਰਕੇ ਮੰਨ ਲਿਆ। ਉਹ ਗੁਰਸਿੱਖ ਹੀ ਦੂਜੀ ਮੰਜ਼ਿਲ ਦੀ ਇਸ ਖਿੜਕੀ ਤੋਂ ਬਚ ਕੇ ਅੱਗੇ ਜਾ ਸਕਦਾ ਹੈ। ਇਸ ਤੋਂ ਅਗਲੀ ਤੀਸਰੀ ਪਉੜੀ, ਮਾਇਆ ਦੇ ਅੰਦਰ ਆਖਰੀ ਪਉੜੀ ਹੈ। ਇਸ ਅਵਸਥਾ ਵਿਚਲੇ ਜਗਿਆਸੂ ਦੀ ਹੀ ਗੱਲ ਸਤਿਗੁਰੂ ਜੀ ਨੇ ਇਸ ਬਾਣੀ **ਸਿਧ ਗੋਸਟਿ** ਦੇ ਸਤਾਈਵੇਂ ਪਦੇ ਵਿੱਚ ਕੀਤੀ ਹੈ, ਜਦ ਉਨ੍ਹਾਂ ਨੇ ਆਖਿਆ ਹੈ ਕਿ, **ਗੁਰਮੁਖਿ ਸਾਚੇ ਕਾ ਭਉ ਪਾਵੈ** ਇਸ ਅਵਸਥਾ ਵਿੱਚ ਜਗਿਆਸੂ ਦੇ ਮਨ ਉੱਤੇ ਪ੍ਰਮੇਸ਼ਰ ਦੀ ਸਿਕਦਾਰੀ ਬਣੀ ਰਹੇ ਤਾਂ ਉਸ ਦੇ ਅੰਦਰਲਾ ਹੰਕਾਰ ਜਿਹੜਾ ਕਿ ਸੂਖਮ ਰੂਪ ਵਿੱਚ ਮੌਜੂਦ ਹੁੰਦਾ ਹੈ, ਉਹ ਮੁੜ ਦੁਬਾਰਾ ਸ਼ਕਤੀਸ਼ਾਲੀ ਨਹੀਂ ਹੋ ਸਕਦਾ। ਪ੍ਰਮੇਸ਼ਰ ਦਾ ਪ੍ਰੇਮ **ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥ ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥** ਜਿਸ ਦਾ ਪਾਠ ਗੁਰਬਾਣੀ

ਰੋਜ ਪੜ੍ਹਾਉਂਦੀ ਹੈ, ਜਿਉਂ ਦਾ ਤਿਉਂ ਬਣਿਆ ਰਹਿਣਾ ਚਾਹੀਦਾ ਹੈ। ਗੁਰੂ ਦੀ ਮੱਤ ਨੂੰ ਛੱਡ ਕੇ ਫਿਰ ਖਤਰਾ ਮੁੱਲ ਲੈਣ ਤੋਂ ਬਚ ਕੇ ਰਹਿਣ ਲਈ ਹੀ ਅਸੀਂ ਰੋਜ ਗੁਰਬਾਣੀ ਨੂੰ ਪੜ੍ਹਦੇ ਅਤੇ ਸਮਝਦੇ ਰਹਿੰਦੇ ਹਾਂ। **ਗੁਰਮੁਖਿ ਸਾਚੇ ਕਾ ਭਉ ਪਾਵੈ** ਕਹਿ ਕੇ ਸਤਿਗੁਰੂ ਜੀ ਇਹ ਆਖ ਰਹੇ ਹਨ ਕਿ ਇਸ ਤੀਜੀ ਅਵਸਥਾ ਵਿੱਚ ਜਿਸ ਦੇ ਮਨ ਅੰਦਰ ਪ੍ਰਮੇਸ਼ਰ ਦੇ ਹੁਕਮ ਦਾ ਭੈਅ ਬਣਿਆ ਰਿਹਾ, ਉਹ ਗੁਰਮੁਖ ਹੈ, ਉਹ ਹੀ ਮੁਕਤੀ ਦਾ ਭਾਗੀ ਹੈ। ਗੁਰਮਤਿ ਅਨੁਸਾਰ, ਜੀਵਨ ਮੁਕਤ ਅਵਸਥਾ ਵਾਲਾ ਹੀ ਗੁਰਮੁਖ ਮੰਨਿਆ ਹੈ। ਇਸ ਅਵਸਥਾ ਵਿੱਚ ਹੀ ਭਗਤਾਂ, ਗੁਰੂਆਂ ਜਾਂ ਗੁਰਸਿੱਖਾਂ ਨੇ ਹਰਿ ਜਸ ਗਾਇਨ ਕੀਤਾ, ਜਿਸ ਦਾ ਸਬੂਤ ਅੱਜ ਸਾਡੇ ਕੋਲ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਰੂਪ ਵਿੱਚ ਮੌਜੂਦ ਹੈ।

ਇਸ ਤੀਸਰੀ ਅਵਸਥਾ ਵਿੱਚ ਹੰਕਾਰ ਆਪਣੇ ਸੂਖਮ ਰੂਪ ਵਿੱਚ ਜਿਉਂ ਦਾ ਤਿਉਂ ਹਿਰਦੇ ਅੰਦਰ ਮੌਜੂਦ ਹੁੰਦਾ ਹੈ। ਇਸ ਅਵਸਥਾ ਵਿੱਚ ਹੀ ਤੁਰੀਆ ਪਦ ਦਾ ਉਪਦੇਸ਼ ਸੁਣਿਆ ਜਾਂਦਾ ਹੈ। ਜਿਸ ਵਿੱਚ ਜੀਵ ਅਤੇ ਪਾਰਬ੍ਰਹਮ ਦੀ ਇਕਰੂਪਤਾ ਸਮਤਾ ਦਾ ਜ਼ਿਕਰ ਸੁਣਨ ਨੂੰ ਮਿਲਦਾ ਹੈ। **ਭਾਵੇਂ ਜੀਵ ਅਤੇ ਬ੍ਰਹਮ ਨੂੰ ਗੁਰਮਤਿ ਬਰਾਬਰ ਮੰਨਦੀ ਹੈ ਪਰ ਇਸ ਦਾ ਅਰਥ ਇਹ ਨਹੀਂ ਕਿ ਜੀਵ ਪ੍ਰਮੇਸ਼ਰ ਦੀ ਬਰਾਬਰੀ ਕਰਨ ਯੋਗ ਹੈ। ਕਿਸੇ ਬਿੰਬ ਦਾ ਪ੍ਰਤੀਬਿੰਬ ਆਪਣੇ ਬਿੰਬ ਦਾ ਸਾਖਸ਼ਾਤ ਰੂਪ ਹੁੰਦਾ ਹੋਇਆ ਵੀ ਆਪਣੇ ਆਪ ਨੂੰ ਬਿੰਬ ਨਹੀਂ ਮੰਨ ਸਕਦਾ ਜਾਂ ਇਉਂ ਕਹਿ ਲਵੋ ਕਿ ਕਿਸੇ ਬ੍ਰਿਛ ਦਾ ਸਾਇਆ ਬ੍ਰਿਛ ਰੂਪ ਤਾਂ ਹੁੰਦਾ ਹੈ ਪਰ ਬ੍ਰਿਛ ਨਹੀਂ ਹੁੰਦਾ। ਇਹੋ ਹੀ ਇੱਕ ਬਰੀਕ ਜਿਹਾ ਸ਼ਬਦ-ਭੇਦ ਨਾ ਸਮਝਣ ਕਾਰਨ ਇੱਥੇ ਆ ਕੇ ਸਿਖਰ ਉੱਤੇ ਖੜੇ, ਵੱਡੇ-ਵੱਡੇ ਜਗਿਆਸੂ ਗਲਤੀ ਨਾਲ ਆਪਣੇ ਆਪ ਨੂੰ ਪ੍ਰਮੇਸ਼ਰ ਮੰਨ ਕੇ, ਮਾਇਆ ਵਿੱਚ ਫਸੇ ਹੀ ਰਹਿ ਜਾਂਦੇ ਹਨ।** ਇਸ ਅਵਸਥਾ ਵਿੱਚ ਪਹੁੰਚ ਕੇ ਵੀ ਅਲੱਗ-ਅਲੱਗ ਮੱਤਾਂ ਦੇ ਜਨਮਦਾਤਾ ਦਿਸ਼ਾਹੀਨ ਹੋ ਜਾਂਦੇ ਹਨ। ਪੂਰਨ ਗਿਆਨ ਦੀ ਪ੍ਰਾਪਤੀ ਉਨ੍ਹਾਂ ਨੂੰ ਨਹੀਂ ਹੋ ਸਕਦੀ। ਸ਼ਬਦ ਭੇਦ ਦੇ ਭੁਲੇਖੇ ਕਾਰਨ ਹੀ ਗਿਆਨ ਪ੍ਰਾਪਤੀ ਦਾ ਰਸਤਾ ਛੱਡ ਕੇ ਅੰਧਕਾਰ ਵਿੱਚ ਭਟਕ ਜਾਂਦੇ ਹਨ। ਉਨ੍ਹਾਂ ਵਿੱਚ ਗੁਰਮੁਖਾਂ ਵਾਲੇ ਗੁਣ ਪ੍ਰਗਟ ਨਾ ਹੋਣ ਕਾਰਨ, ਉਹ ਅਘੜ ਬਾਣੀ ਨੂੰ ਘੜ ਲੈਣ ਦੀ ਸਮਰੱਥਾ ਤੋਂ ਵਾਂਝੇ ਰਹਿ ਜਾਂਦੇ ਹਨ। ਉਨ੍ਹਾਂ ਦੇ ਉਪਦੇਸ਼ ਵਿੱਚੋਂ ਆਪਾ-ਵਿਰੋਧੀ ਗੱਲਾਂ ਮਿਲਦੀਆਂ ਰਹਿੰਦੀਆਂ ਹਨ। ਅਜਿਹੀਆਂ ਸਾਰੀਆਂ ਮੱਤਾਂ ਨੂੰ ਹੀ ਗੁਰਮਤਿ ਨੇ ਮਨ ਦੀਆਂ ਮੱਤਾਂ ਅਤੇ ਭਵ ਸਾਗਰ ਨੂੰ ਪਾਰ ਕਰਵਾਉਣ ਦੇ ਅਸਮਰੱਥ ਦੱਸਿਆ ਹੈ।

ਸਤਿਗੁਰੂ ਜੀ ਅਸਲ ਵਿੱਚ ਜੋਗੀਆਂ ਨੂੰ, ਉਨ੍ਹਾਂ ਦੇ ਦਿਸ਼ਾਹੀਨ ਹੋ ਜਾਣ ਪਿੱਛੇ ਜੋ ਕਾਰਨ ਹਨ, ਸਮਝਾ ਰਹੇ ਹਨ। ਇਹ ਵੀ ਦੱਸ ਰਹੇ ਹਨ ਕਿ ਜੋਗੀ ਕਿਸ ਅਵਸਥਾ ਵਿੱਚ ਖੜੇ ਹਨ। ਇਸ ਤੋਂ ਅਗਲੀ ਅਵਸਥਾ ਕੀ ਹੈ ਅਤੇ ਕਿਸ ਤਰੀਕੇ ਨਾਲ ਉਸ ਦੀ ਪ੍ਰਾਪਤੀ ਹੋ ਸਕਦੀ ਹੈ।



**ਗੁਰਮੁਖਿ ਪਰਚੈ ਬੇਦ ਬੀਚਾਰੀ॥ ਗੁਰਮੁਖਿ ਪਰਚੈ ਤਰੀਐ ਤਾਰੀ॥**
**ਗੁਰਮੁਖਿ ਪਰਚੈ ਸੁ ਸਬਦਿ ਗਿਆਨੀ॥ ਗੁਰਮੁਖਿ ਪਰਚੈ ਅੰਤਰ ਬਿਧਿ ਜਾਨੀ॥**
**ਗੁਰਮੁਖਿ ਪਾਈਐ ਅਲਖ ਅਪਾਰੁ॥ ਨਾਨਕ ਗੁਰਮੁਖਿ ਮੁਕਤਿ ਦੁਆਰੁ॥੨੮॥**

ਪਿਛਲੇ ਪਦੇ ਦੀ ਵਿਚਾਰ ਸਮੇਂ ਕਿਹਾ ਗਿਆ ਸੀ ਕਿ ਜੀਵ ਨੂੰ ਪ੍ਰਮੇਸ਼ਰ ਦੀ ਬਰਾਬਰੀ ਕਰਨ ਦਾ ਹੀਆ, ਅਤਿਅੰਤ ਮਹਿੰਗਾ ਅਤੇ ਖਤਰਨਾਕ ਸਿੱਧ ਹੁੰਦਾ ਹੈ। ਇਸ ਤੀਜੀ ਅਵਸਥਾ ਵਿਚਲੇ ਗੁਰਮੁਖ ਆਪਣੇ ਮਨ ਪ੍ਰਚਾਵੇ ਦਾ ਸਾਧਨ ਕਿਸ ਚੀਜ਼ ਨੂੰ ਬਣਾ ਕੇ ਰੱਖਦੇ ਹਨ ਜਾਂ ਉਨ੍ਹਾਂ ਨੂੰ ਰੱਖਣਾ ਚਾਹੀਦਾ ਹੈ, ਇਸ ਬਾਰੇ ਸਤਿਗੁਰੂ ਜੀ ਆਖਦੇ ਹਨ ਕਿ ਇਸ ਅਵਸਥਾ ਵਿੱਚ ਗੁਰਸਿੱਖਾਂ ਲਈ ਗੁਰ-ਉਪਦੇਸ਼ ਨੂੰ ਵਿਚਾਰਦੇ (ਸਮਝਦੇ) ਰਹਿਣਾ ਹੀ ਕੇਵਲ ਇੱਕ ਮਨ ਪ੍ਰਚਾਵਾ ਬਚਦਾ ਹੈ। ਜਿਸ ਨਾਲ ਗੁਰਮੁਖ ਦੀ ਸੁਰਤ ਨਿਤ ਨਵਾਂ ਗਿਆਨ ਪ੍ਰਾਪਤ ਕਰਦੀ ਉਸ ਦੀ ਸ਼ਕਤੀ ਨਾਲ ਖੰਡਾਂ ਵਰਭੰਡਾਂ ਵਿੱਚ ਤਾਰੀ ਲਾਉਂਦੀ ਰਹਿੰਦੀ ਹੈ। ਇਸ ਤਰ੍ਹਾਂ ਕਰਦੀ-ਕਰਦੀ ਗੁਰਮੁਖ ਦੀ ਸੁਰਤ ਮਾਇਆ ਦੇ ਦਾਇਰੇ ਨੂੰ ਪਾਰ ਕਰਕੇ ਨਿਰਾਕਾਰ ਦੀ ਸੋਝੀ ਪ੍ਰਾਪਤ ਕਰ ਲੈਂਦੀ ਹੈ। ਗੁਰਮੁਖ ਸ਼ਬਦ ਵਿਚਾਰ ਵਿੱਚੋਂ ਉਸ ਦੇ ਗਿਆਨ ਦੀ ਗਹਿਰਾਈ ਤੱਕ ਪਹੁੰਚ ਜਾਂਦਾ ਹੈ। **ਗੁਰਮੁਖ ਦੋਨੋਂ ਪ੍ਰਕਾਰ ਦੇ ਹੁਕਮ ਨੂੰ ਬੁੱਝ ਲੈਂਦਾ ਹੈ, ਜਿਨ੍ਹਾਂ ਵਿੱਚ ਇੱਕ ਉਹ ਹੁਕਮ ਹੁੰਦਾ ਹੈ ਜਿਸ ਦੁਆਰਾ ਪ੍ਰਮੇਸ਼ਰ ਨੇ ਜੀਵਾਂ ਨੂੰ ਭਰਮ ਵਿੱਚ ਭੁਲਾ ਕੇ ਰੱਖਿਆ ਹੋਇਆ ਹੈ ਤਾਂ ਕਿ ਸੰਸਾਰ ਦੀ ਖੇਡ ਚਲਦੀ ਰਹੇ, ਬੰਦ ਨਾ ਹੋ ਜਾਵੇ। ਦੂਸਰਾ ਹੁਕਮ ਉਹ ਹੈ ਜਿਸ ਰਾਹੀਂ ਗੁਰਮੁਖਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ।**

ਸੰਯੋਗ ਅਤੇ ਵਿਯੋਗ (ਭਰਮ ਭੁਲਾਏ ਅਤੇ ਭਗਤੀ ਲਾਏ) ਵਿਚਲਾ ਅੰਤਰ ਗੁਰਮੁਖ ਜਾਣ ਲੈਂਦਾ ਹੈ। ਨਾਮ-ਧਨ ਦਾ ਨਵਾਂ ਖਜ਼ਾਨਾ ਉਸ ਨੂੰ ਪ੍ਰਾਪਤ ਹੋ ਜਾਂਦਾ ਹੈ। ਗੁਰਮੁਖ ਇਸ ਨਾਮ ਧਨ ਦੀ ਪ੍ਰਾਪਤੀ ਆਪਣੇ ਪਰਿਵਾਰ ਦੇ ਹੋਰ ਗੁਰਸਿੱਖਾਂ ਨੂੰ ਕਰਵਾਉਂਦਾ ਰਹਿੰਦਾ ਹੈ। ਉਹ ਤਾਂ ਇਕ ਕਿਸਮ ਦਾ ਮੁਕਤ-ਦੁਆਰ ਹੀ ਬਣ ਜਾਂਦਾ ਹੈ, ਕਿਉਂਕਿ ਉਸ ਦੇ ਹਿਰਦੇ ਵਿੱਚ ਪਾਰਬ੍ਰਹਮ ਦਾ ਨਿਵਾਸ ਹੁੰਦਾ ਹੈ। ਇਸ ਲਈ ਉਸ ਦੇ ਹਿਰਦੇ ਵਿੱਚੋਂ ਨਿਕਲੀ ਹਰ ਗੱਲ ਪ੍ਰਮੇਸ਼ਰ ਦੇ ਮਿਲਾਪ ਦਾ ਰਸਤਾ ਹੀ ਬਣ ਜਾਂਦੀ ਹੈ। ਉਸ ਦਾ ਆਪਣਾ ਹਿਰਦਾ ਮੁਕਤ ਦੁਆਰ ਬਣ ਜਾਂਦਾ ਹੈ।

ਜਿੱਥੇ ਗੁਰਬਾਣੀ ਵਿੱਚ

**ਸਾਤੈਂ ਸਤਿ ਕਰਿ ਬਾਚਾ ਜਾਣਿ॥ ਆਤਮ, ਰਾਮੁ ਲੇਹੁ ਪਰਵਾਣਿ॥**

**ਅਤੇ**

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥ ਕਨਕ ਕਟਿਕ ਜਲ ਤਰੰਗ ਜੈਸਾ॥**

ਆਖਿਆ ਗਿਆ ਹੈ, ਜਿਸ ਦਾ ਅਰਥ ਇਹ ਹੈ ਕਿ **ਸਾਤੈਂ** ਸਤਵੀਂ ਗੱਲ ਇਹ ਹੈ। ਜਿਸ ਨੂੰ ਸੱਚ ਕਰਕੇ ਮੰਨਣ ਦੀ ਲੋੜ ਹੈ, ਉਹ ਹੈ ਕਿ **'ਆਤਮ ਦੇਵ'** ਆਪਣੇ ਆਪ ਨੂੰ ਹੀ, (ਮਨ ਅੰਦਰ ਬੈਠੇ ਆਤਮ ਗਿਆਨ ਨੂੰ ਹੀ) **ਰਾਮ ਪ੍ਰਮੇਸ਼ਰ** ਪ੍ਰਵਾਨ ਕਰ ਲਵੋ। ਮਨ ਨੂੰ ਇਸ ਦੇ ਅੰਦਰੋਂ ਹੀ ਜਿਹੜੀ ਆਵਾਜ਼ ਇਸ ਨੂੰ ਅਵਗੁਣਾਂ ਤੋਂ ਰੋਕਦੀ ਹੈ। ਉਸੇ

ਨੂੰ ਰਾਮ ਬੇਨ ਜਾਂ ਪ੍ਰਮੇਸ਼ਰ ਦਾ ਹੁਕਮ, ਸਾਚ-ਸ਼ਬਦ ਮੰਨ ਲਉ। ਦੂਸਰੇ ਮਹਾਂਵਾਕ ਅਨੁਸਾਰ ਭਗਤ ਰਵਿਦਾਸ ਜੀ ਪ੍ਰਮੇਸ਼ਰ ਅਤੇ ਜੀਵ ਵਿੱਚ ਅੰਤਰ ਕੇਵਲ ਇੰਨਾ ਹੀ ਦਸ ਰਹੇ ਹਨ, ਜਿਵੇਂ ਸੋਨੇ ਅਤੇ ਸੋਨੇ ਤੋਂ ਬਣੇ ਹੋਏ ਇੱਕ ਕੰਗਣ ਵਿੱਚ ਹੁੰਦਾ ਹੈ। ਭਾਵੇਂ ਕੰਗਣ ਸੋਨੇ ਦਾ ਹੀ ਬਣਿਆ ਹੋਇਆ ਹੈ ਪਰ ਉਹ ਨਿਰਾਕਾਰ ਨਹੀਂ ਹੈ, ਕੰਗਣ ਉਸ ਦਾ ਆਕਾਰ ਹੋਣ ਕਰਕੇ ਸੋਨੇ ਨਾਲੋਂ ਵਖਰੀ ਪਹਿਚਾਣ ਰੱਖਦਾ ਹੈ। ਇੱਥੇ ਖਤਰਾ ਉਦੋਂ ਵੱਧ ਜਾਂਦਾ ਹੈ ਜਦੋਂ ਜਗਿਆਸੂ ਆਪਣੇ ਆਪ ਨੂੰ ਹੀ ਪ੍ਰਮੇਸ਼ਰ ਦੇ ਬਰਾਬਰ ਮੰਨ ਲਵੇ। ਜੇ ਸੋਨੇ ਤੇ ਸੋਨੇ ਦੇ ਬਣੇ ਹੋਏ ਕੰਗਣ ਵਿਚਲਾ ਸੂਖਮ ਫਰਕ ਨਜ਼ਰ-ਅੰਦਾਜ਼ ਕਰ ਦੇਵੇ ਅਤੇ ਇਹ ਕਹਿ ਦੇਵੇ ਕਿ ਪ੍ਰਮੇਸ਼ਰ ਨੇ ਸੰਸਾਰ ਦੀ ਰਚਨਾ ਦਿਲ ਬਹਿਲਾਵੇ ਲਈ ਬਣਾਈ ਹੈ, ਇਸ ਨਾਲ ਮਨ ਪ੍ਰਚਾਵਾ ਕਰਦੇ ਰਹਿਣਾ ਕੋਈ ਅਪਰਾਧ ਨਹੀਂ। ਇਹ ਰਸਤਾ ਮਨਮੁਖਾਂ ਦੇ ਰਸਤੇ ਨਾਲ ਮਿਲ ਜਾਂਦਾ ਹੈ ਅਤੇ ਸੰਸਾਰ ਅਗਨ-ਸਾਗਰ ਵੱਲ ਨੂੰ ਲੈ ਜਾਂਦਾ ਹੈ। ਭਰਮ ਗਿਆਨੀ ਗੁਰੂ, ਸੰਸਾਰੀ ਮਾਰਗਾਂ ਦੇ ਕਰਤਾ, ਇਸੇ ਰਸਤੇ ਭਟਕ ਕੇ ਸੰਸਾਰ ਦੇ ਮੋਹ ਵਿੱਚ ਹੀ ਫਸੇ ਰਹਿ ਗਏ।



*** ਖੰਡ ਵਰਭੰਡ ਅਤੇ ਖੰਡ ਬ੍ਰਹਿਮੰਡ ਸ਼ਬਦਾਂ ਦਾ ਅਰਥ ਅਲੱਗ-ਅਲੱਗ ਹੋਣ ਕਰਕੇ ਧਿਆਨ ਕਰਨ ਦੀ ਲੋੜ ਹੈ। ਬ੍ਰਹਮਅੰਡ ਅੰਡੇ ਵਿੱਚ ਬ੍ਰਹਮ ਨੂੰ ਕਿਹਾ ਜਾਂਦਾ ਹੈ। ਵਰਭੰਡ ਮਾਇਆ ਦੀ ਸਾਰੀ ਰਚਨਾ ਅਤੇ ਖੰਡ ਉਸ ਦਾ ਹਿੱਸਾ ਹੁੰਦਾ ਹੈ।**

*** ਗੁਰਮੁਖ ਦਾ ਪਰਿਵਾਰ ਸਭ ਕੁੱਝ ਭਗਤ ਜਾਂ ਗੁਰਮੁਖ ਹੀ ਹੁੰਦੇ ਹਨ। ਸੰਸਾਰੀ ਰਿਸ਼ਤੇਦਾਰ ਉਸ ਦਾ ਪਰਿਵਾਰ ਆਦਿ ਕੁੱਝ ਨਹੀਂ ਹੁੰਦੇ।**

**ਗੁਰਮੁਖਿ ਅਕਥੁ ਕਥੈ ਬੀਚਾਰਿ॥**
**ਗੁਰਮੁਖਿ ਨਿਬਹੈ ਸਪਰਵਾਰਿ॥**
**ਗੁਰਮੁਖਿ ਜਪੀਐ ਅੰਤਰਿ ਪਿਆਰਿ॥**
**ਗੁਰਮੁਖਿ ਪਾਈਐ ਸਬਦਿ ਅਚਾਰਿ॥**
**ਸਬਦਿ ਭੇਦਿ ਜਾਣੈ ਜਾਣਾਈ॥**
**ਨਾਨਕ ਹਉਮੈ ਜਾਲਿ ਸਮਾਈ॥੨੯॥**

ਪਿਛਲੇ ਦੱਸੇ ਤਿੰਨਾਂ ਅਵਸਥਾਵਾਂ ਵਿਚਲੇ ਖਤਰਿਆਂ ਤੋਂ ਬਚ ਕੇ ਨਿਕਲ ਜਾਣ ਵਾਲਾ ਗੁਰਮੁਖ ਹੀ ਪ੍ਰਮੇਸ਼ਰ ਦੀ ਅਕਥ ਕਥਾ ਦੇ ਕਥਨ ਕਰ ਲੈਣ ਦਾ ਅਧਿਕਾਰੀ ਬਣ ਸਕਦਾ ਹੈ। ਪ੍ਰਮੇਸ਼ਰ ਨੇ ਉਸ ਨੂੰ ਹਰ ਪੱਖ ਤੋਂ ਚੰਗੀ ਤਰ੍ਹਾਂ ਨਾਲ ਪਰਖ ਲਿਆ ਹੁੰਦਾ ਹੈ, ਤਦ ਉਪਰੰਤ ਹੀ ਭਗਤ ਰਵਿਦਾਸ ਜੀ ਅਨੁਸਾਰ, **ਐਸੀ ਲਾਲ ਤੁਝ ਬਿਨੁ ਕਉਨੁ ਕਰੈ॥ ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥** ਪ੍ਰਮੇਸ਼ਰ ਉਸ ਗੁਰਮੁਖ ਦੇ ਸਿਰ ਉੱਪਰ ਆਪਣੀ ਕ੍ਰਿਪਾ ਦ੍ਰਿਸ਼ਟੀ ਰੂਪੀ ਹੱਥ ਰੱਖ ਦਿੰਦਾ ਹੈ, ਜਿਸ ਨੂੰ ਭਗਤ ਰਵਿਦਾਸ ਜੀ **ਮਾਥੈ ਛਤ੍ਰੁ ਧਰੈ** ਆਖ ਰਹੇ ਹਨ। ਇਸ ਅਵਿਨਾਸ਼ੀ ਰਾਜ ਦੀ ਪ੍ਰਾਪਤੀ, ਸ੍ਰਿਸ਼ਟੀ ਦੇ ਤਿੰਨਾਂ ਲੋਕਾਂ ਦੇ ਰਾਜ ਦੀ ਪ੍ਰਾਪਤੀ ਤੋਂ ਕਿਤੇ ਜ਼ਿਆਦਾ ਭਾਗਸ਼ਾਲੀ ਅਤੇ ਤੇਜੱਸਵੀ ਹੁੰਦੀ ਹੈ।ਇਸੇ ਲਈ ਦੁਨਿਆਵੀ ਸ੍ਰਿਸ਼ਟੀ ਦੇ ਰਾਜ ਦੀ ਇਸ ਨਾਲ ਤੁਲਨਾ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਨੇ ਆਖਿਆ ਸੀ,

**ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥**
**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥**
**ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥**
**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥**

ਕਿ ਹੇ ਜੋਗੀ ਲੋਕੋ ਤੁਸੀਂ ਭਾਵੇਂ ਚਾਰਾਂ ਜੁਗਾਂ ਦੀ ਉਮਰ ਵੀ ਕਿਉਂ ਨਾ ਪ੍ਰਾਪਤ ਕਰ ਲਵੋ ਜਾਂ ਇਸ ਤੋਂ ਵੀ ਹੋਰ ਦਸ ਗੁਣੀ। ਸਾਰੀ ਸ੍ਰਿਸ਼ਟੀ ਵਿੱਚ ਵੀ ਪ੍ਰਸਿੱਧੀ ਹੋ ਜਾਵੇ ਅਤੇ ਹਰ ਕੋਈ ਤੁਹਾਡੇ ਆਖਣ ਅਨੁਸਾਰ ਹੀ ਕੰਮ ਕਰੇ। ਬੜੀ ਸ਼ੋਭਾ ਸੰਸਾਰ ਵਿੱਚ ਹੋ ਜਾਵੇ ਅਤੇ ਬੜੀ ਜਸ ਕੀਰਤੀ ਸੰਸਾਰ ਵਿੱਚ ਫੈਲ ਜਾਵੇ ਪਰ ਇਹ ਸਭ ਤਾਂ ਸੰਸਾਰੀ ਦ੍ਰਿਸ਼ਟੀ ਅਨੁਸਾਰ ਹੀ ਹੋਵੇਗਾ। ਪ੍ਰਮੇਸ਼ਰ ਦੀ ਦ੍ਰਿਸ਼ਟੀ ਜਿਹੜੀ ਕਿ ਸੰਸਾਰੀ ਦ੍ਰਿਸ਼ਟੀ ਤੋਂ ਬਿਲਕੁਲ ਉਲਟ ਹੈ, ਅਨੁਸਾਰ ਇਹ ਸਭ ਕੁੱਝ ਸਹੀ ਨਾ ਹੋਵੇ ਤਾਂ ਦਰਗਾਹ ਵਿੱਚ ਇਸ ਦਾ ਕੌਡੀ ਮੁਲ ਨਹੀਂ ਪੈਂਦਾ। ਐਸੀ ਇੱਜ਼ਤ ਵਾਲੇ ਨੂੰ ਪ੍ਰਮੇਸ਼ਰ ਦੀ ਦਰਗਾਹ ਵਿੱਚ ਦੋਸ਼ੀ ਹੰਕਾਰੀ ਮੰਨਿਆ ਜਾਂਦਾ ਹੈ। ਇਹ ਸਾਰੀ ਸੰਸਾਰੀ ਇੱਜ਼ਤ ਧਨ ਮਾਲ ਉਸ ਦੇ ਸਰੀਰ ਬਿਨਸ ਜਾਣ ਨਾਲ ਹੀ ਪਰਾਈ ਹੋ ਜਾਂਦੀ ਹੈ। ਕੀਤੇ ਹੋਏ ਅਪਰਾਧਾਂ ਦਾ ਬੋਝ ਹੀ ਉਸ ਦੇ ਸਿਰ ਉੱਤੇ ਰਹਿ ਜਾਂਦਾ ਹੈ। ਇੱਥੇ ਸਤਿਗੁਰੂ ਜੀ ਦਾ ਭਾਵ ਇਹ ਹੈ ਕਿ ਸਾਰੇ ਖਤਰਿਆਂ ਤੋਂ ਬਚ ਕੇ ਨਿਕਲਿਆ ਹੋਇਆ ਗੁਰਮੁਖ ਹੁਣ ਜੀਵਨ-ਮੁਕਤ ਹੋ ਜਾਂਦਾ ਹੈ। ਉਹ ਪ੍ਰਮੇਸ਼ਰ ਦੀਆਂ

ਗੱਲਾਂ ਕਥਨ ਕਰਕੇ ਸੁਣਾਉਂਦਾ ਹੈ। ਆਪਣੇ ਪਰਿਵਾਰ ਦੇ ਗੁਰਸਿੱਖਾਂ ਵਿੱਚੋਂ ਉਸ ਦਾ ਕਿਸੇ ਨਾਲ ਵੀ ਕੋਈ ਵੈਰ ਵਿਰੋਧ ਨਹੀਂ ਹੁੰਦਾ। ਐਸੇ ਗੁਰਮੁਖ ਤਾਂ ਆਪਦੇ ਅੰਦਰ ਹੀ ਪ੍ਰਮੇਸ਼ਰ ਦਾ ਪਿਆਰ ਦਿਨ-ਬ-ਦਿਨ ਵਧਾਉਂਦੇ ਰਹਿੰਦੇ ਹਨ। ਗੁਰਮੁਖ ਆਪਣੇ ਆਚਰਣ ਨੂੰ ਗੁਰਮਤਿ ਅਨੁਸਾਰ ਢਾਲਦਾ ਹੈ। ਭਾਵ ਗੁਰਮੁਖ ਸਦਾਚਾਰੀ ਜੀਵਨ ਰਹਿਣੀ ਬਹਿਣੀ ਕਰਨੀ ਕਥਨੀ ਨੂੰ ਗੁਰਮਤਿ ਅਨੁਸਾਰ ਢਾਲਦਾ ਹੈ। ਗੁਰਮੁਖ ਸ਼ਬਦ-ਭੇਦ ਨੂੰ ਬੁੱਝ ਕੇ ਉਸ ਦਾ ਗਿਆਨ ਕਰਾਉਂਦਾ ਹੈ ਭਾਵ ਬਿਨਾਂ ਕੰਨਾਂ ਤੋਂ ਸੁਣਨ ਵਾਲਾ ਨਾਦ (ਸ਼ਬਦ) ਜਿਹੜਾ ਕਿ ਉਸ ਦੇ ਅੰਦਰ ਪ੍ਰਗਟ ਹੋ ਗਿਆ ਹੁੰਦਾ ਹੈ, ਉਸੇ ਦਾ ਗਿਆਨ ਉਹ ਹੋਰਨਾਂ ਨੂੰ ਕਰਾ ਕੇ ਇਸ ਭਵ-ਸਾਗਰ ਤੋਂ ਪਾਰ ਕਰਾ ਦੇਣ ਦੇ ਉਪਰਾਲੇ ਕਰਦਾ ਰਹਿੰਦਾ ਹੈ। ਇਸ ਅਵਸਥਾ ਵਿੱਚ ਜਾ ਕੇ ਹੀ ਅਸਲ ਵਿੱਚ ਹਉਮੈ ਦਾ ਨਾਸ਼ ਹੋਇਆ ਕਰਦਾ ਹੈ। ਇਹ ਅਵਸਥਾ ਹੀ ਪ੍ਰਚੰਡ ਗਿਆਨ ਦੀ ਅਵਸਥਾ ਹੈ, ਜਿਸ ਵਿੱਚ ਹਉਮੈ ਜਲ ਕੇ **ਕਾਇਆ ਕੰਚਨ** ਸ਼ੁੱਧ ਹੋ ਜਾਇਆ ਕਰਦੀ ਹੈ। ਭਗਤ ਕਬੀਰ ਜੀ ਇਸ ਅਵਸਥਾ ਦੀ ਗੱਲ ਕਰਦੇ ਹੋਏ ਆਖਦੇ ਹਨ —

**ਕਬੀਰ ਪਰਦੇਸੀ ਕੈ ਘਾਘਰੈ ਚਹੁ ਦਿਸਿ ਲਾਗੀ ਆਗਿ॥**
**ਖਿੰਥਾ ਜਲਿ ਕੋਇਲਾ ਭਈ ਤਾਗੇ ਆਂਚ ਨ ਲਾਗ॥**



**ਅਸੀਂ**
**ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)**
**ਨਾਲ ਜੁੜੇ ਉਨ੍ਹਾਂ ਸੱਜਣਾਂ ਦੇ**
**ਧੰਨਵਾਦੀ ਹਾਂ ਜਿਨ੍ਹਾਂ ਨੇ**
**ਇਹ ਸਿੱਧ ਗੋਸਟਿ ਸਟੀਕ ਦਾ**
**ਦੂਜਾ ਐਡੀਸ਼ਨ ਛਪਾਉਣ**
**ਲਈ ਪ੍ਰੇਰਿਤ ਕੀਤਾ ਅਤੇ**
**ਪੂਰਨ ਸਹਿਯੋਗ ਵੀ ਦਿੱਤਾ।**

**ਗੁਰਮੁਖਿ ਧਰਤੀ ਸਾਚੈ ਸਾਜੀ॥**
**ਤਿਸ ਮਹਿ ਓਪਤਿ ਖਪਤਿ ਸੁ ਬਾਜੀ॥**
**ਗੁਰ ਕੈ ਸਬਦਿ ਰਪੈ ਰੰਗੁ ਲਾਇ॥**
**ਸਾਚਿ ਰਤਉ ਪਤਿ ਸਿਉ ਘਰਿ ਜਾਇ॥**
**ਸਾਚ ਸਬਦ ਬਿਨੁ ਪਤਿ ਨਹੀਂ ਪਾਵੈ॥**
**ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ॥੩੦॥**

ਇਸ ਤੋਂ ਪਹਿਲੀਆਂ ਪੰਗਤੀਆਂ ਵਿੱਚ ਜਿਸ ਗੁਰਮੁਖ ਦੇ ਆਪਣੇ ਮਨ ਨਾਲ ਜੂਝਣ ਦੀ ਗੱਲ ਚਲਦੀ ਸੀ, ਇਨ੍ਹਾਂ ਪੰਗਤੀਆਂ ਵਿੱਚ ਸਤਿਗੁਰੂ ਜੀ ਉਸੇ ਦਾ ਜ਼ਿਕਰ ਕਰ ਰਹੇ ਹਨ। ਗੁਰਮੁਖ ਦੀ ਹਿਰਦੇ ਰੂਪੀ ਧਰਤੀ (ਰਣਭੂਮੀ) ਪ੍ਰਮੇਸ਼ਰ ਨੇ ਆਪ ਤਿਆਰ ਕੀਤੀ ਹੈ ਜਿਹੜੀ ਕਿ ਧਰਤੀ ਇਸ ਲੜਾਈ ਵਿੱਚ ਗੁਰਮੁਖ ਦੇ ਅਨੁਕੂਲ ਅਤੇ ਮਨ ਦੇ ਪ੍ਰਤਿਕੂਲ (ਖਿਲਾਫ) ਹੈ। ਕਹਿਣ ਦਾ ਭਾਵ ਇਹ ਹੈ ਕਿ ਗੁਰਮੁਖ (ਚਿੱਤ) ਲਈ ਬੇਅੰਤ ਸਹੂਲਤਾਂ ਤੇ ਮਨ ਲਈ ਅਤਿਅੰਤ ਔਕੜਾਂ ਭਰੀ ਕਰਤੇ ਪੁਰਖ ਦੀ ਸਾਜੀ ਹੋਈ ਇਹ ਰਣਭੂਮੀ, ਮਨ ਲਈ ਮੌਤ-ਰੂਪ ਹੈ। ਹੁਣ ਇਸ ਵਿੱਚ ਇਕ ਚੀਜ਼ ਦਾ ਓਪਤ (ਪ੍ਰਗਟ) ਹੋਣਾ ਤੇ ਦੂਸਰੀ ਚੀਜ਼ ਦਾ ਖਪਤ (ਨਸ਼ਟ) ਹੋਣਾ ਹੈ। ਇਹ ਬਾਜੀ ਗੁਰਮੁਖ ਨੇ ਇਕ ਹੱਥ ਵਿੱਚ ਗਿਆਨ-ਖੜਗ (ਗੁਰਮਤਿ) ਤੇ ਦੂਸਰੇ ਹੱਥ ਵਿੱਚ ਇਸੇ ਗੁਰਮਤਿ ਤੋਂ ਪ੍ਰਾਪਤ ਕੀਤਾ ਸੰਤੋਖ ਰੂਪੀ ਢਾਲਾ ਫੜ ਕੇ ਸਿਰ ਧੜ ਦੀ ਬਾਜੀ ਲਾ ਛੱਡੀ ਹੈ, ਜਿਸ ਵਿੱਚ ਮਨ ਦੇ ਕੁਗਿਆਨ ਨੂੰ ਨਾਸ਼ ਕਰਕੇ ਗੁਰੂ ਦੇ ਗਿਆਨ ਨੂੰ ਪ੍ਰਗਟ ਕਰਨਾ ਹੈ। ਇਸੇ ਲਈ ਸਤਿਗੁਰੂ ਜੀ **ਓਪਤਿ ਖਪਤਿ ਸੁ ਬਾਜੀ** ਆਖ ਰਹੇ ਹਨ।

**ਗੁਰਮੁਖ ਗੁਰ-ਸ਼ਬਦ ਵਿੱਚ ਭਿੱਜਿਆ (ਡੁੱਬਿਆ) ਰਹਿਣ ਕਰਕੇ ਆਪਣੇ ਆਪ ਨੂੰ ਗਿਆਨ ਦਾ ਰੰਗ ਚੜ੍ਹਾਉਂਦਾ ਰਹਿੰਦਾ ਹੈ ਕਿਉਂਕਿ ਉਹ ਜਾਣਦਾ ਹੈ ਕਿ ਸੱਚ ਦੇ ਰੰਗ ਵਿੱਚ ਰੰਗਿਆ ਹੋਇਆ ਹੀ ਇਸ ਜੰਗ ਨੂੰ ਫਤਿਹ ਕਰਕੇ (ਆਪਣੇ ਮਨ ਨੂੰ ਜਿੱਤ ਕੇ) ਆਪਣੇ ਘਰ (ਨਿਜ-ਘਰ), (ਸੱਚ ਖੰਡ) ਇੱਜ਼ਤ ਨਾਲ ਜਾ ਸਕਦਾ ਹੈ।** ਜਿਹੜਾ ਇਸ ਸਾਚ-ਸ਼ਬਦ (ਗੁਰ-ਉਪਦੇਸ਼) ਨੂੰ ਪ੍ਰਾਪਤ ਨਹੀਂ ਕਰਦਾ ਉਹ ਇਸ ਲੋਕ ਤੇ ਪ੍ਰਲੋਕ ਵਿੱਚ ਇੱਜ਼ਤ ਨਹੀਂ ਪਾਉਂਦਾ। ਗਿਆਨ ਦੀ ਅਣਹੋਂਦ ਕਾਰਨ ਸੱਚ ਵਿੱਚ ਕਿਵੇਂ ਸਮਾਇਆ ਜਾ ਸਕਦਾ ਹੈ। ਇਸ ਲਈ ਨਿਗੁਰਾ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ, ਮਨਮੁਖ ਮੁਕਤੀ ਦਾ ਭਾਗੀ ਕਿਵੇਂ ਬਣ ਸਕਦਾ ਹੈ?



**ਗੁਰਮੁਖਿ ਅਸਟ ਸਿਧੀ ਸਭਿ ਬੁਧੀ॥**
**ਗੁਰਮੁਖਿ ਭਵਜਲੁ ਤਰੀਐ ਸਚ ਸੁਧੀ॥**
**ਗੁਰਮੁਖਿ ਸਰ ਅਪਸਰ ਬਿਧਿ ਜਾਣੈ॥**
**ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ॥**
**ਗੁਰਮੁਖਿ ਤਾਰੇ ਪਾਰਿ ਉਤਾਰੇ॥**
**ਨਾਨਕ ਗੁਰਮੁਖਿ ਸਬਦਿ ਨਿਸਤਾਰੇ॥੩੧॥**

ਹੁਣ ਸਤਿਗੁਰੂ ਜੀ ਗੁਰਮਤਿ ਮੁਤਾਬਿਕ **ਅਸਟ-ਸਿਧੀ** ਦੀ ਵਿਆਖਿਆ ਕਰਦੇ ਹੋਏ ਆਖਦੇ ਹਨ ਕਿ **ਗੁਰਮੁਖ ਗਾਡੀ ਰਾਹ ਵਿੱਚ ਅਸਟ-ਸਿਧੀ ਕੋਈ ਮਾਇਆ ਰੂਪ ਰਿਧੀਆਂ-ਸਿਧੀਆਂ ਜਿਨ੍ਹਾਂ ਨੂੰ ਕਿ ਕਾਸ਼ੀ ਮੱਤ ਵਾਲੇ ਅਠਾਰਾਂ ਸਿਧੀਆਂ ਮੰਨਦੇ ਹਨ, ਨਹੀਂ ਹੈ। ਗੁਰਮਤਿ ਵਿੱਚ ਤਾਂ ਬੁੱਧੀ ਦਾ ਬਦਲ ਜਾਣਾ ਭਾਵ ਦੁਰਮੱਤ ਦਾ ਗੁਰਮਤਿ ਵਿੱਚ ਤਬਦੀਲ ਹੋ ਜਾਣਾ ਹੀ ਸਿਧੀ ਹੈ।**

**ਕਹਿ ਕਬੀਰ ਬੁਧਿ ਹਰਿ ਲਈ ਮੇਰੀ॥ ਬੁਧਿ ਬਦਲੀ ਸਿਧਿ ਪਾਈ॥**

ਜਿਸ ਤੋਂ ਅਰਥ ਇਹ ਨਿਕਲਦਾ ਹੈ ਕਿ ਪ੍ਰਮੇਸ਼ਰ ਨੇ ਮੇਰੀ ਬੁੱਧੀ ਆਪ ਲੈ ਕੇ, ਆਪਣੀ ਬੁੱਧੀ (ਗੁਰਮਤਿ) ਮੈਨੂੰ ਦੇ ਕੇ ਮੇਰੀ ਬੁੱਧੀ ਬਦਲ ਦਿੱਤੀ ਜਿਸ ਕਾਰਨ ਮੇਰਾ ਉਹ ਕਾਰਜ ਸਿੱਧ ਹੋ ਗਿਆ, ਜਿਸ ਲਈ ਮੈਂ ਇਹ ਮਨੁੱਖਾ ਜਨਮ ਧਾਰਿਆ ਸੀ। ਮਨ-ਮੱਤੀਏ ਭਾਵੇਂ ਅਠਾਰਾਂ ਸਿਧੀਆਂ ਮੰਨਦੇ ਹੋਣ ਭਾਵੇਂ ਅਠਾਰਾਂ ਸੌ। ਇਨ੍ਹਾਂ ਦੀਆਂ ਸਿਧੀਆਂ ਨਾਲ ਗੁਰਮਤਿ ਦਾ ਕੋਈ ਵਾਸਤਾ ਨਹੀਂ। ਗੁਰਮਤਿ ਤਾਂ ਕੇਵਲ ਇੱਕੋ ਇਕ ਮੱਤ ਹੈ ਜੋ ਸੰਸਾਰੀ ਮੱਤਾਂ ਤੋਂ ਬਿਲਕੁਲ ਅਲੱਗ ਥਲੱਗ ਹੈ। ਭਗਤਾਂ ਅਤੇ ਸੰਸਾਰੀਆਂ ਦਾ ਮੇਲ ਗੁਰਮਤਿ ਮੰਨਦੀ ਨਹੀਂ; ਗੁਰਮਤਿ ਅਨੁਸਾਰ ਕੇਵਲ ਇਕ ਕੰਮ ਸਿੱਧ ਕਰਨ ਲਈ ਜੀਵ ਨੂੰ ਮਨੁੱਖੀ ਜਾਮਾ ਮਿਲਿਆ ਹੈ। ਉਹ ਕੰਮ ਹੈ ਜੀਵ ਦਾ ਪ੍ਰਮੇਸ਼ਰ ਨਾਲ ਮਿਲਾਪ-ਸੰਜੋਗ। ਇਸ ਕੰਮ ਦੀ ਸਿੱਧੀ ਲਈ ਜੇ ਕਿਸੇ ਚੀਜ਼ ਦੀ ਲੋੜ ਹੈ ਤਾਂ ਉਹ ਹੈ ਗੁਰਮਤਿ ਦੁਆਰਾ ਮਨ-ਮੱਤ ਦਾ ਬਦਲ ਲੈਣਾ, ਮਨਮੁਖ ਤੋਂ ਗੁਰਮੁਖ ਬਣ ਜਾਣਾ। ਇਸੇ ਲਈ ਗੁਰਮਤਿ ਵਿੱਚ ਕੇਵਲ ਇੱਕੋ ਸਿਧੀ ਮੰਨੀ ਗਈ ਹੈ, ਪ੍ਰਵਾਨ ਕੀਤੀ ਗਈ ਹੈ। ਬਾਕੀ ਮਾਇਆ ਰੂਪੀ ਰਿਧ-ਸਿਧ ਦਾ ਇਉਂ ਕਹਿ ਕੇ ਵਿਰੋਧ ਕੀਤਾ ਗਿਆ ਹੈ, **ਜਾ ਕੀ ਰਿਧਿ ਸਿਧਿ ਅਵਰਾ ਸਾਦ॥** ਭਾਵ ਇਨ੍ਹਾਂ ਸੰਸਾਰੀ ਰਿਧੀਆਂ ਸਿਧੀਆਂ ਦਾ ਸਵਾਦ ਤਾਂ ਨਾਮ ਦੇ ਸਵਾਦ ਨਾਲੋਂ ਉਲਟਾ ਹੈ। ਇਸ ਲਈ ਨਾਮ ਦੇ ਰਸੀਏ ਇਸ ਕਿਸਮ ਦੀਆਂ ਮਾਇਆ ਰੂਪੀ ਰਿਧੀਆਂ ਸਿਧੀਆਂ ਨੂੰ ਬਿਖ-ਰੂਪ (ਜਹਿਰ) ਹੀ ਮੰਨਦੇ ਹਨ। ਮਨ ਮਤੀਆਂ ਵਾਸਤੇ ਇਨ੍ਹਾਂ ਦੇ ਰਸ ਅਨੁਕੂਲ ਅਤੇ ਮੁਆਫਿਕ ਹੁੰਦੇ ਹਨ। ਇਸ ਲਈ ਇੱਥੇ ਵੀ ਅਸ਼ਟ ਸਿਧੀ ਇਸੇ ਗੁਰਮਤਿ ਦੀ ਸਿਧੀ ਨੂੰ ਹੀ ਕਿਹਾ ਗਿਆ ਹੈ। ਨਹੀਂ ਤਾਂ ਲਫਜ਼ ਸਿਧੀ ਦੀ ਥਾਂ ਸਤਿਗੁਰੂ ਜੀ ਸਿਧੀਆਂ ਲਿਖਦੇ। ਇੱਥੇ **ਸਿਧੀ** ਇੱਕ ਵਚਨ ਹੈ, ਭਾਵ ਇੱਕ ਸਿਧੀ ਹੈ, ਉਹ ਹੈ ਬੁੱਧੀ ਦਾ ਗਿਆਨ ਪ੍ਰਾਪਤ ਕਰਕੇ ਬਦਲ ਜਾਣਾ।

ਗੁਰੂ ਗ੍ਰੰਥ ਸਾਹਿਬ ਦੇ ਆਦਿ (ਆਰੰਭ) ਵਿੱਚ ਦਿੱਤਾ ਹੋਇਆ ਮੂਲ-ਮੰਤਰ ਸਾਰੀ ਗੁਰਬਾਣੀ ਦਾ ਹੀ ਮੂਲ ਰੂਪ ਹੈ, ਜੜ ਰੂਪ ਹੈ ਜਿਸ ਉੱਤੇ ਬ੍ਰਹਮ ਗਿਆਨ ਸਰੂਪੀ ਬ੍ਰਿਛ ਸੁਭਾਇ ਮਾਨ ਹੈ। ਕਬੀਰ ਜੀ ਅਨੁਸਾਰ, **ਕਬੀਰ ਤਰਵਰ ਰੂਪੀ ਰਾਮੁ ਹੈ, ਫਲ ਰੂਪੀ ਬੈਰਾਗੁ॥** ਤੋਂ ਇਹੀ ਸਪੱਸ਼ਟ ਹੁੰਦਾ ਹੈ। ਇਸ ਮੂਲ-ਮੰਤਰ ਵਿੱਚ ਦਰਸਾਏ ਅੱਠ ਗੁਣ ਵਾਚਕ ਸ਼ਬਦ ਪ੍ਰਮੇਸ਼ਰ ਦਾ ਸਰਗੁਣ ਸਰੂਪ ਹਨ। ਇਹ ਸਾਰੇ ਦੇ ਸਾਰੇ ਉਸ ਇੱਕ ਪ੍ਰਮੇਸ਼ਰ ਦੇ ਹੀ ਅੱਠ ਗੁਣਾਂ ਦਾ ਬੋਧ ਕਰਾਉਂਦੇ ਹਨ, ਜਿਵੇਂ ਜੇ ਪ੍ਰਮੇਸ਼ਰ (1) ਦਾ ਏਕਾ ਵੱਖਰਾ ਕਰ ਲਈਏ ਤਾਂ ਇਹ ਅੱਠੇ ਇਕੱਲੇ-ਇਕੱਲੇ ਇਸ ਨਾਲ ਜੁੜੇ ਹੋਏ ਗੁਣ ਵਾਚਕ ਨਾਉਂ ਹਨ। ਜਿਸ ਦਾ ਅਰਥ ਇਹ ਹੋਇਆ ਕਿ ਇਸ ਏਕੇ (1) ਨੂੰ ਬ੍ਰਿਛ ਦੀ ਮੂਸਲੀ **(ਵਿਚਕਾਰਲੀ-ਸਿਧੀ) ਜੜ** ਮੰਨ ਲਈਏ ਤਾਂ ਇਹ ਅੱਠ ਜੜਾਂ ਉਸੇ ਮੂਸਲੀ ਨਾਲ ਜੁੜੀਆਂ ਹੋਈਆਂ ਇਸ ਰਾਮ-ਰੂਪੀ ਤਰਵਰ (ਬ੍ਰਿਛ) ਦੀਆਂ ਜੜਾਂ ਹਨ। ਜਿਨ੍ਹਾਂ ਦੇ ਵਿਖਿਆਨ ਤੋਂ ਹੀ ਗੁਰਬਾਣੀ ਦੀ ਸਾਰੀ ਰਚਨਾ ਰਚ ਕੇ ਇਸ ਵਿੱਚੋਂ ਰਾਮ (ਬ੍ਰਹਮ-ਗਿਆਨ) ਰੂਪੀ ਬ੍ਰਿਛ ਪ੍ਰਗਟ ਕੀਤਾ ਗਿਆ ਹੈ।

ਇਸ ਸਾਰੀ ਵਿਚਾਰ ਦਾ ਅਰਥ ਇਹ ਹੈ ਕਿ ਇਨ੍ਹਾਂ ਅੱਠ ਮੂਲ ਗੁਣਾਂ ਦਾ ਵਿਸਥਾਰ ਹੀ ਇਹ ਸਾਰੀ ਗੁਰਬਾਣੀ ਹੈ। ਇਸੇ ਲਈ ਇਨ੍ਹਾਂ ਅੱਠ ਮੂਲ ਗੁਣਾਂ ਦੇ ਸਮੂਹ ਨੂੰ ਗੁਰਬਾਣੀ ਦੇ ਆਦਿ (ਮੁੱਢ) ਵਿੱਚ ਰੱਖਿਆ ਗਿਆ ਹੈ, ਅਤੇ ਹਰ ਰਾਗ ਦੇ ਬਦਲਣ ਸਮੇਂ ਆਰੰਭ ਵਿੱਚ ਇਸ ਮੂਲ-ਮੰਤਰ ਨੂੰ ਸੁਸ਼ੋਭਿਤ ਕੀਤਾ ਗਿਆ ਹੈ। ਸਾਰੀ ਬਾਣੀ ਮੰਤਰ ਰੂਪ ਹੈ ਅਤੇ ਇਹ ਅੱਠ ਗੁਣ ਸਾਰੀ ਬਾਣੀ ਦਾ ਤੱਤ ਸਾਰ, ਮੂਲ ਰੂਪ ਹਨ। ਇਨ੍ਹਾਂ ਅੱਠ ਗੁਣਾਂ ਨੂੰ ਗਹਿਰਾਈ ਤੱਕ ਸਮਝ ਲੈਣਾ ਹੀ **ਅਸਟ-ਸਿਧੀ** ਹੈ। ਜਿਸ ਤੋਂ ਕਿ **ਸਭ ਬੁਧਿ** ਭਾਵ ਪੂਰਨ ਬੁੱਧੀ ਦੀ ਪ੍ਰਾਪਤੀ ਹੁੰਦੀ ਹੈ। ਇਸ ਲਈ ਸਤਿਗੁਰੂ ਜੀ ਆਖਦੇ ਹਨ ਕਿ ਗੁਰਮੁਖ ਪ੍ਰਮੇਸ਼ਰ ਦੇ ਦਰਸ਼ਨ, ਇਨ੍ਹਾਂ ਮੂਲ ਗੁਣਾਂ ਨੂੰ ਚੰਗੀ ਤਰ੍ਹਾਂ ਸਮਝ ਲੈਣ ਵਿੱਚੋਂ ਹੀ ਕਰਦਾ ਹੈ; ਜਿਹੜੇ ਕਿ ਗੁਰਬਾਣੀ ਵਿੱਚ ਸਮਝਾਏ ਗਏ ਹਨ। ਇਸੇ ਲਈ ਗੁਰਬਾਣੀ ਨੂੰ ਗੁਰ-ਦਰਸ਼ਨ ਕਿਹਾ ਗਿਆ ਹੈ।

ਜਦੋਂ ਗੁਰਮੁਖ ਮੂਲ ਮੰਤਰ ਨੂੰ ਪੂਰੀ ਗਹਿਰਾਈ ਨਾਲ ਗੁਰਬਾਣੀ ਦੁਆਰਾ ਸਮਝ ਲੈਂਦਾ ਹੈ ਤਾਂ ਉਸ ਦੀ ਬੁੱਧੀ ਪੂਰੀ ਹੋ ਜਾਂਦੀ ਹੈ। ਉਸ ਦੀ ਬੁੱਧੀ ਵਿੱਚ (ਅਕਲ ਵਿੱਚ) ਕਿਸੇ ਕਿਸਮ ਦੀ ਕੋਈ ਕਮੀ ਫਿਰ ਨਹੀਂ ਰਹਿੰਦੀ। ਮਾਇਆ, ਫਿਰ ਗੁਰਮੁਖ ਨੂੰ ਠੱਗ ਨਹੀਂ ਸਕਦੀ। ਗੁਰਮੁਖ ਨੂੰ ਅਜਿਹੀ ਸੋਝੀ ਪ੍ਰਾਪਤ ਹੁੰਦੀ ਹੈ ਕਿ ਉਹ ਕਦੇ ਵੀ ਨਾਸ਼ ਹੋਣ ਵਾਲੀ ਨਹੀਂ ਹੁੰਦੀ। ਇਸ ਸੋਝੀ ਨਾਲ ਗੁਰਮੁਖ ਇਸ ਅਗਨ ਸਾਗਰ ਨੂੰ ਪਾਰ ਕਰ ਲੈਂਦਾ ਹੈ। ਉਸ ਦਾ ਮਨ ਫਿਰ ਮਾਇਆ ਵਿੱਚ ਲਿਪਤ ਨਹੀਂ ਹੁੰਦਾ। ਗੁਰਮੁਖ ਇਸ ਪੂਰੀ ਮੱਤ ਦਾ ਧਾਰਨੀ ਹੋਣ ਕਰਕੇ ਜੀਵਨ ਦੀ ਬਾਜੀ ਜਿੱਤ ਲੈਣ ਅਤੇ ਹਾਰ ਜਾਣ ਦੀ ਸਾਰੀ ਸੂਝ ਰੱਖਦਾ ਹੈ। ਉਹ ਇਹ ਸਭ ਕੁੱਝ ਜਾਣਦਾ ਹੁੰਦਾ ਹੈ ਕਿ ਜੀਵਨ ਮੁਕਤੀ ਦੀ ਬਾਜੀ ਜਿੱਤਣ ਲਈ ਉਸ ਨੇ ਕੀ ਕਰਨਾ ਹੈ ਅਤੇ ਹਾਰ ਜਾਣ ਤੋਂ ਬਚਣ ਲਈ ਕਿਹੜੀ-ਕਿਹੜੀ ਚੌਕਸੀ

ਵਰਤਣ ਦੀ ਲੋੜ ਹੈ। ਇਸ ਵਿਧੀ ਨੂੰ ਉਹ ਚੰਗੀ ਤਰ੍ਹਾਂ ਗੁਰਬਾਣੀ ਵਿੱਚੋਂ ਸਮਝਦਾ ਹੈ। ਗੁਰਮੁਖ (ਪਰਵਿਰਤਿ) ਗੁਰਮਤਿ ਅਤੇ (ਨਰਵਿਰਤਿ) ਮਨ-ਮੱਤ ਵਿਚਲੇ ਫਰਕ ਨੂੰ ਪੂਰੀ ਬਰੀਕੀ ਨਾਲ ਘੋਖ ਲੈਂਦਾ ਹੈ। ਗੁਰਮੁਖ ਜਿਸ ਨੂੰ ਤਾਰਦਾ ਹੈ, (ਉਪਦੇਸ਼ ਕਰਦਾ ਹੈ) ਉਸ ਉਪਦੇਸ਼ ਵਿੱਚੋਂ ਪੂਰੀ ਬੁੱਧੀ ਦੀ ਪ੍ਰਾਪਤੀ ਕਰਕੇ ਜਗਿਆਸੂ ਭਵ-ਸਾਗਰ ਤੋਂ ਪਾਰ ਹੋ ਜਾਂਦਾ ਹੈ। ਕਿਉਂਕਿ ਉਸਦੇ ਉਪਦੇਸ਼ ਵਿੱਚ ਮਾਇਆ ਨਾਲ ਜੁੜੇ ਰਹਿਣ ਦੀ ਕੋਈ ਗੱਲ ਨਹੀਂ ਹੁੰਦੀ। ਉਹ ਗਿਆਨ-ਖੜਗ (ਗੁਰਮਤਿ) ਨਾਲ ਹੀ ਜਗਿਆਸੂ ਨੂੰ ਘੜ ਕੇ ਉਸ ਦੇ ਮਨ ਅੰਦਰੋਂ ਮਾਇਆ ਦੇ ਸਾਰੇ ਬੰਧਨ ਕੱਟ ਦਿੰਦਾ ਹੈ, ਜਿਸ ਨਾਲ ਜਗਿਆਸੂ ਮਾਇਆ ਦੀ ਗ੍ਰਿਫਤ ਵਿੱਚੋਂ ਛੁੱਟ ਕੇ ਪਾਰਬ੍ਰਹਮ (ਸ਼ਬਦ ਗੁਰੂ) ਵਿੱਚ ਜਾ ਮਿਲਦਾ ਹੈ। ਅੰਤ ਵਿੱਚ ਸਤਿਗੁਰੂ ਜੀ ਜੋਗੀਆਂ ਨੂੰ ਦੱਸਦੇ ਹਨ ਕਿ ਗੁਰਮੁਖ ਸਾਚ ਸ਼ਬਦ ਨੂੰ ਜਗਿਆਸੂ ਦੇ ਹਿਰਦੇ ਵਿੱਚ ਪ੍ਰਗਟ ਕਰਵਾ ਦਿੰਦਾ ਹੈ, ਭਾਵ (ਨਾਦ) ਦਾ ਦਰਸ਼ਨ ਜਗਿਆਸੂ ਨੂੰ ਉਸ ਦੇ ਹਿਰਦੇ ਵਿੱਚੋਂ ਹੀ ਕਰਵਾ ਦਿੰਦਾ ਹੈ।



**ਸਗਲ ਬਨਸਪਤਿ ਮਹਿ ਬੈਸੰਤਰੁ**
**ਸਗਲ ਦੂਧ ਮਹਿ ਘੀਆ॥**
**ਊਚ ਨੀਚ ਮਹਿ ਜੋਤਿ ਸਮਾਣੀ**
**ਘਟਿ ਘਟਿ ਮਾਧਉ ਜੀਆ॥**

**ਜਦੋਂ ਧਰਮ ਸੱਚ ਤੋਂ ਹੱਟ ਜਾਂਦਾ ਹੈ**
**ਤਾਂ ਧਰਮ ਨਫਰਤ ਦਾ ਬੀਜ ਬੀਜਦਾ ਹੈ।**

**ਨਾਮੇ ਰਾਤੇ ਹਉਮੈ ਜਾਇ॥**
**ਨਾਮਿ ਰਤੇ ਸਚਿ ਰਹੇ ਸਮਾਇ॥**
**ਨਾਮਿ ਰਤੇ ਜੋਗ ਜੁਗਤਿ ਬੀਚਾਰੁ॥**
**ਨਾਮਿ ਰਤੇ ਪਾਵਹਿ ਮੋਖ ਦੁਆਰੁ॥**
**ਨਾਮਿ ਰਤੇ ਤ੍ਰਿਭਵਣ ਸੋਝੀ ਹੋਇ॥**
**ਨਾਨਕ ਨਾਮਿ ਰਤੇ ਸਦਾ ਸੁਖੁ ਹੋਇ॥੩੨॥**

ਸਤਿਗੁਰੂ ਜੀ ਆਪਣੀ ਗੱਲ ਨੂੰ ਅੱਗੇ ਵਧਾਉਂਦੇ ਹੋਏ ਸਿਧਾਂ ਨੂੰ ਆਖਣ ਲੱਗੇ ਕਿ ਨਾਮ ਦਾ ਰੰਗ (ਨਾਮ ਵੇਦ) ਜੇ ਕਿਸੇ ਨੂੰ ਚੜ੍ਹ ਜਾਵੇ ਤਾਂ ਉਸ ਦੇ ਉੱਤੇ ਚੜ੍ਹੇ ਹੋਏ ਪਹਿਲੇ ਹੰਕਾਰ ਦੇ ਰੰਗ ਦਾ ਨਾਸ਼ ਕਰ ਦਿੰਦਾ ਹੈ ਕਿਉਂਕਿ ਨਾਮ (ਗਿਆਨ) ਦਾ ਪ੍ਰਗਾਸ ਜਿੱਥੇ ਹੋ ਜਾਵੇ ਉੱਥੇ ਹਉਮੈ ਦਾ ਕਲੰਕ ਨਹੀਂ ਰਹਿ ਸਕਦਾ, **ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ॥** ਜਦ ਨਾਮ ਦਾ ਰੰਗ ਚੜ੍ਹਨ ਨਾਲ ਹੰਕਾਰ ਦੂਰ ਹੋ ਜਾਂਦਾ ਹੈ ਤਾਂ ਜੀਵ ਨਾਮ-ਸਰੂਪ ਪ੍ਰਮੇਸ਼ਰ ਵਿੱਚ ਲੀਨ ਹੋਇਆ ਰਹਿੰਦਾ ਹੈ। ਇਸ ਨਾਮ ਦੇ ਰੰਗ ਚੜ੍ਹਨ ਉਪਰੰਤ ਹੀ ਇਹ ਵਿਧੀ ਕਿਸੇ ਦੂਸਰੇ ਨੂੰ ਦੱਸੀ ਜਾ ਸਕਦੀ ਹੈ। ਜਿੰਨਾ ਚਿਰ ਆਪਣੇ ਅੰਦਰ ਗਿਆਨ ਦਾ ਪ੍ਰਗਾਸ ਨਹੀਂ ਹੋਇਆ ਉਤਨਾਂ ਚਿਰ ਦੂਸਰੇ ਨੂੰ ਗਿਆਨ ਦੇ ਪ੍ਰਗਟ ਕਰ ਲੈਣ ਦੀ ਵਿਧੀ ਕਿਵੇਂ ਸਮਝਾਈ ਜਾ ਸਕਦੀ ਹੈ। ਜਦਕਿ ਮੁਕਤ-ਦੁਆਰ (ਮੁਕਤੀ-ਮਾਰਗ) ਤਾਂ ਨਾਮ ਦੇ ਰੰਗ ਚੜ ਜਾਣ ਉਪਰੰਤ ਹੀ ਪ੍ਰਾਪਤ ਹੋਣਾ ਹੈ। ਨਾਮ ਦਾ ਰੰਗ ਜਿਸ ਨੂੰ ਚੜ੍ਹ ਜਾਵੇ ਉਸ ਨੂੰ ਮਾਇਆ ਦੇ ਅੰਦਰਲੇ ਤਿੰਨਾਂ ਭਵਨਾਂ ਦੀ ਸੋਝੀ ਹੋ ਜਾਂਦੀ ਹੈ। ਮਾਇਆ ਦੇ ਤਿੰਨਾਂ ਭਵਨਾਂ ਦੀ ਸੋਝੀ ਹੋ ਜਾਣ ਉਪਰੰਤ ਸਾਰੀ ਰਚਨਾ ਦਾ ਅਸਲੀ ਰੂਪ (ਭੇਦ) ਸਮਝ ਵਿੱਚ ਆ ਜਾਂਦਾ ਹੈ, ਫਿਰ ਮਨ ਇਸ ਮਾਇਆ ਨਾਲ ਇਸ ਕਰਕੇ ਲਿਪਤ ਨਹੀਂ ਹੁੰਦਾ ਕਿਉਂਕਿ ਇਸ ਦਾ ਅਗਨ ਰੂਪ ਗੁਰਮੁਖ ਸਮਝ ਚੁੱਕਾ ਹੁੰਦਾ ਹੈ। ਜਿਸ ਨੇ ਕਿ ਇਸ ਕੁਸਮ ਰੂਪੀ ਮਨ ਨੂੰ ਸਾੜ ਕੇ ਕਾਲਾ ਕਰਿਆ ਹੋਇਆ ਹੈ, ਜਿਵੇਂ ਬਾਬਾ ਫਰੀਦ ਜੀ ਆਖਦੇ ਹਨ, **ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥** ਇੱਥੇ ਫਰੀਦ ਜੀ ਆਪਣੇ ਮਾਇਆ ਰਹਿਤ ਮਨ ਨੂੰ ਆਖ ਰਹੇ ਹਨ ਕਿ ਦੇਖੀਂ ਕਿਤੇ ਇਸ ਮਾਇਆ ਨਾਲ ਫਿਰ ਸਪਰਸ਼ ਨ ਕਰ ਲਵੀਂ, ਮਤੇ ਇਸ ਨਾਲ ਸੜ ਕੇ ਕਾਲਾ ਹੋ ਜਾਵੇਂ, ਤੇਰੇ ਅੰਦਰ ਫਿਰ ਤ੍ਰਿਸ਼ਨਾ ਦੀ ਅੱਗ ਪ੍ਰਗਟ ਹੋ ਆਵੇ। ਪਰ ਨਾਮ ਦੇ ਰੰਗ ਵਿੱਚ ਰੰਗਿਆ ਹੋਇਆ ਗੁਰਸਿੱਖ ਇਸ ਅਗਨ-ਸਾਗਰ ਵਿੱਚ ਰਹਿੰਦਾ ਹੋਇਆ, ਇਸ ਲਈ ਸਦਾ ਸੁੱਖ ਮਾਣਦਾ ਹੈ ਕਿਉਂਕਿ ਉਹ ਇਸ ਮਾਇਆ ਰੂਪੀ ਅੱਗ ਤੋਂ ਆਪਣੇ ਆਪ ਨੂੰ ਅਲਿਪਤ ਰੱਖਦਾ ਹੈ।



**ਨਾਮਿ ਰਤੇ ਸਿਧ ਗੋਸਟਿ ਹੋਇ॥**
**ਨਾਮਿ ਰਤੇ ਸਦਾ ਤਪੁ ਹੋਇ॥**
**ਨਾਮਿ ਰਤੇ ਸਚੁ ਕਰਣੀ ਸਾਰੁ॥**
**ਨਾਮਿ ਰਤੇ ਗੁਣ ਗਿਆਨ ਬੀਚਾਰੁ॥**
**ਬਿਨੁ ਨਾਵੈ ਬੋਲੈ ਸਭੁ ਵੇਕਾਰੁ॥**
**ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ॥੩੩॥**

ਨਾਮ ਦੇ ਰੰਗ ਭਾਵ ਗੁਰਮਤਿ ਦੇ ਰੰਗ ਵਿੱਚ ਰੰਗ ਜਾਣ ਪਿੱਛੋਂ ਗੁਰਸਿੱਖ ਜੋ ਬੋਲਦਾ ਹੈ, ਉਹ ਗੁਰਮਤਿ ਦੇ ਅੰਦਰ ਰਹਿ ਕੇ ਹੀ ਬੋਲਦਾ ਹੈ। ਗੁਰਮਤਿ ਦੇ ਦਾਇਰੇ ਤੋਂ ਬਾਹਰ ਜਾ ਕੇ ਉਹ ਕੋਈ ਗੱਲ ਨਹੀਂ ਕਰਦਾ ਇਸ ਲਈ ਉਸ ਦੇ ਮੁੱਖ ਤੋਂ ਨਿਕਲੀ ਹੋਈ ਹਰ ਗੱਲ ਠੋਸ ਅਤੇ ਠੀਕ ਹੁੰਦੀ ਹੈ। ਕਿਸੇ ਪੱਖੋਂ ਵੀ ਉਸ ਗੱਲ ਵਿੱਚ ਊਣਤਾਈ ਨਹੀਂ ਹੁੰਦੀ। ਕਿਉਂਕਿ ਗੁਰਬਾਣੀ ਵਿੱਚ ਕੋਈ ਊਣਤਾਈ ਹੈ ਹੀ ਨਹੀਂ, ਜਿਸ ਦੇ ਆਧਾਰ ਤੇ ਕਿ ਉਹ ਗੱਲ ਕਹੀ ਗਈ ਹੁੰਦੀ ਹੈ। ਦੁਨੀਆਂ ਦੀ ਕੋਈ ਦਲੀਲ, ਕੋਈ ਤਰਕ ਇਸ ਨੂੰ ਕੱਟ ਦੇਵੇ, ਗਲਤ ਸਿੱਧ ਕਰ ਦੇਵੇ ਅਜਿਹਾ ਹੋ ਹੀ ਨਹੀਂ ਸਕਦਾ। ਇਸ ਅਵਸਥਾ ਵਿੱਚ ਪਹੁੰਚਿਆ ਹੋਇਆ ਗੁਰਮੁਖ ਜੋ ਵਿਚਾਰ ਜਾਂ ਗੱਲਬਾਤ ਕਰਦਾ ਹੈ ਉਸ ਨੂੰ ਹੀ ਸਤਿਗੁਰੂ ਜੀ ਇੱਥੇ **ਸਿਧ ਗੋਸਟਿ** ਆਖਦੇ ਹਨ। ਸਤਿਗੁਰੂ ਜੀ ਦੱਸ ਰਹੇ ਹਨ ਕਿ ਜਦੋਂ ਸਿੱਖ ਪੂਰੀ ਤਰ੍ਹਾਂ ਨਾਮ ਦੇ ਰੰਗ ਵਿੱਚ ਰੰਗਿਆ ਜਾਵੇ ਫਿਰ ਜੋ ਵੀ ਕੁੱਝ ਉਹ ਬੋਲਦਾ ਹੈ ਉਹ ਗੱਲ **ਪੱਕੀ ਬਾਣੀ** ਹੁੰਦੀ ਹੈ ਅਤੇ ਉਹੋ ਹੀ ਗੱਲ **ਸਿਧ-ਗੋਸਟਿ** ਹੁੰਦੀ ਹੈ। ਇਸ ਲਈ ਸਾਰੀ ਬਾਣੀ ਹੀ ਸਿਧ ਗੋਸਟੀ ਹੈ। ਸਤਿਗੁਰੂ ਜੀ ਆਖਦੇ ਹਨ ਕਿ ਸਿਧ-ਗੋਸਟਿ ਤਦ ਹੀ ਹੋ ਸਕਦੀ ਹੈ ਜੇ ਗੋਸਟਿ ਕਰਨ ਵਾਲਾ ਪਹਿਲਾਂ ਆਪਣੇ ਮਨ ਨੂੰ ਗੁਰਬਾਣੀ ਦੇ ਰੰਗ ਵਿੱਚ ਪੂਰੀ ਤਰ੍ਹਾਂ ਨਾਲ ਰੰਗ ਲਵੇ। ਇਸ ਗੋਸਟਿ ਦਾ ਫਿਰ ਸਰੂਪ ਅਜਿਹਾ ਹੁੰਦਾ ਹੈ ਕਿ ਉਹ ਦੁਨੀਆਂ ਦੇ ਕਿਸੇ ਵੀ ਤਰਕ ਦੀ ਮਾਰ ਹੇਠ ਨਹੀਂ ਆ ਸਕਦਾ।

ਨਾਮ ਦੇ ਰੰਗ ਵਿੱਚ ਰੰਗੇ ਹੋਏ ਨੂੰ ਕਿਸੇ ਕਿਸਮ ਦੇ ਦੁਨਿਆਵੀ ਮਨ ਮੱਤੀਆਂ ਵਾਲੇ ਤਪ ਕਰਨ ਦੀ ਕੋਈ ਲੋੜ ਹੀ ਨਹੀਂ। ਗੁਰਮਤਿ ਅਨੁਸਾਰ ਤਪ ਕਰਨ ਦਾ ਭਾਵ ਹੈ ਮਨ ਨੂੰ ਕਲਪਨਾ ਰਹਿਤ ਕਰਕੇ ਚੁੱਪ ਕਰਾਉਣਾ, ਪਰ ਜਦੋਂ ਗੁਰਸਿੱਖ ਨੂੰ ਨਾਮ ਦਾ ਰੰਗ ਚੜ੍ਹ ਜਾਂਦਾ ਹੈ ਤਾਂ ਫਿਰ ਉਸ ਦਾ ਮਨ ਤਾਂ ਰਹਿੰਦਾ ਹੀ ਨਹੀਂ। ਜਦੋਂ ਮਨ ਦੀ ਹੋਂਦ ਹੀ ਨਾ ਰਹੇ ਤਾਂ ਉਸ ਨੂੰ ਚੁੱਪ ਕਰਾਉਣ ਲਈ ਕਿਸੇ ਤਪ ਦੀ ਲੋੜ ਆਪਣੇ ਆਪ ਸਮਾਪਤ ਹੋ ਜਾਂਦੀ ਹੈ। ਇਸ ਲਈ ਦੂਜੇ ਮੱਤਾਂ ਵਾਲੇ ਜਿਹੜੇ ਕਿ ਸਾਰੀ ਜ਼ਿੰਦਗੀ ਤਪ ਕਰਦੇ ਰਹਿੰਦੇ ਹਨ, ਕਿਸੇ ਭਟਕੇ ਹੋਏ ਮਾਰਗ ਦੇ ਰਾਹੀ ਹਨ। **ਗੁਰਬਾਣੀ ਵਿੱਚ ਅਜਪਾ-ਜਾਪ ਦਾ ਜ਼ਿਕਰ ਆਉਂਦਾ ਹੈ। ਇਹ ਇਹੀ ਅਵਸਥਾ ਹੈ ਜਦੋਂ ਗੁਰਮੁਖ ਨਾਮ ਰੰਗ ਵਿੱਚ ਰੰਗਿਆ ਹੋਇਆ ਇੱਕ ਮਨ ਹੋ ਕੇ ਪ੍ਰਮੇਸ਼ਰ ਦੇ ਗੁਣਾਂ ਦੀ ਵਿਚਾਰ ਵਿੱਚੋਂ ਉਸ ਨੂੰ ਸਮਝੇ। ਇਸੇ ਨੂੰ ਗੁਰਬਾਣੀ ਵਿੱਚ ਅਜਪਾ-ਜਾਪ ਮੰਨਿਆ ਹੈ।** ਹੱਥ ਵਿੱਚ ਮਾਲਾ ਫੜ ਕੇ ਜਾਪ

ਕਰਨਾ ਮਨਮੁਖਾਂ ਦੀਆਂ ਮੱਤਾਂ ਦੀ ਕਾਢ ਹੈ। ਗੁਰਮਤਿ ਵਿੱਚ ਤਾਂ ਸ਼ਬਦ-ਵਿਚਾਰ ਵਿੱਚ ਲੱਗਿਆ ਹੋਇਆ ਮਨ ਸਦਾ ਲਈ ਹੀ **ਤਪ** ਕਰ ਰਿਹਾ ਹੁੰਦਾ ਹੈ।

ਨਾਮ ਦੇ ਰੰਗ ਵਿੱਚ ਰੰਗਿਆ ਹੋਇਆ **ਕਰਣੀ** ਦਾ ਸੱਚਾ ਤੱਤ-ਗਿਆਨੀ ਹੁੰਦਾ ਹੈ। ਸਤਿਗੁਰੂ ਜੀ ਦਾ ਭਾਵ ਹੈ ਕਿ ਅਗਿਆਨਤਾ ਵਿੱਚ ਕੀਤੇ ਹੋਏ ਸਾਰੇ ਜਪ, ਤਪ, ਤੀਰਥ, ਵਰਤ, ਨੇਮ, ਦਾਨ-ਪੁੰਨ ਜਾਂ ਹੋਰ ਕਿਸੇ ਕਿਸਮ ਦਾ ਅਜਿਹਾ ਕੰਮ, ਜਿਸ ਦੇ ਕਰਨ ਪਿੱਛੇ ਮਨੁੱਖੀ ਮਨ ਦੀ ਹੀ ਪ੍ਰੇਰਨਾ ਕੰਮ ਕਰਦੀ ਹੋਵੇ, ਸਭ ਵਿਅਰਥ ਹਨ। ਇਨ੍ਹਾਂ ਦੇ ਸਿੱਟੇ ਵੱਜੋਂ ਮਨ ਵਿੱਚ ਹੰਕਾਰ ਹੀ ਵੱਧਦਾ ਹੈ। **ਗੁਰਬਾਣੀ ਵਿੱਚ ਗੁਰ ਕੀ ਸੇਵਾ ਸਬਦੁ ਵੀਚਾਰੁ॥ ਨੂੰ ਹੀ ਪ੍ਰਵਾਨਿਤ ਕੀਤਾ ਗਿਆ ਹੈ। ਹੋਰ ਕਿਸੇ ਕਿਸਮ ਦੀ ਸੇਵਾ ਗਿਆਨ ਪ੍ਰਾਪਤੀ ਤੋਂ ਬਾਅਦ ਹੀ, ਇਸ ਲਈ ਕਰਨ ਨੂੰ ਸਤਿਗੁਰੂ ਜੀ ਆਖਦੇ ਹਨ ਤਾਂ ਕਿ ਗੁਰਸਿੱਖ ਇਸ ਕਿਸਮ ਦੀ ਸੇਵਾ ਤੋਂ ਪੈਦਾ ਹੋਣ ਵਾਲੇ ਹੰਕਾਰ ਤੋਂ ਬਚ ਸਕੇ। ਗਿਆਨ ਵਿਹੂਣਾ ਵਿਅਕਤੀ ਸ਼ਬਦ-ਵਿਚਾਰ ਤੋਂ ਬਿਨਾਂ ਹੋਰ ਜੋ ਵੀ ਸੇਵਾ ਕਰਦਾ ਹੈ, ਉਹ ਉਸ ਦੇ ਮਨ ਨੂੰ ਚੰਗੀ ਲੱਗਣ ਵਾਲੀ ਹੁੰਦੀ ਹੈ।** ਮਨਮੱਤ ਅਨੁਸਾਰ ਕੀਤੀ ਹੋਈ ਸੇਵਾ ਦਾ ਫਲ ਹੰਕਾਰ ਨੂੰ ਹੀ ਪ੍ਰਬਲ ਕਰਨ ਵਾਲਾ ਹੁੰਦਾ ਹੈ।

ਇਸ ਲਈ ਸਤਿਗੁਰੂ ਜੀ ਨਾਮ ਵਿੱਚ ਰੰਗੇ ਹੋਏ ਦੀ ਕਰਣੀ (ਸੇਵਾ) ਨੂੰ ਹੀ ਇੱਥੇ ਪ੍ਰਵਾਨ ਕਰਦੇ ਹਨ। ਨਾਮ ਦੇ ਰੰਗ ਵਿੱਚ ਰੰਗੇ ਹੋਏ ਗੁਰਸਿੱਖ ਪ੍ਰਮੇਸ਼ਰ ਦੇ ਗੁਣਾਂ ਨੂੰ ਵਿਚਾਰ ਕੇ ਉਸ ਵਿੱਚੋਂ ਗਿਆਨ ਪ੍ਰਾਪਤ ਕਰਦੇ ਹਨ। ਭਾਵ ਗੁਰਬਾਣੀ, ਜੋ ਪ੍ਰਮੇਸ਼ਰ ਦਾ ਗੁਣ-ਗਾਇਨ ਹੀ ਹੈ ਗੁਰਸਿੱਖ ਇਸ ਨੂੰ ਵਿਚਾਰਦੇ (ਸਮਝਦੇ) ਹਨ ਅਤੇ ਇਸ ਵਿੱਚੋਂ ਗਿਆਨ ਪ੍ਰਾਪਤ ਕਰਦੇ ਰਹਿੰਦੇ ਹਨ। ਗਿਆਨ ਤੋਂ ਸੱਖਣਾ ਜੋ ਵੀ ਬੋਲਦਾ ਹੈ, ਸਭ ਫਜ਼ੂਲ ਅਤੇ ਆਲ-ਪਤਾਲ ਹੀ ਬੋਲਦਾ ਹੈ। ਅੰਤ ਵਿੱਚ ਸਤਿਗੁਰੂ ਜੀ ਨਾਮ ਦੇ ਰੰਗ ਵਿੱਚ ਰੰਗੇ ਹੋਏ ਗੁਰਸਿੱਖ ਦੀ **ਇੱਥੇ ਅਤੇ ਉੱਥੇ** ਜੈ-ਜੈ ਕਾਰ ਹੋਣ ਦੀ ਗਵਾਹੀ ਭਰਦੇ ਹਨ।



**ਸਵਾਰਥੀ ਸੋਚ ਨਾਲ ਸ਼ਾਂਤੀ ਨਹੀਂ ਹੋ ਸਕਦੀ**
**ਬੇਈਮਾਨੀ ਸੋਚਣਾ ਹੀ ਅਪਰਾਧ ਹੈ।**

**ਪੂਰੇ ਗੁਰ ਤੇ ਨਾਮੁ ਪਾਇਆ ਜਾਇ॥**
**ਜੋਗ ਜੁਗਤਿ ਸਚਿ ਰਹੈ ਸਮਾਇ॥**
**ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ॥**
**ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ॥**
**ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ॥**
**ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰ ਧਾਰਿ॥੩੪॥**

ਪਿਛਲੀਆਂ ਪੰਗਤੀਆਂ ਵਿੱਚ ਗੁਰੂ ਨਾਨਕ ਦੇਵ ਜੀ ਨੇ ਸਿਧਾਂ ਨੂੰ ਨਾਮ ਪ੍ਰਾਪਤ ਕਰ ਲੈਣ ਉਪਰੰਤ ਗੁਰਸਿੱਖ ਦੀਆਂ, ਨਾਮ ਪ੍ਰਾਪਤੀ ਤੋਂ ਹੋਣ ਵਾਲੀਆਂ ਉਪਲੱਬਧੀਆਂ ਬਾਰੇ ਜਾਣੂੰ ਕਰਵਾਇਆ ਸੀ। ਹੁਣ ਇਨ੍ਹਾਂ ਪੰਗਤੀਆ ਵਿੱਚ ਅਜਿਹੇ ਨਾਮ ਦੀ ਪ੍ਰਾਪਤੀ ਦੇ ਸ੍ਰੋਤ ਕਿਸੇ ਪੂਰਨ ਗੁਰੂ ਤੋਂ ਗੱਲ ਸ਼ੁਰੂ ਕੀਤੀ ਹੈ। ਸਤਿਗੁਰੂ ਜੀ ਨੇ ਕਿਹਾ ਕਿ ਜਿਸ ਨਾਮ-ਰੰਗ ਦੀ ਅਸੀਂ ਗੱਲ ਕੀਤੀ ਹੈ ਉਹ ਪੂਰੇ ਗੁਰੂ ਕੋਲ ਹੀ ਹੁੰਦਾ ਹੈ ਅਤੇ ਪੂਰਾ ਗੁਰੂ ਆਪ ਹੀ ਇਸ ਰੰਗ ਨੂੰ ਕਿਸੇ ਦੂਸਰੇ ਤੇ ਚੜ੍ਹਾਉਣ ਵਿੱਚ ਸਮਰੱਥ ਹੁੰਦਾ ਹੈ। ਦੁਨੀਆਂ ਦੇ ਨਕਲੀ ਰੰਗ, ਦੁਨੀਆਂ ਦੇ ਨਕਲੀ ਲਲਾਰੀ ਹੀ ਰੰਗਦੇ ਹਨ, ਪਰ ਇਹ ਪੂਰੇ ਪ੍ਰਭ ਦਾ ਪੂਰਨ ਗਿਆਨ ਰੂਪੀ ਨਾਮ ਰੰਗ ਕੋਈ ਪੂਰਾ ਗੁਰੂ (ਅਸਲੀ ਲਲਾਰੀ) ਹੀ ਚੜ੍ਹਾ ਸਕਦਾ ਹੈ। ਜਿਸ ਪਾਸ ਇਹ ਅਸਲੀ ਰੰਗ ਹੁੰਦਾ ਹੈ। ਜਦੋਂ ਗੁਰਸਿੱਖ ਤੇ ਪੂਰੇ ਗੁਰੂ ਦਾ ਰੰਗ ਚੜ੍ਹ ਜਾਂਦਾ ਹੈ ਫਿਰ ਉਹ ਗੁਰਸਿੱਖ ਪ੍ਰਮੇਸ਼ਰ ਨਾਲ ਅਭੇਦ ਹੋ ਜਾਣ ਦੀ ਵਿਧੀ (ਜੋਗ-ਜੁਗਤਿ) ਨੂੰ ਸਮਝ ਕੇ ਪ੍ਰਮੇਸ਼ਰ (ਸੱਚ-ਸਰੂਪ) ਵਿੱਚ ਹੀ ਸਮਾਇਆ ਰਹਿੰਦਾ ਹੈ।

ਪਰ ਪ੍ਰਮੇਸ਼ਰ ਨੇ ਸਾਰੀ ਦੁਨੀਆਂ ਨੂੰ ਹੀ ਭਰਮ ਭੁਲਾਇਆ ਹੋਇਆ ਹੈ। ਜਿਸ ਵਿੱਚ ਤੁਸੀਂ ਜੋਗੀ ਲੋਕ, ਜੋਗ-ਮੱਤ ਦੇ ਅੱਗੋਂ ਬਾਰਾਂ ਪੰਥ ਬਣਾ ਕੇ ਆਪਸ ਵਿੱਚੀਂ ਹੀ ਇੱਕ ਦੂਸਰੇ ਨੂੰ ਗਲਤ ਦਿਸ਼ਾ ਵਿੱਚ ਜਾ ਰਿਹਾ ਮੰਨਦੇ ਹੋ। ਜੇ ਜੋਗ ਦੀ ਮੂਲ ਵਿਚਾਰਧਾਰਾ ਠੀਕ ਹੁੰਦੀ ਤਾਂ ਅੱਗੋਂ ਹੋਰ ਇਸ ਵਿੱਚੋਂ ਫਟੀ ਹੋਈ ਕੋਈ ਮੱਤ ਕਾਮਯਾਬ ਹੋ ਜਾਣੀ ਚਾਹੀਦੀ ਸੀ। ਕਿਉਂਕਿ ਠੀਕ ਦਿਸ਼ਾ ਵਿੱਚ ਜਾ ਰਹੇ ਲੋਕ, ਗਲਤ ਦਿਸ਼ਾਵਾਂ ਵਿੱਚ ਜਾ ਰਹੇ ਲੋਕਾਂ ਨੂੰ ਆਮ ਪਬਲਿਕ ਸਾਹਮਣੇ ਦਿਸ਼ਾਹੀਣ ਸਿੱਧ ਕਰ ਦੇਣ ਵਿੱਚ ਸਮਰੱਥ ਹੁੰਦੇ ਹਨ। ਸੱਚ, ਝੂਠ ਨੂੰ ਝੂਠ ਸਿੱਧ ਕਰ ਦੇਣ ਵਿੱਚ ਸਦਾ ਸਮਰੱਥ ਰਿਹਾ ਹੈ। ਗੱਲ ਤਾਂ ਉਦੋਂ ਉਲਝ ਜਾਂਦੀ ਹੈ ਜਦੋਂ ਦੋਨੋਂ ਪਾਸੇ ਝੂਠ ਹੀ ਅਪੋ ਵਿੱਚ ਉਲਝ ਰਿਹਾ ਹੋਵੇ। ਮਨੁੱਖੀ ਮਨ ਦੀ ਮੱਤ ਨੂੰ ਤਾਂ ਗੁਰਬਾਣੀ ਉਲਝੀ ਹੋਈ ਮੱਤ ਆਖਦੀ ਹੈ। ਜਿਤਨਾ ਚਿਰ ਦੋਨੋਂ ਪਾਸੇ ਮਨ-ਮੱਤ ਹੀ ਉਲਝਦੀ ਰਹੇ, ਉਤਨਾਂ ਚਿਰ ਇਸ ਬੁਝਾਰਤ ਦਾ ਬੁੱਝਿਆ ਜਾਣਾ ਗੋਰਖ-ਧੰਦਾ ਹੀ ਬਣਿਆ ਰਹਿੰਦਾ ਹੈ। ਪਰ ਜਦੋਂ ਕਿਸੇ ਕਬੀਰ ਦਾ ਜਨਮ ਹੋ ਜਾਵੇ ਤਾਂ ਗੋਰਖ-ਧੰਦਾ, ਗਿਆਨ ਧੰਦਾ ਬਣ ਜਾਂਦਾ ਹੈ। ਫਿਰ ਗੁਰਸਿੱਖ ਜੋਗੀ, ਗੁਰ-ਸ਼ਬਦ ਵਿਚਾਰ ਦਾ ਧੰਦਾ ਅਪਣਾ ਕੇ, ਪ੍ਰਮੇਸ਼ਰ ਨਾਲ ਜੁੜਨ ਦੀ ਵਿਧੀ (ਜੋਗ-ਜੁਗਤਿ) ਸਮਝ ਕੇ, ਇਸ ਗੋਰਖ-ਧੰਦੇ ਦੀ ਗੁੱਥੀ ਨੂੰ ਸੁਲਝਾ ਦਿੰਦਾ ਹੈ। ਨਹੀਂ ਤਾਂ ਬਾਰਾਂ ਫਿਰਕਿਆਂ ਦੇ ਵਿੱਚ ਜੋਗੀ ਉਲਝੇ

ਫਿਰਦੇ ਹਨ। ਇਸੇ ਤਰ੍ਹਾਂ ਛੇ ਗਰੁੱਪਾਂ ਵਿੱਚ ਵੰਡੇ ਹੋਏ ਸੰਨਿਆਸੀ ਅੱਡੋ-ਅੱਡ ਛੇ ਪ੍ਰਕਾਰ ਦੀ ਡੱਫਲੀ ਵਜਾ ਰਹੇ ਹਨ। ਇਸ ਤੋਂ ਇਲਾਵਾ ਚਾਰਾਂ ਵੇਦਾਂ ਵਿੱਚ ਉਲਝੇ ਹੋਏ ਬ੍ਰਾਹਮਣ ਆਪਣੇ ਆਪ ਨੂੰ ਜਗਤ-ਗੁਰੂ ਅਖਵਾਉਂਦੇ ਫਿਰਦੇ ਹਨ। ਜਦਕਿ ਅਸਲ ਗੱਲ ਦਾ ਜਾਣੂੰ ਜਾਂ ਇਉਂ ਕਹਿ ਲਵੋ ਕਿ ਇਸ ਗੋਰਖ-ਧੰਦੇ ਦੀ ਬੁਝਾਰਤ ਨੂੰ ਬੁੱਝ ਕੇ ਸਮਝਾਉਣ ਵਾਲਾ ਇਨ੍ਹਾਂ ਵਿੱਚ ਕੋਈ ਨਹੀਂ। ਸੰਨਿਆਸੀ ਤਾਂ **ਦੱਤਾ - ਤ੍ਰੈ** ਨੂੰ ਹੀ ਪ੍ਰਮੇਸ਼ਰ ਮੰਨਦੇ ਹਨ, ਜਿਸ ਦੱਤਾ - ਤ੍ਰੈ ਨੇ ਇਹ ਸੰਨਿਆਸੀ ਮੱਤ ਚਲਾਇਆ ਸੀ। ਦਸਮ ਗ੍ਰੰਥ ਅਨੁਸਾਰ **ਜੇ ਕੋਇ ਜਾਇ ਸੰਨਿਆਸਨ ਮਹਿ, ਦੱਤੁ ਹੀ ਸੱਤੁ ਹੈ ਮੰਤ੍ਰ ਦ੍ਰਿੜਾਵੈ** ਭਾਵ ਜੇ ਕੋਈ ਸੰਨਿਆਸੀਆਂ ਦੇ ਡੇਰੇ ਤੇ ਜਾ ਕੇ ਪ੍ਰਮੇਸ਼ਰ ਬਾਰੇ ਪੁੱਛੇ ਤਾਂ ਉਹ ਦੱਤਾ - ਤ੍ਰੈ ਨੂੰ ਹੀ ਪ੍ਰਮੇਸ਼ਰ ਮੰਨ ਲੈਣ ਲਈ ਆਖਦੇ ਹਨ।

ਉਪਰੋਕਤ ਸਾਰੀਆਂ ਮੱਤਾਂ ਦੇ ਧਾਰਨੀ ਉਲਝੇ ਹੋਏ ਸਤਿਗੁਰੂ ਜੀ ਨੂੰ ਨਜ਼ਰ ਆ ਰਹੇ ਹਨ। ਚਾਰੇ ਵੇਦਾਂ ਨੂੰ ਪੜ੍ਹਨ ਵਾਲੇ ਬ੍ਰਾਹਮਣ ਲੋਕ ਗੁਰਬਾਣੀ ਅਨੁਸਾਰ ਮੂਰਖ ਹੀ ਮੰਨੇ ਗਏ ਹਨ, ਕਿਉਂਕਿ ਉਨ੍ਹਾਂ ਨੇ ਇਨ੍ਹਾਂ ਵੇਦਾਂ ਵਿਚਲੇ ਸ਼ਬਦ-ਭੇਦ ਨੂੰ ਸਮਝਣ ਵਿੱਚ ਬਹੁਤ ਟਪਲੇ ਖਾਧੇ ਹੋਏ ਹਨ। ਵੇਦ ਵਿੱਚ ਵੀ ਨਾਮ (ਗਿਆਨ) ਨੂੰ ਸਭ ਤੋਂ ਉੱਤਮ ਮੰਨਿਆ ਗਿਆ ਹੈ। ਪਰ ਸ਼ਾਸਤਰਾਂ ਦੇ ਲਿਖਾਰੀਆਂ ਨੇ ਜਿਸ ਢੰਗ ਨਾਲ ਉਸ ਗਿਆਨ ਨੂੰ ਸਮਝਿਆ ਹੈ, ਉਨ੍ਹਾਂ ਦੀਆਂ ਲਿਖਤਾਂ ਨੂੰ ਗੁਰਬਾਣੀ **ਨਾਮ ਬਿਨਾ ਸਭਿ ਕੂੜੁ** ਹੀ ਮੰਨਦੀ ਹੈ। ਕਿਉਂਕਿ ਉਨ੍ਹਾਂ ਵਿੱਚ ਗੁਰੂ ਦੇ ਉਪਦੇਸ਼ ਨਾਲ ਮਰ ਕੇ ਅਮਰ ਹੋ ਜਾਣਾ, ਸਦ ਜੀਵਨ ਪ੍ਰਾਪਤ ਕਰ ਲੈਣ ਦਾ ਤਰੀਕਾ ਦਰਜ ਹੀ ਨਹੀਂ ਕੀਤਾ ਹੋਇਆ। ਜਿਸ ਤੋਂ ਬਗੈਰ ਮੁਕਤੀ ਦੀ ਪ੍ਰਾਪਤੀ ਹੋ ਜਾਵੇ, ਸੋਚਣਾ ਹੀ ਵੱਡੀ ਮੂਰਖਤਾ ਹੈ। ਜਦ ਕਿ ਗੁਰਮਤਿ ਅਨੁਸਾਰ ਗੁਰ-ਸ਼ਬਦ (ਗੁਰਬਾਣੀ) ਦੁਆਰਾ ਹੀ ਮਨ ਨੂੰ ਕਲਪਨਾ ਰਹਿਤ ਕੀਤਾ ਜਾ ਸਕਦਾ ਹੈ। ਇਸੇ ਨੂੰ ਮਨ ਦਾ ਮਾਰਨਾ ਗੁਰਬਾਣੀ ਵਿੱਚ ਆਖਿਆ ਗਿਆ ਹੈ। ਜਦੋਂ ਕਲਪਨਾ ਰਹਿਤ ਹੋ ਕੇ ਮਨ ਗੁਰਬਾਣੀ ਦੀ ਵਿਚਾਰ ਵਿੱਚ ਜੁਟਿਆ ਰਹਿੰਦਾ ਹੈ ਤਾਂ ਉਸ ਦੀ ਚੇਤਨਾ ਜਾਗਣੀ ਸ਼ੁਰੂ ਹੋ ਜਾਂਦੀ ਹੈ। ਜੇ ਇਹੀ ਪ੍ਰਕਿਰਿਆ ਲਗਾਤਾਰ ਚਾਲੂ ਰੱਖੀ ਜਾਵੇ ਫਿਰ ਇੱਕ ਦਿਨ ਮਨ ਅੰਦਰ ਗਿਆਨ ਦੀ ਪੂਰਨ ਰੌਸ਼ਨੀ ਪ੍ਰਗਟ ਹੋ ਜਾਂਦੀ ਹੈ। ਇਸ ਗਿਆਨ ਦੇ ਪੈਦਾ ਹੋ ਜਾਣ ਨੂੰ ਹੀ ਇਸ ਮਨ ਦਾ ਦੁਬਾਰਾ ਜਨਮ ਹੋਣਾ ਭਾਵ ਮਰ ਕੇ ਜੰਮ ਪੈਣਾ ਮੰਨਿਆ ਹੈ। ਇੱਥੇ ਮਨ ਦੇ ਮਰਨ ਦਾ ਅਰਥ ਹੈ ਕਿ ਮਨ ਦੇ ਆਪਣੇ ਪਹਿਲੇ ਸੁਭਾਅ ਦਾ ਨਸ਼ਟ ਹੋ ਜਾਣਾ, ਨਹੀਂ ਤਾਂ ਜੋਤ-ਸਰੂਪ ਮਨ ਆਪਣੇ ਆਪ ਵਿੱਚ (ਨਾ ਮਰਨ ਵਾਲਾ) ਅਮਰ (ਰਾਮ-ਕੀ-ਅੰਸ਼) ਹੈ। ਮਨ ਦਾ ਦੂਸਰਾ ਜਨਮ ਹੋਣਾ ਹੀ ਮੋਖ-ਦੁਆਰ ਦੀ ਪ੍ਰਾਪਤੀ ਹੈ।

ਪਰ ਹੇ ਜੋਗੀ-ਜਨੋ, ਤੁਸੀਂ ਆਪਣੇ ਹਿਰਦਿਆਂ ਵਿੱਚ ਵਿਚਾਰ ਕੇ ਦੇਖੋ ਕਿ ਇਸ ਧਰਤੀ ਉਪਰਲੀਆਂ ਵੱਖ-ਵੱਖ ਮੱਤਾਂ ਦੇ ਧਾਰਨੀ, ਇਸ ਗੁਰਮਤਿ ਵਿਚਾਰਧਾਰਾ ਨੂੰ ਛੱਡ ਕੇ **ਸਾਚ-ਸਬਦ** ਨਾਲੋਂ ਟੁੱਟ ਕੇ, ਮਾਇਆ ਧਾਰੀ ਮੱਤਾਂ ਦੇ ਭਰਮਾਏ ਹੋਏ **ਕੁੱਫਕੜੇ** ਲੱਗੇ

ਹੋਏ ਹਨ। ਜਦਕਿ ਅਸੀਂ ਤੁਸੀਂ ਅਤੇ ਇਹ ਦੂਜੇ ਸਾਰੇ **ਸਾਚ-ਸਬਦ ਬਿਨੁ ਮੁਕਤਿ ਨ ਕੋਇ** ਮਹਾਂਵਾਕ ਨੂੰ ਵੀ ਸੱਤੁ (ਸੱਚ) ਕਰਕੇ ਮੰਨਦੇ ਹਾਂ, ਫਿਰ ਜਦੋਂ **ਸਾਚ-ਸਬਦ** ਤੋਂ ਬਗੈਰ ਮੁਕਤੀ ਪ੍ਰਾਪਤੀ ਦੀ ਕੋਈ ਗੁੰਜਾਇਸ਼ ਹੈ ਹੀ ਨਹੀਂ ਅਤੇ ਇਹ **ਸਾਚ-ਸਬਦ** ਪੂਰੇ ਗੁਰੂ ਤੋਂ ਬਿਨਾਂ ਪ੍ਰਾਪਤ ਹੋ ਨਹੀਂ ਸਕਦਾ, ਤਾਂ ਫਿਰ ਤੁਸੀਂ ਸੋਚੋ ਕਿ ਤੁਹਾਡੀ ਮੱਤ ਅਨੁਸਾਰ ਅਪਣਾਈ ਹੋਈ, ਤੁਹਾਡੀ ਇਹ ਸਮਾਧੀ ਰੂਪੀ ਟੇਕ, ਇਸ ਭਵ-ਸਾਗਰ ਦੇ ਥਾਹ ਨੂੰ ਪਾ ਸਕਦੀ ਹੈ? ਇੱਕ ਗੱਲ ਯਾਦ ਰੱਖ ਲੈਣੀ ਕਿ ਜਿਹੜੀ ਟੇਕ ਕਿਸੇ ਸਰੋਵਰ ਵਿੱਚ ਜਾਂ ਕਿਸੇ ਸਮੁੰਦਰ ਵਿੱਚ ਜਾਂ ਕਿਸੇ ਪ੍ਰਕਾਰ ਦੇ ਵੀ ਪਾਣੀ ਵਿੱਚ ਸਹਾਰੇ ਵੱਜੋਂ ਪਕੜਨੀ ਹੋਵੇ, ਉਸ ਦਾ ਇੱਕ ਸਿਰਾ ਪਾਣੀ ਦੇ ਨਿਚਲੀ ਧਰਤੀ ਉੱਤੇ ਟਿਕਿਆ ਹੋਣਾ ਜ਼ਰੂਰੀ ਹੈ, ਤਦ ਹੀ ਉਹ ਟੇਕ ਸਹਾਰਾ ਬਣ ਕੇ ਜੀਵ ਨੂੰ ਡੁੱਬਣ ਤੋਂ ਬਚਾਉਣ ਵਿੱਚ ਸਮਰੱਥ ਹੋ ਸਕਦੀ ਹੈ। ਗੁਰਮਤਿ ਦੀ ਟੇਕ ਦਾ ਦੂਸਰਾ ਸਿਰਾ ਮਾਇਆ ਤੋਂ ਬਾਹਰ ਹੈ। ਇਹ **ਧੁਰ-ਕੀ-ਬਾਣੀ** ਮਾਇਆ ਤੋਂ ਪਰ੍ਹੇ ਦੀ ਰੱਬੀ ਬਾਣੀ ਹੈ। ਜਿਸ ਨਾਲ ਜੁੜਿਆ ਹੋਇਆ ਮਨ ਹੀ ਇੱਕ ਸਾਰਥਕ ਟੇਕ ਉੱਤੇ ਟਿਕਿਆ ਹੋਇਆ ਹੋਣ ਕਰਕੇ ਇਸ ਮਾਇਆ ਰੂਪੀ ਸਾਗਰ ਵਿੱਚ ਡੁੱਬ ਨਹੀਂ ਸਕਦਾ।

ਅੰਤ ਵਿੱਚ ਸਤਿਗੁਰੂ ਜੀ ਉਨ੍ਹਾਂ ਸਾਰੇ ਲੋਕਾਂ ਨੂੰ ਵੱਡੇ ਅਤੇ ਵੱਡਭਾਗੀ ਆਖਦੇ ਹਨ, ਜਿਨ੍ਹਾਂ ਨੇ ਪੂਰੇ ਗੁਰੂ ਤੋਂ ਸਿੱਖਿਆ ਪ੍ਰਾਪਤ ਕਰਕੇ ਆਪਦੇ ਹਿਰਦੇ ਵਿੱਚ ਸੱਚ ਨੂੰ ਪ੍ਰਗਟ ਕਰ ਲਿਆ ਹੈ ਜਾਂ ਇਉਂ ਕਹਿ ਲਵੋ ਕਿ ਗੁਰਬਾਣੀ ਦੇ ਗਿਆਨ ਨੂੰ ਉਨ੍ਹਾਂ ਨੇ ਆਪਣੇ ਮਨ ਵਿੱਚ ਧਾਰਨ ਕਰ ਲਿਆ ਹੈ।



**ਹਮੇਸ਼ਾ ਲਈ ਸੋਭਾ ਉਨ੍ਹਾਂ ਦੀ ਹੁੰਦੀ ਹੈ**
**ਜੋ ਸੋਭਾ ਦੀ ਭੁੱਖ ਦਾ ਤਿਆਗ ਕਰ ਦਿੰਦੇ ਹਨ।**

**ਗੁਰਮੁਖਿ ਰਤਨੁ ਲਹੈ ਲਿਵ ਲਾਇ॥**
**ਗੁਰਮੁਖਿ ਪਰਖੈ ਰਤਨੁ ਸੁਭਾਇ॥**
**ਗੁਰਮੁਖਿ ਸਾਚੀ ਕਾਰ ਕਮਾਇ॥**
**ਗੁਰਮੁਖਿ ਸਾਚੇ ਮਨੁ ਪਤੀਆਇ॥**
**ਗੁਰਮੁਖਿ ਅਲਖੁ ਲਖਾਏ ਤਿਸੁ ਭਾਵੈ॥**
**ਨਾਨਕ ਗੁਰਮੁਖਿ ਚੋਟ ਨ ਖਾਵੈ॥੩੫॥**

ਜੋਗੀਆਂ ਨੂੰ ਉਪਦੇਸ਼ ਕਰਦੇ ਹੋਏ ਸਤਿਗੁਰੂ ਜੀ ਆਖ ਰਹੇ ਹਨ ਕਿ ਗੁਰਮਤਿ ਦਾ ਧਾਰਨੀ ਗੁਰਮੁਖ ਆਪਣੀ ਸੁਰਤ (ਲਿਵ) ਨੂੰ ਗੁਰ-ਸ਼ਬਦ ਨਾਲ ਜੋੜ ਕੇ ਰੱਖਦਾ ਹੈ, ਜਿਸ ਦੇ ਲਗਾਤਾਰ ਜੁੜੀ ਰਹਿਣ ਕਾਰਨ ਗੁਰਮੁਖ ਨੂੰ ਨਾਮ, ਰਤਨ-ਧਨ ਦੀ ਪ੍ਰਾਪਤੀ ਹੁੰਦੀ ਹੈ। ਪੂਰਨ ਗਿਆਨ ਦੀ ਪ੍ਰਾਪਤੀ ਕਰ ਲੈਣ ਉਪਰੰਤ ਜਾਂ ਗੁਰਬਾਣੀ ਦੀ ਪੂਰੀ ਸਮਝ ਆ ਜਾਣ ਉਪਰੰਤ ਫਿਰ ਗੁਰਮੁਖ ਵਿੱਚ ਦੂਸਰੀਆਂ ਸੰਸਾਰੀ ਮੱਤਾਂ ਵਿਚਲੇ ਗਿਆਨ-ਰਤਨ ਨੂੰ ਪਰਖਣ ਦੀ ਸਮਝ ਪੈਦਾ ਹੋ ਜਾਂਦੀ ਹੈ, ਤਦ ਉਪਰੰਤ ਉਹ ਗੁਰਮੁਖ ਉਨ੍ਹਾਂ ਦੂਸਰੀਆਂ ਮੱਤਾਂ ਵਿਚਲੇ ਗਿਆਨ ਦੀ ਘਾਟ ਨੂੰ ਪਰਖਦਾ ਹੈ। ਉਹ ਇਹ ਸਮਝ ਲੈਂਦਾ ਹੈ ਕਿ ਇਸ ਮੱਤ ਦੇ ਬਣਾਉਣ ਵਾਲਿਆਂ ਨੇ ਕਿੱਥੋਂ ਅਤੇ ਕਿਉਂ ਟਪਲਾ ਖਾਧਾ ਹੈ, ਜਿਸ ਕਾਰਨ ਉਨ੍ਹਾਂ ਦੀ ਇਹ ਮੱਤ, ਸੱਚੇ ਮਾਰਗ ਤੋਂ ਦਿਸ਼ਾਹੀਣ ਹੋ ਗਈ ਹੈ। ਫਿਰ ਉਹ ਸਾਰੀਆਂ ਮੱਤਾਂ ਦੇ ਧਾਰਨੀਆਂ ਨੂੰ ਜਿਹੜੀਆਂ ਕਿ ਸੱਚੇ ਮਾਰਗ ਤੋਂ ਦਿਸ਼ਾਹੀਣ ਹੋ ਗਈਆਂ ਹੁੰਦੀਆਂ ਹਨ, ਸੱਚੇ ਮਾਰਗ ਦਾ ਰਸਤਾ ਦੱਸਦਾ ਹੈ। ਇਹ ਸੱਚੀ ਕਾਰ, ਸੱਚੇ ਪਾਰਬ੍ਰਹਮ ਦਾ ਕੰਮ, ਉਸ ਦਾ ਸੇਵਕ ਬਣ ਕੇ **ਸਰੰਜਾਮ** ਦਿੰਦਾ ਹੈ। ਭਾਵ ਉਹ ਸਾਰੀ ਸ੍ਰਿਸ਼ਟੀ ਨੂੰ, ਸੱਚੇ ਮਾਰਗ ਤੇ ਚਲ ਕੇ, ਉਸ ਪਰਮ ਸੱਚ ਤੱਕ ਪਹੁੰਚਣ ਲਈ ਤਨ-ਮਨ-ਧਨ ਨਾਲ ਸਹਾਇਤਾ ਕਰਦਾ ਹੈ। ਇਹੀ ਕੰਮ ਉਸ ਲਈ **ਸਚੇ ਕੀ ਸਾਚੀ ਕਾਰ** ਰਹਿ ਗਿਆ ਹੁੰਦਾ ਹੈ। ਬਾਕੀ ਦੁਨਿਆਵੀ ਧੰਦੇ ਤਾਂ ਸੰਸਾਰੀ ਲੋਕਾਂ ਲਈ ਹੀ ਹੁੰਦੇ ਹਨ।

ਗੁਰਮੁਖ ਆਪਣੇ ਮਨ ਨੂੰ ਕੇਵਲ ਸੱਚ ਨਾਲ ਸੰਤੁਸ਼ਟ ਕਰਦਾ ਹੈ। ਮਾਇਆ ਰੂਪੀ ਕੋਈ ਵੀ ਪਦਾਰਥ, ਰਾਜ-ਭਾਗ ਜਾਂ ਝੂਠੀ ਸ਼ੋਭਾ ਨਾਲ ਉਸ ਦਾ ਮਨ ਸੰਤੁਸ਼ਟ ਨਹੀਂ ਹੁੰਦਾ। ਅਜਿਹਾ ਗੁਰਮੁਖ ਅਲੱਖ ਪ੍ਰਮੇਸ਼ਰ ਦੇ ਦਰਸ਼ਨ ਕਰਾ ਦੇਣ ਵਿੱਚ ਸਮਰੱਥ ਹੁੰਦਾ ਹੈ। ਬਸ਼ਰਤੇ ਕਿ ਦਰਸ਼ਨ ਕਰਨ ਵਾਲੇ ਉੱਪਰ ਪ੍ਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ ਹੋ ਜਾਵੇ। ਜੇ ਪ੍ਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ ਨਾ ਹੋਵੇ ਤਾਂ ਫਿਰ ਗੁਰਮੁਖ ਦੀ ਗੱਲ **ਖੰਨਿਅਹੁ ਤਿਖੀ ਵਾਲਹੁ ਨਿਕੀ** ਮਨੁੱਖੀ ਅਕਲ ਦੀ ਪਕੜ ਵਿੱਚ ਨਹੀਂ ਆਇਆ ਕਰਦੀ। ਅਸਲ ਵਿੱਚ ਗੱਲ ਤਾਂ ਉਦੋਂ ਹੀ ਸਮਝ ਵਿੱਚ ਆ ਸਕਦੀ ਹੈ ਜਦੋਂ ਕਿਸੇ ਉੱਪਰ ਕ੍ਰਿਪਾ ਦ੍ਰਿਸ਼ਟੀ ਪ੍ਰਮੇਸ਼ਰ ਦੀ ਪਹਿਲੋਂ ਹੋ ਜਾਵੇ, ਤੇ ਗੱਲ ਉਸ ਨੂੰ ਬਾਅਦ ਵਿੱਚ ਸਮਝਾਈ ਜਾਵੇ।

**ਬਾਬੀਹਾ ਅਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥**
**ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥**

ਜਿਸ ਦਾ ਅਰਥ ਇਹ ਹੈ ਕਿ ਜਦੋਂ ਮਨੁੱਖੀ ਮਨ (ਬਬੀਹਾ) ਪ੍ਰਮੇਸ਼ਰ ਅੱਗੇ ਗਿਆਨ ਪ੍ਰਾਪਤੀ ਦੀ ਪੁਕਾਰ ਕਰਦਾ ਹੈ, ਜੇ ਕਿਸੇ ਵੇਲੇ ਬਬੀਹੇ ਦੇ ਪੁਕਾਰਨ ਦਾ ਸਮਾਂ ਠੀਕ ਉਹੀ ਪਲ ਹੋਵੇ, ਜਿਸ ਪਲ ਉਸ ਦੀ ਪੁਕਾਰ ਦੇ ਸਿੱਟੇ ਵੱਜੋਂ, ਉਸ ਬਬੀਹੇ ਤੇ ਪ੍ਰਮੇਸ਼ਰ ਨੇ ਤੁਠ ਜਾਣ ਦਾ ਮਨ ਬਣਾ ਲਿਆ ਹੋਵੇ ਤਾਂ ਫਿਰ ਪੁਕਾਰ ਦਰਗਾਹ ਵਿੱਚ ਕਬੂਲ ਹੋ ਜਾਂਦੀ ਹੈ। ਕਿਉਂਕਿ ਬਬੀਹੇ ਦਾ ਜੀਵਨ-ਮੁਕਤ ਹੋਣ ਦਾ ਸਮਾਂ (ਅੰਮ੍ਰਿਤ ਵੇਲਾ) ਨਿਸ਼ਚਿਤ ਹੋ ਚੁੱਕਾ ਹੈ ਅਤੇ ਉਸ ਦੀ ਪੁਕਾਰ ਸੁਣੀ ਜਾਣ ਦਾ ਹੁਕਮ ਹੋ ਗਿਆ ਹੁੰਦਾ ਹੈ। ਉਸ ਤੋਂ ਪਿੱਛੋਂ ਮੇਘ-ਰੂਪੀ ਸਤਿਗੁਰੂ ਨੂੰ ਹੁਕਮ ਹੁੰਦਾ ਹੈ ਕਿ ਉਸ ਬਬੀਹੇ ਉੱਪਰ ਉਪਦੇਸ਼ ਰੂਪੀ ਨਾਮ (ਗਿਆਨ) ਦੀ ਬਾਰਿਸ਼ ਕੀਤੀ ਜਾਵੇ। ਇਸ ਅੰਮ੍ਰਿਤ ਵੇਲੇ ਦਾ ਸੁਣਿਆ ਹੋਇਆ ਉਪਦੇਸ਼ ਮਨੁੱਖੀ ਮਨ ਨੂੰ ਘਾਇਲ ਕਰਕੇ ਹਿਰਦੇ ਵਿੱਚ ਜਾ ਉਤਰਦਾ ਹੈ ਅਤੇ ਉਹ ਅਵਸਥਾ ਬਣ ਜਾਂਦੀ ਹੈ **ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ ਦਿਖਾਇ॥** ਇਸੇ ਲਈ ਸਤਿਗੁਰੂ ਜੀ ਨੇ ਇੱਥੇ ਗੁਰਮੁਖ ਦੇ ਦਰਸ਼ਨ ਕਰਾ ਦੇਣ ਸਮੇਂ ਪ੍ਰਮੇਸ਼ਰ ਦੀ ਮਿਹਰ ਹੋ ਜਾਣ ਦੀ ਸ਼ਰਤ ਲਿਖੀ ਹੈ। ਸਤਿਗੁਰੂ ਜੀ ਅੰਤ ਵਿੱਚ ਆਖਦੇ ਹਨ ਕਿ ਕੇਵਲ ਗੁਰਮੁਖ ਹੀ ਸੰਸਾਰ ਵਿੱਚ ਐਸਾ ਵਿਅਕਤੀ ਹੈ ਜਿਸ ਦੇ ਸਿਰ ਉੱਤੇ ਕਾਲ ਦਾ ਡੰਡਾ ਨਹੀਂ ਵੱਜ ਸਕਦਾ।



**ਪਾੜੋ ਅਤੇ ਰਾਜ ਕਰੋ ਮਨਮੁੱਖ ਦਾ ਕੰਮ ਹੈ।**
**ਜੋੜੋ ਅਤੇ ਸੇਵਾ ਕਰੋ ਗੁਰਮੁੱਖ ਦਾ ਕੰਮ ਹੈ।**

**ਗੁਰਮੁਖਿ ਨਾਮੁ ਦਾਨੁ ਇਸਨਾਨੁ॥ਗੁਰਮੁਖਿ ਲਾਗੈ ਸਹਜਿ ਧਿਆਨੁ॥**
**ਗੁਰਮੁਖਿ ਪਾਵੈ ਦਰਗਹ ਮਾਨੁ॥ਗੁਰਮੁਖਿ ਭਉ ਭੰਜਨੁ ਪਰਧਾਨੁ॥**
**ਗੁਰਮੁਖਿ ਕਰਣੀ ਕਾਰ ਕਰਾਏ॥ਨਾਨਕ ਗੁਰਮੁਖਿ ਮੇਲਿ ਮਿਲਾਏ॥੩੬॥**

ਗੁਰਬਾਣੀ ਵਿੱਚ ਜੋਗ ਮੱਤ ਦਾ ਚੁਹੰ ਪੱਖਾਂ ਤੋਂ ਅਧਿਐਨ ਕਰਕੇ ਇਸ ਵਿਚਲੀਆਂ ਕਮੀਆਂ ਦੇ ਸੁਧਾਰ ਲਈ ਉਪਦੇਸ਼ ਦਰਜ ਹੈ। ਕਹਿਣ ਦਾ ਭਾਵ ਹੈ ਕਿ ਗੁਰਮਤਿ ਦੀ ਦ੍ਰਿਸ਼ਟੀ ਨੇ ਚਾਰੇ ਪਾਸਿਆਂ ਤੋਂ ਚੰਗੀ ਤਰ੍ਹਾਂ ਜੋਗ-ਮੱਤ ਨੂੰ ਘੋਖਿਆ ਅਤੇ ਉਸ ਦੀਆਂ ਕਮੀਆਂ ਦੱਸ ਕੇ ਉਨ੍ਹਾਂ ਦੇ ਮੁੜ ਸੁਧਾਰ ਦਾ ਸੁਝਾਅ ਕੇਵਲ ਸਾਚ-ਸਬਦ ਵਿੱਚੋਂ ਸੁਝਾਇਆ। ਗਿਆਨ ਦੀਆਂ ਚਾਰ ਸਟੇਜਾਂ ਜਾਂ ਧਰਮ ਦੇ ਚਾਰ ਚਰਣ ਮੰਨੇ ਗਏ ਹਨ। ਜਿਸ ਮੱਤ ਦੇ **ਚਾਰੋਂ ਚਰਣ** ਪੂਰੀ ਤਰ੍ਹਾਂ ਨਾਲ ਸਹੀ ਹੋਣ, ਉਸ ਵਿਚਲੇ ਗਿਆਨ ਨੂੰ ਹੀ ਚੰਹੁ-ਮੁਖੀ ਦੀਵਾ ਕਿਹਾ ਗਿਆ ਹੈ, ਭਾਵ ਪੂਰਨ ਗਿਆਨ (ਤੱਤ ਗਿਆਨ) ਦੀ ਰੌਸ਼ਨੀ ਪ੍ਰਦਾਨ ਕਰਨ ਵਾਲੀ ਜੋਤ।

ਇਨ੍ਹਾਂ ਪੰਗਤੀਆਂ ਵਿੱਚ ਤੀਸਰੇ ਪੱਖ ਦੀ ਗੱਲ ਚਲੀ ਹੈ। ਦੋ ਪੱਖ ਇਸ ਤੋਂ ਪਹਿਲਾਂ ਇਸ **ਸਿਧ-ਗੋਸਟਿ** ਦੌਰਾਨ ਵਿਚਾਰ ਦਾ ਵਿਸ਼ਾ ਬਣ ਚੁੱਕੇ ਹਨ। ਪਹਿਲਾ ਪੱਖ ਇਹ ਹੈ ਕਿ ਸਿਧਾਂ ਦਾ ਤੀਰਥਾਂ ਅਤੇ ਜੰਗਲਾਂ ਵਿੱਚ ਘੁੰਮਦੇ ਰਹਿਣਾ, ਜਿਸ ਨੂੰ ਕਿ ਜੋਗ-ਮੱਤ ਵਾਲੇ ਬੈਰਾਗ ਮੰਨਦੇ ਹਨ। ਪਰ ਗੁਰੂ ਨਾਨਕ ਦੇਵ ਜੀ ਜੋਗ-ਮੱਤ ਦੇ ਇਸ ਖਿਆਲ ਨਾਲ ਸਹਿਮਤ ਨਹੀਂ। ਜੰਗਲਾਂ ਵਿੱਚ ਘੁੰਮਣ-ਫਿਰਨ ਨਾਲ ਜਾਂ ਤੀਰਥ ਇਸ਼ਨਾਨ ਨਾਲ ਮਨ ਦਾ ਮੋਹ ਨਸ਼ਟ ਹੋ ਜਾਵੇ ਇਸ ਖਿਆਲ ਨੂੰ ਤਾਂ ਕੋਈ ਵੀ ਸਮਝਦਾਰ ਆਦਮੀ ਨਹੀਂ ਮੰਨ ਸਕਦਾ। ਮਾਇਆ ਦਾ ਮੋਹ ਦੂਰ ਕਰਨ ਲਈ ਸਤਿਗੁਰੂ ਜੀ ਨੇ ਗੁਰ-ਉਪਦੇਸ਼ ਦੀ ਲੋੜ ਦੀ ਗੱਲ ਸਮਝਾਈ, ਜਿਸ ਗੱਲ ਨੂੰ ਕਿ ਜੋਗ ਮੱਤ ਦੇ ਧਾਰਨੀ ਵੀ ਸਵੀਕਾਰਦੇ ਰਹੇ ਸਨ। ਜੋ ਇਸੇ ਬਾਣੀ **ਸਿਧ-ਗੋਸਟਿ** ਦਾ ਕੇਂਦਰ ਬਿੰਦੂ ਹੈ। **ਸਾਚ ਸਬਦ ਬਿਨੁ ਮੁਕਤਿ ਨ ਕੋਇ** ਇਸੇ ਲਈ ਸਤਿਗੁਰੂ ਜੀ ਨੇ ਜੋਗੀਆਂ ਦੀ ਹਰ ਉਲਝਣ ਨੂੰ ਸਾਚ-ਸਬਦ ਦੇ ਗਿਆਨ ਨਾਲ ਹੀ ਸੁਲਝਾਇਆ। **ਸਾਚ-ਸਬਦ** ਨਾਲ ਹੀ ਸਾਰਾ ਗੋਰਖ-ਧੰਦਾ ਜੋਗੀਆਂ ਦੇ ਸਾਹਮਣੇ ਸੁਲਝਾ ਕੇ ਰੱਖ ਦਿੱਤਾ। ਗੁਰਮਤਿ ਦੀ ਦ੍ਰਿਸ਼ਟੀ ਵਿੱਚ ਬੈਰਾਗ ਉੱਤੇ ਰੌਸ਼ਨੀ ਪਾਉਂਦੇ ਹੋਏ ਸਤਿਗੁਰੂ ਜੀ ਇਨ੍ਹਾਂ ਪੰਗਤੀਆਂ ਵਿਚਲੇ ਭਾਵ ਸਮਝਾ ਰਹੇ ਹਨ,

**ਪ੍ਰਥਮੇ ਤਿਆਗੀ ਹਉਮੈ ਪ੍ਰੀਤਿ॥ ਦੁਤੀਆ ਤਿਆਗੀ ਲੋਗਾ ਰੀਤਿ॥**
**ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ॥ ਤੁਰੀਆ ਗੁਣੁ ਮਿਲਿ ਸਾਧ ਪਛਾਨੇ॥**

ਜੇ ਇਨ੍ਹਾਂ ਪੰਕਤੀਆਂ ਦੇ ਭਾਵ ਨੂੰ ਸਮਝਿਆ ਜਾਵੇ ਤਾਂ ਇਉਂ ਲੱਗਦਾ ਹੈ ਕਿ ਦੁਨੀਆਂ ਵਿੱਚ ਅਸਲ ਮਾਰਗ ਤੇ ਚੱਲਣ ਵਾਲਾ ਉਸੇ ਨੂੰ ਆਖਿਆ ਜਾ ਸਕਦਾ ਹੈ ਜਿਸ ਦਾ ਰਸਤਾ (ਰੀਤ) ਸਾਰੀ ਦੁਨੀਆਂ ਨਾਲੋਂ ਨਿਆਰਾ ਹੋਵੇ, ਕਿਉਂਕਿ ਭਗਤਾਂ ਦੀ ਚਾਲ ਤਾਂ ਸੰਸਾਰ ਨਾਲੋਂ ਨਿਰਾਲੀ ਹੀ ਹੈ। ਜਿਸ ਰਸਤੇ ਤੇ ਆਮ ਲੋਕ ਚਲ ਸਕਦੇ ਹੋਣ ਜਾਂ ਚਲ ਰਹੇ

ਹੋਣ, ਉਹ ਰਸਤਾ ਤਾਂ ਭਰਮ ਗਿਆਨ ਦੀ ਚਪੇਟ ਵਿੱਚ ਆ ਕੇ ਦਿਸ਼ਾਹੀਣ ਹੋਇਆ ਰਸਤਾ ਹੁੰਦਾ ਹੈ। ਸਹੀ ਰਸਤੇ ਉੱਤੇ ਤਾਂ ਕੋਈ ਵਿਰਲਾ ਗੁਰਮੁਖ ਹੀ ਚਲਦਾ ਹੈ। ਇਸੇ ਲਈ ਉਪਰੋਕਤ ਪੰਗਤੀਆਂ ਵਿੱਚ ਸਤਿਗੁਰੂ ਜੀ ਨੇ ਹੰਕਾਰ ਦੀ ਪ੍ਰੀਤ ਦੇ ਨਾਲ-ਨਾਲ ਲੋਗਾ ਰੀਤ, ਦਿਖਾਵੇ ਦਾ ਧਰਮ ਤਿਆਗ ਦੇਣ ਉੱਤੇ ਜ਼ੋਰ ਦਿੱਤਾ ਹੈ। ਇੱਥੋਂ ਤੱਕ ਹੀ ਨਹੀਂ **ਰਜੋ-ਤਮੋ-ਸਤੋ** ਤਿੰਨਾਂ ਗੁਣਾਂ ਨੂੰ ਹੀ ਹਿਰਦੇ ਵਿੱਚੋਂ ਨਸ਼ਟ ਕਰ ਦਣ ਦੀ ਸ਼ਰਤ ਵੀ ਲਾਈ ਹੈ। ਪਰ ਸੰਸਾਰੀ ਮੱਤਾਂ ਤਾਂ ਸਤੋ-ਗੁਣ ਬਿਰਤੀ ਜਾਂ ਪੁੰਨ ਕਰਮਾਂ ਨੂੰ ਹੀ ਸਰਵਸ੍ਰੇਸ਼ਟ ਅਤੇ ਮੁਕਤੀਦਾਤਾ ਮੰਨਦੀਆਂ ਹਨ, ਪਰ ਗੁਰਮਤਿ ਨੇ ਇਨ੍ਹਾਂ ਪੁੰਨ ਕਰਮਾਂ ਤੋਂ ਮੁਕਤੀ ਪ੍ਰਾਪਤੀ ਦੀ ਸੰਭਾਵਨਾ ਨੂੰ ਉੱਕਾ ਹੀ ਰੱਦ ਕਰ ਦਿੱਤਾ ਹੈ। ਉਨ੍ਹਾਂ ਆਪਣੀਆਂ ਦਲੀਲਾਂ ਨਾਲ ਸਿੱਧ ਕਰ ਦਿੱਤਾ ਹੈ ਕਿ ਸਾਚ-ਸ਼ਬਦ ਜਾਂ ਗੁਰ-ਉਪਦੇਸ਼ ਤੋਂ ਬਿਨਾਂ ਮੁਕਤੀ ਪ੍ਰਾਪਤੀ ਦੇ ਸਾਰੇ ਸਾਧਨ ਅਧੂਰੇ, ਅਸਫਲ ਅਤੇ ਬੇ-ਅਰਥ ਹਨ। ਜੇ ਇਨ੍ਹਾਂ ਸਾਧਨਾਂ ਤੋਂ ਮੁਕਤੀ ਮਿਲ ਸਕਦੀ ਹੁੰਦੀ ਤਾਂ ਸੁੰਨ ਸਮਾਧ ਦੇ ਹਾਮੀਆਂ ਨੂੰ ਇਹ ਬਹਾਨਾ ਨਹੀਂ ਸੀ ਘੜਨਾ ਪੈਣਾ ਕਿ ਮੁਕਤੀ ਤਾਂ ਮਰਨ ਉਪਰੰਤ ਹੀ ਮਿਲਿਆ ਕਰਦੀ ਹੈ। ਜਦਕਿ ਦੂਸਰੇ ਪਾਸੇ ਸਤਿਗੁਰੂ ਜੀ ਸਾਚ-ਸ਼ਬਦ (ਗੁਰਬਾਣੀ) ਵਿੱਚ ਮੁਕਤੀ ਪ੍ਰਾਪਤੀ ਦੀ ਵਿਧੀ ਜਿਸ ਦੁਆਰਾ ਗੁਰਮੁਖ ਸਰੀਰ ਵਿੱਚ ਰਹਿੰਦਾ ਹੋਇਆ ਹੀ ਮੁਕਤ ਹੋ ਜਾਂਦਾ ਹੈ, ਦੱਸ ਕੇ ਹਰ ਕਿਸੇ ਦੀ ਤਸੱਲੀ ਕਰਵਾ ਰਹੇ ਹਨ, ਬਸ਼ਰਤੇ ਕਿ ਉਸ ਉੱਤੇ ਪ੍ਰਮੇਸ਼ਰ ਦੀ ਕ੍ਰਿਪਾ ਹੋਵੇ।

ਦੂਸਰੇ ਨੰਬਰ ਤੇ ਜੋਗੀਆਂ ਦੇ ਭੇਖ-ਚਿੰਨ੍ਹਾਂ ਦੀ ਚਰਚਾ ਚਲੀ ਸਤਿਗੁਰੂ ਜੀ ਨੇ ਮੁਦਰਾ ਝੋਲੀ ਖਿੰਥਾ ਖੱਪਰ ਕੜਾਸਣ ਬਿਭੂਤ ਆਦਿ ਚਿੰਨ੍ਹਾਂ ਨੂੰ ਗੁਰਮਤਿ ਦੀ ਦ੍ਰਿਸ਼ਟੀ ਨਾਲ ਦਰਸਾਇਆ। ਹੁਣ ਤੀਸਰੇ ਗੇੜ ਵਿੱਚ ਨਾਮ ਦਾਨ ਇਸ਼ਨਾਨ ਬਾਰੇ ਗੁਰਮਤਿ ਦ੍ਰਿਸ਼ਟੀਕੋਣ ਦਿਖਾ ਕੇ ਉਸ ਵਿਚਲੀਆਂ ਕਮੀਆਂ ਉੱਤੇ ਰੌਸ਼ਨੀ ਪਾ ਕੇ, ਸੁਧਾਰ ਹਿੱਤ ਸੁਝਾਅ ਦੇ ਰਹੇ ਹਨ।

ਇੱਥੇ ਸਤਿਗੁਰੂ ਜੀ ਨਾਮ ਦਾਨ ਇਸ਼ਨਾਨ ਬਾਰੇ ਗੁਰਮਤਿ ਦਾ ਦ੍ਰਿਸ਼ਟੀਕੋਣ ਸਪੱਸ਼ਟ ਕਰ ਰਹੇ ਹਨ। ਉਹ ਗੁਰਮੁਖ ਦਾ ਚਰਿੱਤਰ **ਨਾਮ ਦਾਨ ਇਸ਼ਨਾਨ** ਵਿੱਚੋਂ ਪੇਸ਼ ਕਰ ਰਹੇ ਹਨ ਕਿ ਗੁਰਮੁਖ ਨਾਮ (ਗਿਆਨ) ਨਾਲ ਹੀ ਆਪਣੇ ਮਨ ਦਾ ਇਸ਼ਨਾਨ ਕਰਦਾ ਹੈ ਅਤੇ ਨਾਮ-ਰੂਪੀ ਧਨ ਹੀ ਦਾਨ ਕਰਦਾ ਹੈ। ਇਸੇ ਲਈ ਸਤਿਗੁਰੂ ਜੀ ਨੇ ਅਜਿਹੇ ਇਸ਼ਨਾਨ ਕਰਨ ਦਾ ਉਪਦੇਸ਼ ਦਿੱਤਾ ਹੈ ਜੋ ਦਰਗਾਹ ਵਿੱਚ ਪ੍ਰਵਾਨ ਹੋਵੇ।

**ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥**

ਭਾਵ ਜੋਗੀਆਂ ਦੇ ਮੱਤ ਵਾਲੇ ਤੀਰਥ ਇਸ਼ਨਾਨ ਨੂੰ ਰੱਦ ਕਰਕੇ ਸਤਿਗੁਰੂ ਜੀ ਗੁਰਮਤਿ ਦਾ ਨਵਾਂ ਦ੍ਰਿਸ਼ਟੀਕੋਣ ਪੇਸ਼ ਕਰ ਰਹੇ ਹਨ। ਜੋਗ-ਮੱਤ ਦੇ ਇਸ਼ਨਾਨ, ਦਾਨ ਅਤੇ ਸ਼ਬਦ (ਨਾਮ) ਤਿੰਨੇ ਮਾਇਆ ਨਾਲ ਜੁੜੇ ਹੋਏ ਹਨ। ਫਿਰ ਉਹ ਮਾਇਆ ਨਾਲੋਂ ਤੋੜ ਕੇ ਜੀਵ ਨੂੰ ਮੁਕਤ ਕਿਵੇਂ ਕਰ ਸਕਦੇ ਹਨ। ਪਰ ਗੁਰਮਤਿ ਦੇ ਨਿਰਾਕਾਰੀ ਦ੍ਰਿਸ਼ਟੀਕੋਣ **ਨਾਮ ਦਾਨ ਇਸ਼ਨਾਨ** ਦਾ ਸੰਬੰਧ, ਨਿਰਾਕਾਰੀ ਮਨ ਅਤੇ ਨਿਰਾਕਾਰੀ

ਪ੍ਰਮੇਸ਼ਰ ਨਾਲ ਹੈ। ਇਸ ਪੰਜ ਤੱਤਾਂ ਦੇ ਬਾਹਰੀ ਸਰੀਰ ਦਾ ਇਸ **ਨਾਮ ਦਾਨ ਇਸ਼ਨਾਨ** ਨਾਲ ਕੋਈ ਵਾਸਤਾ ਨਹੀਂ ਹੈ।

ਗੁਰਮੁਖ ਦਾ ਧਿਆਨ, ਗਿਆਨ ਸਰੂਪ ਪ੍ਰਮੇਸ਼ਰ ਨਾਲ ਸੁੱਤੇ ਹੀ ਜੁੜਿਆ ਰਹਿੰਦਾ ਹੈ, ਕਿਉਂਕਿ ਮਾਇਆ ਦੇ ਰਸਾਂ ਦਾ ਸਵਾਦ ਮਨ ਤੋਂ ਹੁਣ ਬਰਦਾਸ਼ਤ ਨਹੀਂ ਹੁੰਦਾ। ਸੁਰਤ ਹੁਣ ਨਾਮ-ਰਸ (ਗਿਆਨ-ਰਸ) ਨਾਲ ਜੁੜੀ ਰਹਿਣ ਕਰਕੇ ਮਨ ਸ਼ਾਂਤ ਰਹਿੰਦਾ ਹੈ। ਇਸ ਰਸ ਦੀ ਧਾਰ ਟੁੱਟਣ ਨਾਲ ਮਨ ਵਿਆਕੁਲ ਹੋ ਉੱਠਦਾ ਹੈ। ਇਸ ਅਵਸਥਾ ਵਿੱਚ ਪ੍ਰਮੇਸ਼ਰ ਨਾਲ ਹਰ ਵੇਲੇ ਸੁਰਤ ਜੋੜੀ ਰੱਖਣ ਵਾਲਾ ਗੁਰਮੁਖ ਦਰਗਾਹ (ਪ੍ਰਲੋਕ) ਵਿੱਚ ਮਾਨ ਇੱਜ਼ਤ ਪਾਉਂਦਾ ਹੈ। ਉਹ ਗੁਰਮੁਖ ਉਪਦੇਸ਼ ਨਾਲ ਹੋਰਨਾਂ ਦਾ ਭਰਮ ਨਾਸ ਕਰਕੇ ਨਿਰਭੈ-ਪਦ ਦੀ ਪ੍ਰਾਪਤੀ ਕਰਵਾਉਣ ਵਾਲਾ ਹੁੰਦਾ ਹੈ **ਹਮਰਾ ਭਰਮੁ ਗਇਆ ਭਉ ਭਾਗਾ ਹੈ॥** ਐਸੇ ਗੁਰਮੁਖ ਹੀ ਦਰਗਾਹ ਵਿਚਲੇ **ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥** ਹੁੰਦੇ ਹਨ।

ਐਸਾ ਗੁਰਮੁਖ ਕਰਨ ਵਾਲੇ ਕੰਮ ਹੀ ਕਰਦਾ ਹੈ, ਭਾਵ ਉਹ ਕੋਈ ਵੀ ਅਜਿਹਾ ਕੰਮ ਨਹੀਂ ਕਰਦਾ, ਜਿਸ ਦੇ ਕਰਨ ਨਾਲ ਦਰਗਾਹ ਵਿੱਚ ਕੋਈ ਸਤਿਕਾਰ ਨਾ ਮਿਲੇ। ਅੰਤ ਵਿੱਚ ਸਤਿਗੁਰੂ ਜੀ ਦੱਸਦੇ ਹਨ ਕਿ ਇਸ ਸੰਸਾਰ ਵਿੱਚ ਕੇਵਲ ਗੁਰਮੁਖ ਹੀ ਮਨੁੱਖੀ ਜਾਮੇ ਵਿਚਲੇ ਜੀਵ ਨੂੰ ਉਪਦੇਸ਼ ਦੇ ਕੇ ਉਸ ਦੇ ਮੂਲ ਨਾਲ ਜੋੜ ਦੇਣ ਦੇ ਸਮਰੱਥ ਹਨ।



**ਹੰਕਾਰ ਇੱਕ ਐਸਾ ਬਰੂਦ ਹੈ**
**ਜਦੋਂ ਇਸ ਤੇ ਚੋਟ ਵੱਜਦੀ ਹੈ**
**ਤਾਂ ਇਹ ਫੱਟ ਜਾਂਦਾ ਹੈ।**

**ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ॥**
**ਗੁਰਮੁਖਿ ਪਾਵੈ ਘਟਿ ਘਟਿ ਭੇਦ॥**
**ਗੁਰਮੁਖਿ ਵੈਰ ਵਿਰੋਧ ਗਵਾਵੈ॥**
**ਗੁਰਮੁਖਿ ਸਗਲੀ ਗਣਤ ਮਿਟਾਵੈ॥**
**ਗੁਰਮੁਖਿ ਰਾਮ ਨਾਮ ਰੰਗਿ ਰਾਤਾ॥**
**ਨਾਨਕ ਗੁਰਮੁਖਿ ਖਸਮੁ ਪਛਾਤਾ॥੩੭॥**

ਇਨ੍ਹਾਂ ਪੰਗਤੀਆਂ ਵਿੱਚ **ਸਾਸਤ੍ਰ-ਸਿਮ੍ਰਿਤਿ-ਬੇਦ** ਲਫਜ਼ਾਂ ਦੇ ਅਰਥਾਂ ਵਿਚਲੇ ਗਿਆਨ ਨੂੰ ਵਿਚਾਰਨ ਦੀ ਲੋੜ ਹੈ। **ਸ਼ਾਸਤ** ਲਫਜ਼ ਦਾ ਮਤਲਬ ਹੈ ਕਿ ਹੁਕਮ ਵਿੱਚ ਰੱਖਣਾ ਜਾਂ ਸ਼ਾਸਤ ਰੱਖਣਾ। ਸਿਮ੍ਰਿਤਿ, ਯਾਦਦਾਸ਼ਤ ਨੂੰ ਆਖਦੇ ਹਨ। ਕਿਸੇ ਉਪਦੇਸ਼ ਜਾਂ ਗੱਲ ਨੂੰ ਸੁਣਨ ਉਪਰੰਤ ਉਸ ਵਿੱਚੋਂ ਪ੍ਰਾਪਤ ਹੋਈ **ਸਮਝ** ਸਿਮ੍ਰਿਤਿ ਬਣ ਕੇ ਮਨ ਅੰਦਰ ਟਿਕੀ ਰਹਿੰਦੀ ਹੈ, ਇਸੇ ਨੂੰ ਹੀ **ਸਿਮ੍ਰਿਤਿ** ਆਖਦੇ ਹਨ। ਸਤਾਈ ਸਿਮ੍ਰਿਤੀਆਂ ਵੀ ਉਨ੍ਹਾਂ ਦੇ ਲਿਖਾਰੀਆਂ ਦੀ ਯਾਦਦਾਸ਼ਤ ਦਾ ਹੀ ਲਿਖਤੀ ਰੂਪ ਹਨ। ਤੀਸਰੇ ਨੰਬਰ ਤੇ **ਬੇਦ** ਦਾ ਅਰਥ **ਗਿਆਨ** ਹੈ। ਇਸੇ ਲਈ ਗਿਆਨ ਦੇ ਗ੍ਰੰਥ ਹੋਣ ਕਰਕੇ ਚਾਰੇ ਵੇਦਾਂ ਦਾ ਨਾਉਂ **ਬੇਦ** ਰੱਖਿਆ। ਜਿਸ ਦਾ ਅਰਥ ਹੈ ਗਿਆਨ ਦੇ ਗ੍ਰੰਥ। ਗੁਰਬਾਣੀ ਦਾ **ਸਿਮ੍ਰਿਤਿ ਸਾਸਤ੍ਰ ਬੇਦ** ਵਿੱਚ ਅੰਧ ਵਿਸ਼ਵਾਸ ਨਹੀਂ। ਗੁਰਮਤਿ ਨੇ ਇਨ੍ਹਾਂ ਗ੍ਰੰਥਾਂ ਨੂੰ ਚੰਗੀ ਤਰ੍ਹਾਂ ਵਾਚ ਕੇ ਇਨ੍ਹਾਂ ਵਿੱਚੋਂ ਤੱਤ ਗਿਆਨ ਨੂੰ ਅਲੱਗ ਕਰਕੇ, ਮੌਕੇ ਦੀ ਭਾਸ਼ਾ ਵਿੱਚ ਲਿਖ ਕੇ ਨਵਾਂ **ਗ੍ਰੰਥ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ** ਸੰਸਾਰ ਨੂੰ ਭਵ-ਸਾਗਰ ਪਾਰ ਕਰਨ ਲਈ, ਨਾਮ (ਗਿਆਨ) ਦਾ ਜਹਾਜ ਬਖ਼ਸ਼ ਦਿੱਤਾ।

ਉਪਰੋਕਤ ਵਿਚਾਰੇ ਗਏ **ਸਿਮ੍ਰਿਤਿ ਸਾਸਤ੍ਰ ਬੇਦ** ਦੇ ਅਰਥਾਂ ਦੀ ਰੌਸ਼ਨੀ ਵਿੱਚ ਇਨ੍ਹਾਂ ਪੰਗਤੀਆਂ ਦੇ ਅਰਥ ਹੀ ਸਹੀ ਗੁਰਮਤਿ ਵਿਚਾਰਧਾਰਾ ਨਾਲ ਮੇਲ ਖਾਣ ਵਾਲੇ ਹਨ। **ਗੁਰਮਤਿ ਸਾਸਤ੍ਰ ਸਿਮ੍ਰਿਤਿ ਬੇਦ** ਕਹਿਣ ਤੋਂ ਸਤਿਗੁਰੂ ਜੀ ਦਾ ਭਾਵ ਇਹ ਹੈ ਕਿ ਗੁਰਮੁਖ ਦੀ ਸਮਝ (ਸਿਮ੍ਰਿਤਿ) ਗੁਰਮਤਿ ਦੇ (ਬੇਦ) ਗਿਆਨ ਅਨੁਸ਼ਾਸਨ ਵਿੱਚ ਰਹਿੰਦੀ ਹੈ ਜਾਂ ਇਉਂ ਕਹਿ ਲਵੋ ਕਿ ਗੁਰਮੁਖ ਦੀ ਸਿਮ੍ਰਿਤਿ ਅਤੇ ਸੁਰਤੀ ਇਸ ਰੱਬੀ ਬਾਣੀ ਰੂਪੀ ਪ੍ਰਮੇਸ਼ਰ ਦੇ ਹੁਕਮ ਦੇ (ਸ਼ਾਸਨ ਵਿੱਚ) ਅਧੀਨ ਰਹਿੰਦੀ ਹੈ। ਇਸ ਲਈ ਗੁਰਮੁਖ ਆਪਣੇ ਘੱਟ ਵਿਚਲੇ ਘੱਟ (ਹਿਰਦੇ) ਅੰਦਰ ਵੱਸਣ ਵਾਲੇ ਰਾਮੁ ਨੂੰ ਜਾਣ ਲੈਂਦਾ ਹੈ ਅਤੇ ਹਰ ਘੱਟ (ਹਿਰਦੇ) ਵਿੱਚ ਉਸ ਨੂੰ ਦੇਖ ਲੈਂਦਾ ਹੈ ਜਾਂ ਉਸ ਦਾ ਭੇਤੀ ਹੋ ਜਾਂਦਾ ਹੈ।

ਗੁਰਮੁਖ ਘੱਟ-ਘੱਟ ਵਿੱਚ ਇੱਕੋ ਰਾਮ ਨੂੰ ਸਮਝ ਕੇ ਇਸ ਤਰ੍ਹਾਂ ਦਾ ਉਪਦੇਸ਼ ਮਾਨਵ-ਜਾਤ ਨੂੰ ਦਿੰਦਾ ਹੈ, ਜਿਸ ਨਾਲ ਉਨ੍ਹਾਂ ਦੇ ਅੰਦਰੋਂ ਆਪਸੀ ਵੈਰ-ਵਿਰੋਧ ਦੀ ਭਾਵਨਾ ਹੀ ਮਿਟ ਜਾਂਦੀ ਹੈ। ਉਹ ਗੁਰਮੁਖ, ਗੁਰਸਿੱਖਾਂ ਅੰਦਰ ਇੱਕ ਗੁਰੂ ਦੇ ਸਿੱਖ ਹੋਣ ਕਰਕੇ ਗੁਰ-ਭਾਈ ਦੀ ਭਾਵਨਾ ਇਸ ਕਦਰ ਪ੍ਰਬਲ ਅਤੇ ਸ਼ੁੱਧ ਪੈਦਾ ਕਰ ਦਿੰਦਾ ਹੈ, ਜਿਸ

ਨਾਲ ਕਿ ਉਹ ਇੱਕ ਦੂਸਰੇ ਲਈ ਪ੍ਰਾਣ ਤੱਕ ਨਿਛਾਵਰ ਕਰ ਦੇਣ ਵਿੱਚ ਆਪਣੇ ਵੱਡੇ ਭਾਗ ਸਮਝਣ ਲੱਗ ਪੈਂਦੇ ਹਨ। ਗੁਰਮੁਖ ਆਪਣੇ ਉਪਦੇਸ਼ ਰਾਹੀਂ ਆਪਣੇ ਪਰਿਵਾਰ ਵਿੱਚੋਂ, ਕਰਮ-ਫਿਲਾਸਫੀ ਦੇ ਲੇਖੇ ਦੀ ਮਨੌਤ (ਗਣਤ) ਦਾ ਭਰਮ ਮਿਟਾ ਦਿੰਦਾ ਹੈ। ਕਿਉਂਕਿ ਗੁਰਮਤਿ ਅਨੁਸਾਰ :

**ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ॥ (ਪੰਨਾ ੭੧੩)**

**ਜਾਂ**

**ਆਸਕੁ ਏਹੁ ਨ ਆਖੀਐ, ਜਿ ਲੇਖੈ ਵਰਤੈ ਸੋਇ॥ (ਪੰਨਾ ੪੭੪)**

ਦਾ ਉਪਦੇਸ ਹੈ। ਅੱਗੇ ਸਤਿਗੁਰੂ ਜੀ ਆਖਦੇ ਹਨ ਕਿ ਗੁਰਮੁਖ ਨੇ ਪ੍ਰਮੇਸਰ ਨੂੰ ਸਮਝ ਲਿਆ ਅਤੇ ਜਾਣ ਲਿਆ ਹੁੰਦਾ ਹੈ। ਇਸ ਲਈ ਉਸ ਨੂੰ ਖਸਮ ਦੀ ਪਛਾਣ ਹੋ ਜਾਂਦੀ ਹੈ ਅਤੇ ਇਸ ਲਈ ਉਹ ਮਨ-ਮਤੀਆਂ ਦੇ ਕੁ-ਗਿਆਨ ਦਾ ਭਰਮ ਤੋੜਨ ਵਾਲਾ ਹੋ ਜਾਂਦਾ ਹੈ।



**ਧਰਮ ਪਾਪ ਕਰਨ ਤੋਂ ਰੋਕਦਾ ਹੈ**
**ਕਾਨੂੰਨ ਅਪਰਾਧ ਕਰਨ ਤੋਂ ਰੋਕਦਾ ਹੈ**
**ਝੂਠ ਬੋਲਣਾ ਪਾਪ ਹੈ**
**ਅਤੇ ਕਤਲ ਕਰਨਾ ਅਪਰਾਧ ਹੈ**

**ਅੱਖਾਂ ਨਾਲ ਸਰੀਰ ਦਿਸਦਾ ਹੈ**
**ਨੇਤਰਾਂ ਨਾਲ ਆਪਣਾ ਆਪਾ ਦਿਸਦਾ ਹੈ।**

**ਬਿਨੁ ਗੁਰ ਭਰਮੈ ਆਵੈ ਜਾਇ॥ ਬਿਨੁ ਗੁਰ ਘਾਲ ਨ ਪਵਈ ਥਾਇ॥**
**ਬਿਨੁ ਗੁਰ ਮਨੂਆ ਅਤਿ ਡੋਲਾਇ॥ ਬਿਨੁ ਗੁਰ ਤ੍ਰਿਪਤਿ ਨਹੀਂ, ਬਿਖੁ ਖਾਇ॥**
**ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ॥ ਨਾਨਕ ਗੁਰ ਬਿਨੁ ਘਾਟੇ ਘਾਟ॥੩੮॥**

ਹੁਣ ਸਤਿਗੁਰੂ ਜੀ ਉਨ੍ਹਾਂ ਮਨ-ਮੱਤੀਏ ਲੋਕਾਂ ਦੀ ਗੱਲ ਦੱਸ ਰਹੇ ਹਨ, ਜਿਨ੍ਹਾਂ ਦੀਆਂ ਮੱਤਾਂ ਗਿਆਨ ਪ੍ਰਾਪਤ ਕਰਾ ਦੇਣ ਦੇ ਸਮਰੱਥ ਨਹੀਂ ਹਨ। ਸਤਿਗੁਰੂ ਜੀ ਦਾ ਕਹਿਣਾ ਹੈ ਕਿ ਜਿਹੜੇ ਲੋਕ ਗਿਆਨ ਤੋਂ ਸੱਖਣੇ ਰਹਿ ਜਾਂਦੇ ਹਨ, ਉਨ੍ਹਾਂ ਦੇ ਅੰਦਰੋਂ ਭਰਮ ਦਾ ਨਾਸ ਨਹੀਂ ਹੋਇਆ ਕਰਦਾ। ਇਸ ਲਈ ਉਨ੍ਹਾਂ ਦੇ ਅੰਦਰ ਮੌਜੂਦ ਭਰਮ ਹੀ ਉਨ੍ਹਾਂ ਲੋਕਾਂ ਦੇ ਜੰਮਣ-ਮਰਨ ਦੇ ਗੇੜ ਵਿੱਚ ਪਏ ਰਹਿਣ ਦਾ ਕਾਰਨ ਬਣਿਆ ਰਹਿੰਦਾ ਹੈ। ਭਾਵੇਂ ਉਨ੍ਹਾਂ ਦੀਆਂ ਮੱਤਾਂ ਵਿੱਚ ਗਿਆਨ ਤਾਂ ਹੁੰਦਾ ਹੈ ਪਰ ਉਹ ਬ੍ਰਹਮ ਗਿਆਨ ਤੋਂ ਨੀਵੀਂ ਪੱਧਰ ਦਾ ਹੋਣ ਕਰਕੇ ਭਰਮ ਦਾ ਨਾਸ ਨਹੀਂ ਕਰ ਸਕਦਾ। ਸਗੋਂ ਉਹ ਤਾਂ ਉਨ੍ਹਾਂ ਲੋਕਾਂ ਨੂੰ ਭਰਮ-ਗਿਆਨੀ ਬਣਾ ਦਿੰਦਾ ਹੈ। ਜਿਵੇਂ ਕਿ:-

ਪ੍ਰੋ. ਸਾਹਿਬ ਸਿੰਘ ਨੇ **ਸਿਧ** ਲਫਜ਼ ਦੇ ਅਰਥ **ਪਰਮੇਸ਼ਰ** ਮੰਨ ਲਏ, ਇਸ ਪਿੱਛੇ ਉਨ੍ਹਾਂ ਦੀ ਦਲੀਲ ਨਿਮਨਲਿਖਿਤ ਹੈ :

**ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ॥**
**ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ॥**

ਇਸ ਮਹਾਂਵਾਕ ਦੀ ਪਹਿਲੀ ਪੰਗਤੀ ਵਿੱਚ ਆਇਆ **ਏਕੁ ਸਿਧੁ** ਪ੍ਰਮੇਸ਼ਰ ਦੇ ਪ੍ਰਥਾਏ ਵਰਤਿਆ ਹੈ, ਜਦਕਿ **ਸਿਧ ਸਾਧਿਕ** ਆਮ ਸਿਧਾਂ ਜੋਗਿਆਂ ਲਈ ਵਰਤਿਆ ਹੈ। ਇੱਥੇ ਪ੍ਰੋ. ਸਾਹਿਬ ਨੇ ਭੁਲੇਖਾ ਇਹ ਖਾਧਾ ਕਿ **ਸਿਧ ਗੋਸਟਿ** ਵਿੱਚ ਆਇਆ ਲਫਜ਼ **ਸਿਧੁ** ਅਤੇ **ਸਿਧ-ਸਾਧਿਕ** ਵਿੱਚ ਆਇਆ ਲਫਜ਼ **ਸਿਧ** ਇਕ ਰੂਪ ਹੋਣ ਕਰਕੇ ਇੱਕੋ ਅਰਥ ਰੱਖਦੇ ਹਨ, ਕਿਉਂਕਿ ਦੋਨੋਂ ਜਗ੍ਹਾ **ਸਿਧ** ਲਫਜ਼ ਦਾ (ਧ) ਮੁਕਤਾ ਹੈ, ਜਦਕਿ **ਏਕੁ ਸਿਧੁ** ਲਫਜ਼ ਲਿਖਣ ਲੱਗਿਆਂ ਸਤਿਗੁਰੂ ਜੀ ਨੇ **ਧ** ਲਫਜ਼ ਨਾਲ ਔਂਕੜ ਲਗਾ ਕੇ ਉਸ ਦਾ ਰੂਪ ਬਦਲ ਦਿੱਤਾ। ਇਸੇ ਲਈ **ਸਿਧੁ** ਲਫਜ਼ ਨਿਰਾਕਾਰ (ਪ੍ਰਮੇਸ਼ਰ) ਦਾ ਲਖਾਇਕ ਬਣ ਗਿਆ ਹੈ।

ਪਰ **ਸਿਧ ਗੋਸਟਿ** ਵਿੱਚ ਵਰਤਿਆ ਗਿਆ **ਸਿਧ** ਦਾ (ਧ) ਮੁਕਤਾ ਹੋਣ ਦੇ ਬਾਵਜੂਦ ਵੀ ਪ੍ਰੋ. ਸਾਹਿਬ ਸਿੰਘ ਨੇ ਪਤਾ ਨਹੀਂ ਕਿਉਂ, ਇਹ ਭੁਲੇਖਾ ਖਾ ਲਿਆ ਜਦਕਿ ਉਹ ਤਾਂ ਖੁਦ ਹੀ **ਗੁਰਬਾਣੀ ਵਿਆਕਰਣ** ਦੇ ਕਰਤਾ ਸਨ। ਉਨ੍ਹਾਂ ਦੀ ਬਣਾਈ ਹੋਈ **ਗੁਰਬਾਣੀ ਵਿਆਕਰਣ, ਸਿਧ ਗੋਸਟਿ** ਦੇ ਅਰਥ, ਪ੍ਰਮੇਸ਼ਰ ਨਾਲ ਗੱਲਬਾਤ ਦੇ ਅਰਥ ਕਰ ਲੈਣ ਦੀ ਇਜਾਜ਼ਤ ਨਹੀਂ ਦਿੰਦੀ। ਦੂਸਰੀ ਦਲੀਲ ਉਨ੍ਹਾਂ ਨੇ ਜੋ ਦਿੱਤੀ ਹੈ, ਉਹ ਇਸੇ ਬਾਣੀ ਦੇ ਤੇਤੀਵੇਂ ਪਦੇ ਵਿੱਚੋਂ ਹੈ।

**ਨਾਮਿ ਰਤੇ ਸਿਧ ਗੋਸਟਿ ਹੋਇ॥**

ਇਸ ਦਾ ਅਰਥ ਵੀ ਪ੍ਰੋ. ਸਾਹਿਬ ਸਿੰਘ ਨੇ ਸਮਝਣ ਵਿੱਚ ਉਹੀ ਭੁਲੇਖਾ ਖਾਧਾ ਹੈ। ਇੱਥੇ ਵੀ **ਸਿਧ** ਲਫਜ਼ ਦਾ (ਧ) ਮੁਕਤਾ ਹੈ। ਅਸਲ ਵਿੱਚ ਇਉਂ ਲੱਗਦਾ ਹੈ ਕਿ

ਪ੍ਰੋ. ਸਾਹਿਬ ਸਿੰਘ ਨੂੰ **ਧ** ਮੁਕਤਾ ਹੋਣ ਦਾ ਤਾਂ ਦੋਨੋ ਜਗ੍ਹਾ ਪਤਾ ਸੀ, ਪਰ ਇਸ **ਸਿਧ ਗੋਸਟਿ** ਬਾਣੀ ਦੇ ਪਹਿਲੇ ਪਦੇ ਵਿੱਚ ਹੀ ਉਹ ਬੁਰੀ ਤਰ੍ਹਾਂ ਨਾਲ ਉਲਝ ਗਏ ਸਨ, ਜਿਸ ਵਿੱਚੋਂ ਨਿਕਲਣ ਲਈ ਉਨ੍ਹਾਂ ਨੇ ਇਹ ਝਮੇਲਾ ਜਾਣ-ਬੁੱਝ ਕੇ ਖੜਾ ਕਰ ਦਿੱਤਾ।

**ਸਿਧ ਗੋਸਟਿ** ਲਫਜ਼ ਇਸ ਬਾਣੀ ਵਿੱਚ ਦੋ ਜਗ੍ਹਾ ਵਰਤਿਆ ਗਿਆ ਹੈ। ਪਹਿਲਾ ਇਸ ਬਾਣੀ ਦੇ ਸਿਰਲੇਖ ਵੱਜੋਂ ਅਤੇ ਦੂਸਰੀ ਵਾਰ ਇਸੇ ਬਾਣੀ ਦੇ ਤੇਤੀਵੇਂ ਪਦੇ ਵਿੱਚ **ਨਾਮਿ ਰਤੇ ਸਿਧ ਗੋਸਟਿ ਹੋਇ** ਆਇਆ ਹੈ। ਗੁਰਬਾਣੀ ਅਨੁਸਾਰ ਗੁਰਮਤਿ ਦੀ ਸਮਝ ਆ ਜਾਣੀ ਹੀ ਸਿਧੀ ਦੀ ਪ੍ਰਾਪਤੀ ਹੈ। **ਬੁਧ ਬਦਲੀ ਸਿਧਿ ਪਾਈ** ਗੁਰਬਾਣੀ ਦਾ ਫੁਰਮਾਨ ਹੈ। ਭਾਵ ਮਨਮੱਤ, ਮਨ ਦੀ ਵਿਚਾਰਧਾਰਾ ਦਾ ਗੁਰਮਤਿ ਵਿਚਾਰਧਾਰਾ ਵਿੱਚ ਬਦਲ ਜਾਣਾ, ਗੁਰਮੁੱਖਾਂ ਲਈ ਕਾਰਜ ਸਿਧੀ ਦੀ ਨਿਸ਼ਾਨੀ ਹੈ। ਬੁੱਧ ਬਦਲ ਜਾਣ ਜਾਂ ਗੁਰਮਤਿ ਦਾ ਗਿਆਨ ਪ੍ਰਾਪਤ ਹੋ ਜਾਣ ਉਪਰੰਤ ਹੀ 'ਸਿਧ ਗੋਸਟਿ' ਹੋਣੀ ਸੰਭਵ ਹੋਇਆ ਕਰਦੀ ਹੈ। **ਨਾਮਿ ਰਤੇ ਸਿਧ ਗੋਸਟਿ ਹੋਇ** ਦੇ ਵੀ ਇਹੋ ਅਰਥ ਬਣਦੇ ਹਨ, ਭਾਵ ਨਾਮਿ ਰਤੇ ਪੂਰਨ ਗਿਆਨ ਪ੍ਰਾਪਤ ਕਰ ਲੈਣ ਪਿੱਛੋਂ ਹੀ ਕੋਈ ਵਿਅਕਤੀ ਸੁਲਝੀ ਹੋਈ ਗੱਲ (ਪੱਕੀ ਬਾਣੀ) ਕਹਿਣ ਦੇ ਕਾਬਲ ਹੋ ਸਕਦਾ ਹੈ। ਕੱਚਾ ਗਿਆਨ ਤਾਂ ਆਪਾ ਵਿਰੋਧੀ ਗੱਲਾਂ ਹੀ ਕਰਿਆ ਕਰਦਾ ਹੈ। ਗੱਲ ਵਿੱਚੋਂ ਵਿਰੋਧਾਭਾਸ, ਪੂਰੀ ਤਰ੍ਹਾਂ ਨਾਲ ਮੁਕੰਮਲ ਗਿਆਨ ਦੀ ਹਾਜ਼ਰੀ ਵਿੱਚ ਹੀ ਦੂਰ ਹੋਣਾ ਸੰਭਵ ਹੁੰਦਾ ਹੈ। ਇਹੀ ਗੱਲ ਸਤਿਗੁਰ ਜੀ ਨੇ ਵੀ ਇਸੇ ਤੇਤੀਵੇਂ ਪਦੇ ਵਿੱਚ ਆਖੀ ਹੈ:

**ਨਾਮਿ ਰਤੇ ਗੁਣ ਗਿਆਨ ਬੀਚਾਰੁ॥ ਬਿਨੁ ਨਾਵੈ ਬੋਲੈ ਸਭੁ ਵੇਕਾਰੁ॥ (ਪੰਨਾ ੯੪੧)**

ਇਸ ਤੋਂ ਸਪੱਸ਼ਟ ਹੈ ਕਿ ਨਾਮ ਦੇ ਰੰਗੇ ਭਾਵ ਗਿਆਨਵਾਨ ਹੋ ਜਾਣ ਉਪਰੰਤ ਹੀ ਕੋਈ ਗਿਆਨ ਵਿਚਾਰ ਦੀ ਸੱਚੀ ਗੱਲ ਕੀਤੀ ਜਾ ਸਕਦੀ ਹੈ। ਗਿਆਨ ਹੀਣਾਂ ਦਾ ਬੋਲਣਾ (ਬਿਨਾ ਨਾਵੈ ਬੋਲੈ) ਤਾਂ ਝੱਖ ਮਾਰਨਾ ਹੀ ਹੁੰਦਾ ਹੈ। ਗਿਆਨ ਦੀ ਸਹੀ ਗੱਲ ਕਰਨਾ ਭਾਵ ਗਿਆਨ ਦੀ ਸਹੀ ਦਿਸ਼ਾ ਪ੍ਰਦਾਨ ਕਰਾ ਦੇਣ ਵਾਲੀ ਗੱਲ ਕਹਿਣਾ ਹੀ **ਸਿੱਧ ਗੋਸਟਿ** ਹੈ। ਇੱਥੇ ਸਿਧਾਂ ਨੂੰ ਸਤਿਗੁਰੂ ਜੀ ਸਹੀ ਗਿਆਨ ਦੀ ਦਿਸ਼ਾ ਪ੍ਰਦਾਨ ਕਰ ਰਹੇ ਹਨ। ਇਸ ਲਈ ਬਾਣੀ ਦਾ ਨਾਂ ਵੀ **ਸਿਧ ਗੋਸਟਿ** ਸਤਿਗੁਰ ਜੀ ਨੇ ਲਿਖਿਆ, ਜਿਸ ਵਿੱਚ ਜੀਵਨ-ਮੁਕਤ ਅਵਸਥਾ ਦੀ ਪ੍ਰਾਪਤੀ ਲਈ ਠੀਕ ਦਿਸ਼ਾ ਦਰਸਾਈ ਗਈ ਹੈ।

ਕਹਿਣ ਦਾ ਭਾਵ ਇਹ ਹੈ ਕਿ ਉਨ੍ਹਾਂ ਨੂੰ ਆਪਣੇ ਗਿਆਨ ਦੀਆਂ ਕਮੀਆਂ ਬਾਰੇ ਪਤਾ ਨਾ ਹੋਣ ਕਰਕੇ ਆਪਣੇ ਇਸ ਗਿਆਨ ਨੂੰ ਹੀ ਬ੍ਰਹਮ ਗਿਆਨ ਮੰਨ ਲੈਣ ਦਾ ਭਰਮ ਹੋ ਜਾਂਦਾ ਹੈ। ਇਹ ਉਪਰੋਕਤ ਵਿਚਾਰ ਰਾਗ ਬਿਲਾਵਲ ਮਹਲਾ ਤੀਜਾ ਅੰਦਰ ਪ੍ਰਗਟ ਕੀਤੇ ਗਏ ਹਨ।

**ਜਗੁ ਕਊਆ ਮੁਖਿ ਚੁੰਚ ਗਿਆਨੁ॥**
**ਅੰਤਰਿ ਲੋਭੁ ਝੂਠੁ ਅਭਿਮਾਨੁ॥**
**ਬਿਨੁ ਨਾਵੈ ਪਾਜੁ ਲਹਗੁ ਨਿਦਾਨਿ॥੧॥**

ਇਨ੍ਹਾਂ ਪੰਗਤੀਆਂ ਵਿੱਚ ਸਤਿਗੁਰੂ ਅਮਰਦਾਸ ਜੀ ਜਿਹੜੇ ਕਿ ਪਹਿਲਾਂ ਖੁਦ

ਕਾਸ਼ੀ-ਮੱਤ ਦੇ ਧਾਰਨੀ ਸਨ ਅਤੇ ਇਸ ਮੱਤ ਦੇ ਪੂਰਨ ਗਿਆਤਾ ਸਨ। ਜਦੋਂ ਉਨ੍ਹਾਂ ਨੇ ਇਹ ਸਮਝ ਲਿਆ ਕਿ ਕਾਸ਼ੀ ਮੱਤ ਪਾਰਦਰਸ਼ੀ ਨਹੀਂ ਹੈ, ਤਦ ਉਨ੍ਹਾਂ ਦੇ ਅੰਦਰ ਪਾਰਦਰਸ਼ੀ ਮੱਤ ਪ੍ਰਾਪਤ ਕਰ ਲੈਣ ਦੀ ਵਿਆਕੁਲਤਾ ਵੱਧ ਗਈ। ਜਿਸ ਦਾ ਪ੍ਰਗਟਾਵਾ ਉਹ ਇਨ੍ਹਾਂ ਪੰਗਤੀਆਂ ਵਿੱਚ ਕਰਦੇ ਮਾਲੂਮ ਹੁੰਦੇ ਹਨ। ਉਹ ਸੰਸਾਰੀ ਮੱਤਾਂ ਦੇ ਗਿਆਨ ਨੂੰ **ਕਊਆ** ਕਾਲਾ ਗਿਆਨ (ਭਰਮ ਗਿਆਨ) ਮੰਨ ਕੇ, ਐਸਾ ਗਿਆਨ ਕਰਨ ਵਾਲੇ ਨੂੰ ਚੁੰਚ-ਗਿਆਨੀ ਆਖਦੇ ਹਨ। ਇੱਥੇ ਹੁਣ ਇੱਕ ਗੱਲ ਹੋਰ ਸਮਝਣ ਦੀ ਲੋੜ ਹੈ। ਉਹ ਇਹ ਕਿ ਗਿਆਨ ਜਿੰਨਾ ਚਿਰ ਮਨ ਨੂੰ ਪੂਰੀ ਤਰ੍ਹਾਂ ਨਾਲ ਮਾਰ ਨਾ ਦੇਵੇ ਜਾਂ ਪੂਰੀ ਤਰ੍ਹਾਂ ਨਾਲ ਮਨ ਦਾ ਸੁਭਾਅ ਨਾ ਬਦਲ ਦੇਵੇ ਉਤਨਾਂ ਚਿਰ ਗਿਆਨ ਮਨ ਅੰਦਰ ਪ੍ਰਵੇਸ਼ ਨਹੀਂ ਕਰ ਸਕਦਾ। ਇਹ ਗਿਆਨ ਮਨ ਦੇ ਬਾਹਰ ਹੀ ਜੁੜਿਆ ਰਹਿੰਦਾ ਹੈ। ਕਿਉਂਕਿ ਮਨ ਅੰਦਰਲੇ ਸ਼ੁੱਧ ਗਿਆਨ ਨੇ ਇਸ ਬਾਹਰੀ ਗਿਆਨ ਦੀ ਸ਼ੁੱਧੀ ਨੂੰ ਪ੍ਰਵਾਨ ਨਹੀਂ ਕੀਤਾ ਹੁੰਦਾ। ਮਨ ਦੁਚਿੱਤੀ ਵਿੱਚ ਫਸਿਆ ਰਹਿੰਦਾ ਹੈ ਜਾਂ ਇਉਂ ਕਹਿ ਲਵੋ ਕਿ ਇਸ ਗਿਆਨ ਰੂਪੀ ਬਾਣ ਦੀ ਮੁੱਖੀ ਅਜੇ ਮਨ ਦੀ ਭਰਮ-ਰੂਪੀ ਕਵਚ ਨੂੰ ਪਾਰ ਕਰਕੇ ਮਨ ਨੂੰ ਵਿੰਨ੍ਹ ਨਹੀਂ ਸਕੀ। ਇਸੇ ਲਈ ਇਹ ਸਾਰੇ ਹੀ ਗਿਆਨ, ਭਰਮ-ਗਿਆਨ ਅਤੇ ਇਨ੍ਹਾਂ ਦੇ ਧਾਰਨੀਆਂ ਨੂੰ ਭਰਮ-ਗਿਆਨੀ (ਚੁੰਚ-ਗਿਆਨੀ) ਗੁਰਬਾਣੀ ਆਖਦੀ ਹੈ।

ਗੁਰੂ ਨਾਨਕ ਦੇਵ ਜੀ ਨੇ ਪ੍ਰਮੇਸ਼ਰ ਨੂੰ **ਸੱਚ** ਮੰਨਿਆ ਹੈ। ਦੁਨੀਆਂ ਦਾ ਹਰ ਕੋਈ ਆਦਮੀ ਸੱਚ ਨੂੰ ਚੰਗਾ ਮੰਨ ਕੇ ਪਿਆਰ ਕਰਦਾ ਹੈ ਹਰ ਕੋਈ ਸੱਚ ਨੂੰ ਢੂੰਡਦਾ ਹੈ। ਸੰਸਾਰ ਵਿੱਚ ਸਾਰੀ ਬਹਿਸ ਦਾ ਵਿਸ਼ਾ ਹੀ, ਸੱਚ ਦੀ ਤਲਾਸ਼ ਬਣਿਆ ਰਹਿੰਦਾ ਹੈ। ਪਰ ਸੱਚ ਸੰਸਾਰੀ ਬੁੱਧੀ ਦੀ ਪਕੜ ਦੇ ਅੱਗੇ ਹੋਰ ਅੱਗੇ ਹੀ ਰਿਹਾ ਹੈ। ਜਿਸ ਦਾ ਕਾਰਨ ਇਹ ਹੈ ਕਿ ਆਦਮੀ ਨੇ ਸੱਚ ਨੂੰ ਮਾਇਆ ਦੇ ਚਸ਼ਮੇ ਲਗਾ ਕੇ ਦੇਖ ਲੈਣ ਦੀ ਗਲਤੀ ਕੀਤੀ ਹੋਈ ਹੈ। ਮਾਇਆ ਦੀ ਐਨਕ ਦਾ ਸ਼ੀਸ਼ਾ ਤਾਂ ਸੱਚ ਨੂੰ ਢੱਕਣ ਵਾਸਤੇ ਹੀ ਪੈਦਾ ਕੀਤਾ ਗਿਆ ਸੀ। ਇਸੇ ਸ਼ੀਸ਼ੇ ਦੇ ਪਿੱਛੇ ਤਾਂ ਝੂਠੀ ਮਾਇਆ ਸਾਜ ਕੇ ਸੱਚ ਨੇ ਛੁੱਪ ਜਾਣ ਦੀ ਠਗੌਰੀ ਰਚੀ ਸੀ। ਇਸ ਲਈ ਸੱਚ ਨੂੰ ਦੇਖਣ ਲਈ ਇਸ ਮਾਇਆ ਦੀ ਐਨਕ ਨੂੰ ਉਤਾਰ ਦੇਣ ਦੀ ਗੱਲ ਗੁਰਮਤਿ ਵਿੱਚ ਪ੍ਰਮੇਸ਼ਰ ਨੇ ਆਪ ਲਿਖਾਈ ਹੈ। **ਜਿਵ ਫੁਰਮਾਏ ਤਿਵ ਤਿਵ ਪਾਹਿ॥** ਤਾਂ ਹੁਣ ਇਹ ਸਮਝ ਲੈਦਾ ਚਾਹੀਦਾ ਹੈ ਕਿ ਬਾਕੀ ਦੀਆਂ ਸਭ ਬਾਜ਼ਾਰੀ ਮੱਤਾਂ ਸੱਚ ਨੂੰ ਕਿਵੇਂ ਜਾਣ ਸਕਦੀਆਂ ਹਨ, ਸੱਚਾਈ ਤੱਕ ਕਿਵੇਂ ਪਹੁੰਚ ਸਕਦੀਆਂ ਸਨ। ਇਹ ਤਾਂ ਸਾਰੀਆਂ ਹੀ ਗੁਰਮਤਿ ਦੇ ਤਰਕਾਂ ਅੱਗੇ ਛਲਣੀ-ਛਲਣੀ ਹੋਈਆਂ ਨਜ਼ਰ ਆਉਂਦੀਆਂ ਹਨ। ਇਸੇ ਲਈ ਸਤਿਗੁਰੂ ਜੀ ਗਿਆਨ ਤੋਂ ਸੱਖਣਿਆਂ ਨੂੰ ਇਸ ਆਵਾ-ਗਵਣ ਦੇ ਚੱਕਰ ਵਿੱਚ ਹੀ ਫਸੇ ਰਹਿਣ ਵਾਲੇ ਆਖਦੇ ਹਨ ਕਿਉਂਕਿ ਗਿਆਨ ਤੋਂ ਬਿਨਾਂ ਕੀਤਾ ਹੋਇਆ ਹੋਰ ਕੋਈ ਵੀ ਕਰਮ ਜਾਂ ਜਪ-ਤਪ ਨਿਸਫਲ, ਬੇਅਰਥ ਹੀ ਹੁੰਦਾ ਹੈ। ਕੇਵਲ ਉਸੇ ਕੰਮ ਨੂੰ ਗੁਰਮਤਿ ਵਿੱਚ ਠੀਕ ਮੰਨਿਆ ਗਿਆ ਹੈ, ਜਿਸ ਦੇ ਕਰਨ ਨਾਲ ਗੁਰਮਤਿ ਦੀ ਸੋਝੀ ਹੁੰਦੀ ਹੋਵੇ। ਗਿਆਨ ਤੋਂ ਬਗੈਰ ਕੀਤਾ ਹੋਇਆ ਕੰਮ ਦਰਗਾਹ ਵਿੱਚ ਪ੍ਰਵਾਨ ਨਹੀਂ ਹੈ। ਕੋਈ ਵੀ ਪੁੰਨ ਦਾਨ ਜਾਂ ਪੂਜਾ-ਪਾਠ ਕਰਕੇ ਉਸ ਦੇ ਬਦਲੇ ਪ੍ਰਮੇਸ਼ਰ

ਦੀ ਕ੍ਰਿਪਾ ਦ੍ਰਿਸ਼ਟੀ ਦੀ ਹੀ ਅਰਦਾਸ ਕੀਤੀ ਜਾਵੇ, ਫਿਰ ਉਹ ਕੀਤਾ ਹੋਇਆ ਨੇਕ-ਕੰਮ ਫਲਦਾਇਕ ਅਤੇ ਦਰਗਾਹ ਵਿੱਚ ਪ੍ਰਵਾਨ ਹੋ ਜਾਂਦਾ ਹੈ। ਉਸ ਦੀ ਘਾਲ ਥਾਏਂ ਪੈ ਜਾਂਦੀ ਹੈ।

ਮਨ ਗਿਆਨ ਤੋਂ ਬਿਨਾਂ ਡੋਲਦਾ ਰਹਿੰਦਾ ਹੈ, ਉਹ ਇਸ ਲਈ ਕਿ ਮਨ ਨੂੰ ਤਾਂ ਕੇਵਲ ਸੱਚ ਹੀ ਬੰਨ੍ਹ ਸਕਦਾ ਹੈ। ਬਾਕੀ ਸਾਰੇ ਗਿਆਨ ਤਾਂ ਇਸ ਮਨ ਅਤੇ ਬੁੱਧੀ ਨੇ ਮਿਲ ਕੇ ਪੈਦਾ ਕੀਤੇ ਹਨ। ਇਹ ਮਨ ਨੂੰ ਕਿਵੇਂ ਰੋਕ ਸਕਦੇ ਹਨ। ਮਨ ਨੂੰ ਕੇਵਲ ਉਹੀ ਗਿਆਨ ਰੋਕ ਸਕਦਾ ਹੈ ਜਿਸ ਨੇ ਕਿ ਇਸ ਮਨ ਤੇ ਬੁੱਧੀ ਨੂੰ ਪੈਦਾ ਕੀਤਾ ਹੋਵੇ ਜਾਂ ਇਉਂ ਕਹਿ ਲਵੋ ਕਿ ਜਿਸ ਦੀ ਰੌਸ਼ਨੀ ਵਿੱਚੋਂ, ਮਨ-ਬੁੱਧੀ ਰੌਸ਼ਨ ਹੁੰਦੇ ਹੋਣ। ਉਸ ਦੇ ਅੱਗੇ ਹੀ ਮਨ ਹਾਰ ਮੰਨ ਕੇ ਉਸ ਦੇ ਹੁਕਮ ਵਿੱਚ ਰਹਿ ਸਕਦਾ ਹੈ। ਇਸੇ ਲਈ ਸਤਿਗੁਰੂ ਜੀ ਸੰਸਾਰੀ ਮੱਤਾਂ ਦੇ ਧਾਰਨੀ ਮਾਇਆ ਧਾਰੀਆਂ ਨੂੰ ਕਦੇ ਵੀ ਤ੍ਰਿਪਤ ਨਾ ਹੋਣ ਵਾਲੇ ਆਖਦੇ ਹਨ ਕਿਉਂਕਿ ਇਹ ਲੋਕ ਅਜੇ ਤੱਕ ਮਾਇਆ ਤੋਂ ਮਨ ਦੇ ਤ੍ਰਿਪਤ ਹੋ ਜਾਣ ਦਾ ਭਰਮ ਪਾਲੀ ਬੈਠੇ ਹਨ। ਇਸੇ ਲਈ ਇਹ ਲੋਕ ਆਪਣੀ ਤ੍ਰਿਪਤੀ ਲਈ ਸਗੋਂ ਮਾਇਆ ਰੂਪੀ ਪਦਾਰਥ (ਜ਼ਹਿਰ) ਖਾਈ ਜਾ ਰਹੇ ਹਨ, ਜਿਸ ਕਰਕੇ ਤ੍ਰਿਪਤੀ ਦੀ ਬਜਾਇ ਬੇਚੈਨੀ ਵੱਧਦੀ ਜਾਂਦੀ ਹੈ। ਗੁਰੂ ਅਰਜਨ ਸਾਹਿਬ ਕਥਨ ਕਰਦੇ ਹਨ:

**ਜਿਉ ਪਾਵਕੁ ਈਂਧਨਿ ਨਹੀ ਧ੍ਰਾਪੈ॥ ਬਿਨੁ ਹਰਿ ਕਹਾ ਅਘਾਈ॥ (ਪੰਨਾ ੬੭੨)**

ਇਨ੍ਹਾਂ ਗਿਆਨ ਦੇ ਸੱਖਣਿਆਂ ਨੂੰ ਅਧ-ਵਾਟੇ ਹੀ ਕਾਲ ਨੇ ਗ੍ਰਸ ਲੈਣਾ ਹੈ ਜਾਂ ਇਉਂ ਕਹਿ ਲਵੋ ਕਿ ਜਿਸ ਮੰਜ਼ਿਲ ਤੇ ਪਹੁੰਚਣ ਲਈ ਮਨੁੱਖਾ ਜਨਮ ਮਿਲਿਆ ਸੀ, ਉਸ ਮੰਜ਼ਿਲ ਤੇ ਪਹੁੰਚਣ ਤੋਂ ਪਹਿਲਾਂ ਹੀ ਇਹ ਲੋਕ ਜਮ ਦੇ ਡੰਡੇ ਦੀ ਮਾਰ ਹੇਠ ਆ ਜਾਂਦੇ ਹਨ। ਕਿਉਂਕਿ ਗਿਆਨ ਤੋਂ ਸੱਖਣੇ ਹੋਣ ਕਰਕੇ ਇਹ ਆਪਣੇ ਆਪ ਨੂੰ ਮਾਇਆ ਰੂਪੀ ਸੱਪਣੀ ਦੇ ਡੰਗ ਤੋਂ ਨਹੀਂ ਬਚਾ ਸਕਦੇ, ਇਹ ਅਧ-ਵਾਟੇ ਹੀ ਮਰ ਜਾਂਦੇ ਹਨ। ਇਸ ਲਈ ਸਤਿਗੁਰੂ ਜੀ ਜੋਗੀਆਂ ਨੂੰ ਉਪਦੇਸ਼ ਕਰਦੇ ਹੋਏ ਆਖ ਰਹੇ ਹਨ ਕਿ ਹੇ ਜੋਗੀ-ਜਨੋ, ਜਿਸ ਦ੍ਰਿਸ਼ਟੀ ਨਾਲ ਆਪਾਂ ਇਹ ਵਿਚਾਰਿਆ ਹੈ ਉਸ ਤੋਂ ਸਾਫ਼ ਜ਼ਾਹਿਰ ਹੈ ਕਿ ਗੁਰਮਤਿ ਗਿਆਨ ਦੀ ਪ੍ਰਾਪਤੀ ਤੋਂ ਬਿਨ੍ਹਾਂ, ਗੁਰਮਤਿ ਦਾ ਪੱਲਾ ਫੜੇ ਤੋਂ ਬਗੈਰ ਇਸ ਭਵ-ਸਾਗਰ ਵਿੱਚ ਜੀਵ ਘਾਟੇ ਵਿੱਚ ਹੀ ਰਹੇਗਾ। ਗੁਰਮਤਿ ਨੂੰ ਛੱਡ ਕੇ ਜੀਵਾਂ ਨੂੰ ਘਾਟੇ ਹੀ ਘਾਟੇ ਝੱਲਣੇ ਪੈਂਦੇ ਹਨ।



**ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ॥ ਅਵਗਣ ਮੇਟੈ ਗੁਣਿ ਨਿਸਤਾਰੈ॥**
**ਮੁਕਤਿ ਮਹਾ ਸੁਖ ਗੁਰ ਸਬਦੁ ਬੀਚਾਰਿ॥ ਗੁਰਮੁਖਿ ਕਦੇ ਨ ਆਵੈ ਹਾਰਿ॥**
**ਤਨੁ ਹਟੜੀ ਇਹੁ ਮਨੁ ਵਣਜਾਰਾ॥ ਨਾਨਕ ਸਹਜੇ ਸਚੁ ਵਾਪਾਰਾ॥੩੯॥**

ਜਿਸ ਨੂੰ ਪੂਰੇ ਗਿਆਨ ਦੀ ਪ੍ਰਾਪਤੀ ਹੋ ਜਾਵੇ, ਗੁਰ ਉਪਦੇਸ਼ ਦੀ ਸਮਝ ਆ ਜਾਵੇ, ਉਹ ਮਾਇਆ ਤੋਂ ਪਾਰ ਉਸ ਪ੍ਰਮੇਸ਼ਰ ਨੂੰ ਦੇਖ ਲੈਣ ਵਾਲੀ ਦ੍ਰਿਸ਼ਟੀ ਵਾਲਾ ਹੋ ਜਾਂਦਾ ਹੈ। ਉਸ ਦੇ ਅੰਦਰਲੇ ਸਾਰੇ ਅਵਗੁਣ ਮਿਟ ਜਾਂਦੇ ਹਨ ਅਤੇ ਗੁਣ ਹੀ ਗੁਣ ਬਚ ਜਾਂਦੇ ਹਨ, ਜਿਸ ਵਿੱਚੋਂ ਉਸ ਨੂੰ ਪ੍ਰਮੇਸ਼ਰ (ਜੋਤ-ਸਰੂਪ) ਆਪਣੇ ਅੰਦਰ ਹੀ ਦ੍ਰਿਸ਼ਟ-ਮਾਨ ਹੋ ਜਾਂਦਾ ਹੈ। ਉਸ ਹਲਤ ਵਿੱਚ ਗੁਰ-ਉਪਦੇਸ਼ ਦੀ ਵਿਚਾਰ ਹਿਰਦੇ ਵਿੱਚ ਨਿਰੰਤਰ ਚਲਦੀ ਰਹਿਣ ਕਰਕੇ ਮਾਇਆ ਤੋਂ ਅਲੱਗ ਹੋਏ ਬੈਠੇ ਮਨ ਨੂੰ ਮਹਾਂ ਸੁੱਖ ਦਾ ਅਨੁਭਵ ਹੁੰਦਾ ਰਹਿੰਦਾ ਹੈ। ਇਸੇ ਨੂੰ ਜੀਵਨ ਮੁਕਤ ਅਵਸਥਾ ਜਾਂ ਤੁਰੀਆ ਪਦ ਕਹਿੰਦੇ ਹਨ। **ਗੁਰਮੁਖਾਂ ਨੂੰ ਕਦੇ ਵੀ ਹਾਰ ਦਾ ਮੂੰਹ ਨਹੀਂ ਦੇਖਣਾ ਪੈਂਦਾ। ਹਾਰ ਦਾ ਮੂੰਹ ਤਾਂ ਕੇਵਲ ਉਸ ਨੂੰ ਹੀ ਦੇਖਣਾ ਪੈਂਦਾ ਹੈ ਜਿਹੜਾ ਸਰਵ-ਸ਼ਕਤੀਮਾਨ ਸੱਚ ਦੇ ਧੜੇ ਨੂੰ ਛੱਡ ਕੇ ਆਪਣਾ ਵੱਖਰਾ ਝੰਡਾ ਗੱਡ ਲਵੇ। ਗੁਰਮੁਖਾਂ ਦਾ ਧੜਾ ਤਾਂ ਸਰਵ-ਸ਼ਕਤੀਮਾਨ ਵਾਲਾ ਧੜਾ ਹੀ ਹੈ ਇਸ ਲਈ ਉਨ੍ਹਾਂ ਨੂੰ ਕਦੇ ਹਾਰ ਦਾ ਮੂੰਹ ਨਹੀਂ ਦੇਖਣਾ ਪਿਆ ਕਰਦਾ।** ਗੁਰਮੁਖਾਂ ਦਾ ਸਰੀਰ ਇੱਕ ਚਲਦੀ ਫਿਰਦੀ ਕੋਠੜੀ (ਹੱਟੀ-ਦੁਕਾਨ) ਹੁੰਦਾ ਹੈ ਅਤੇ ਇਸ ਵਿੱਚ ਮਨ ਵਪਾਰੀ ਨਾਮ (ਗਿਆਨ) ਦਾ ਵਪਾਰ ਕਰਿਆ ਕਰਦਾ ਹੈ। ਉਹ ਪ੍ਰਮੇਸ਼ਰ ਦੇ ਅਮੁੱਲ ਗੁਣਾਂ ਨੂੰ ਅਮੁੱਲ ਹੀ ਵਰਤਾਇਆ ਕਰਦਾ ਹੈ। ਇਸ ਤਰੀਕੇ ਨਾਲ ਉਹ ਪਰਮ-ਅਨੰਦ ਵਿੱਚ ਵਿਚਰਦਾ ਹੋਇਆ ਸੱਚ ਦਾ ਵਪਾਰ ਕਰਦਾ ਹੈ। ਭਾਵੇਂ ਇਹ ਵਪਾਰੀ, ਸੱਚ ਦੇ ਵਪਾਰ ਕਰਨ ਵੇਲੇ ਕਿਸੇ ਮਾਇਆ ਰੂਪੀ ਪਦਾਰਥ ਦੇ ਲੈਣ ਦੇਣ ਦੇ ਖਿਲਾਫ ਹੁੰਦਾ ਹੈ ਪਰ ਫਿਰ ਵੀ ਇਸ ਦੇ ਆਪਣੇ ਕਿਸੇ ਸੁਆਰਥ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਕਿਉਂਕਿ ਜਿਤਨਾ ਨਾਮ ਧਨ ਇਹ ਖਰਚ ਕਰਦਾ, ਵੰਡਦਾ ਹੈ, ਇਸ ਤੋਂ ਕਿਤੇ ਜ਼ਿਆਦਾ ਇਸ ਨੂੰ ਪ੍ਰਮੇਸ਼ਰ ਦੇ ਖਜ਼ਾਨੇ ਵਿੱਚੋਂ ਸਿੱਧਾ ਮਿਲਦਾ ਰਹਿੰਦਾ ਹੈ। ਜੇ ਇਸ ਧਨ ਦਾ ਖਰਚ ਕਿਸੇ ਵਜ੍ਹਾ ਨਾਲ ਬੰਦ ਹੋ ਜਾਵੇ ਤਾਂ ਪਿੱਛੋਂ ਸਪਲਾਈ ਵੀ ਰੁਕ ਜਾਂਦੀ ਹੈ। ਇਸ ਲਈ ਸਪਲਾਈ ਚਾਲੂ ਰੱਖਣ ਲਈ ਇਸ ਦਾ ਖਰਚ ਕਰਦੇ ਰਹਿਣਾ ਇੱਕ ਮਜ਼ਬੂਰੀ ਬਣੀ ਰਹਿੰਦੀ ਹੈ।



**ਝੂਠ ਦੇ ਆਧਾਰ ਉੱਪਰ**
**ਕੋਈ ਵੀ ਯੁੱਧ ਜਿੱਤਿਆ**
**ਨਹੀਂ ਜਾ ਸਕਦਾ।**

**ਗੁਰਮੁਖਿ ਬਾਂਧਿਓ ਸੇਤੁ ਬਿਧਾਤੈ॥ ਲੰਕਾ ਲੂਟੀ ਦੈਤ ਸੰਤਾਪੈ॥**
**ਰਾਮ ਚੰਦਿ ਮਾਰਿਓ ਅਹਿ ਰਾਵਣੁ॥ ਭੇਦੁ ਬਭੀਖਣ ਗੁਰਮੁਖਿ ਪਰਚਾਇਣੁ॥**
**ਗੁਰਮੁਖਿ ਸਾਇਰਿ ਪਾਹਣ ਤਾਰੇ॥ ਗੁਰਮੁਖਿ ਕੋਟਿ ਤੇਤੀਸ ਉਧਾਰੇ॥੪੦॥**

ਸਤਿਗੁਰੂ ਜੀ ਇਨ੍ਹਾਂ ਪੰਗਤੀਆਂ ਵਿੱਚ ਗੁਰਮੁਖ ਨੂੰ ਭਵ-ਸਾਗਰ ਪਾਰ ਕਰਨ ਲਈ ਕਿਸੇ ਬੇੜੀ ਜਾਂ ਜਹਾਜ਼ ਦੀ ਥਾਂ **ਸੇਤੁ** (ਪੁੱਲ) ਆਖਦੇ ਹਨ, ਪਰ ਪਿਛਲੇ ਗ੍ਰੰਥਾਂ ਵਿੱਚ ਕਿਸੇ ਮੱਤ ਨੂੰ ਬੇੜੀ (ਕਿਸ਼ਤੀ) ਜਾਂ ਜਹਾਜ ਤੱਕ ਹੀ ਦਰਜਾ ਪ੍ਰਾਪਤ ਸੀ। ਇਹ ਠੀਕ ਹੈ ਕਿ ਜਹਾਜ ਸਮੁੰਦਰ ਨੂੰ ਚੀਰਦੇ ਹੋਏ ਇੱਕ ਕਿਨਾਰੇ ਤੋਂ ਦੂਸਰੇ ਕਿਨਾਰੇ ਤੱਕ ਚਲੇ ਜਾਂਦੇ ਹਨ ਪਰ ਇਹ ਜਹਾਜ਼ ਡੁੱਬਦੇ ਵੀ ਰਹਿੰਦੇ ਹਨ। ਜਿਸ ਦਾ ਮਤਲਬ ਇਹ ਹੈ ਕਿ ਜਹਾਜ ਵਿੱਚ ਬੈਠ ਕੇ ਸਮੁੰਦਰ ਪਾਰ ਕਰਨ ਸਮੇਂ ਡੁੱਬ ਜਾਣ ਦਾ ਖਤਰਾ ਬਣਿਆ ਰਹਿੰਦਾ ਹੈ ਕਿਉਂਕਿ ਇਹ ਜਹਾਜ਼ ਸਮੁੰਦਰ ਪਾਰ ਕਰਨ ਵਿੱਚ ਸੌ ਫੀਸਦੀ ਸਮਰੱਥਾ ਨਹੀਂ ਰੱਖਦਾ, ਇਸ ਵਿਚਲੀਆਂ ਕਮਜ਼ੋਰੀਆਂ ਕਾਰਨ ਇਹ ਡੁੱਬ ਵੀ ਜਾਇਆ ਕਰਦਾ ਹੈ। ਇਹੀ ਗੱਲ ਭਵ-ਸਾਗਰ ਪਾਰ ਕਰਨ ਵਿੱਚ ਕਿਸੇ ਜਹਾਜ਼ ਲਈ ਹੋਰ ਵੀ ਖਤਰਨਾਕ ਹੈ, ਇੱਥੇ ਤਾਂ ਹਵਾ ਸਮਾਨ ਕਮਜ਼ੋਰੀ ਹੀ ਭਵ ਸਾਗਰ ਪਾਰ ਕਰਨ ਵਾਲੇ ਜਹਾਜ ਨੂੰ ਲੈ ਡੁੱਬਦੀ ਹੈ। ਇਸ ਲਈ ਗੁਰਮਤਿ ਵਿੱਚ ਪੂਰੇ ਗੁਰੂ ਦੇ, ਪੂਰੇ ਗਿਆਨ ਦੀ, ਪੂਰੀ ਦ੍ਰਿਸ਼ਟੀ ਹੀ ਭਵ-ਸਾਗਰ ਤਾਰਨ ਹਾਰੀ ਹੈ, ਜਿਸ ਵਿੱਚ ਕਿਧਰੇ ਵੀ ਮਾਇਆ ਰੂਪੀ ਹਵਾ ਦਾ ਦਬਾਉ ਨਹੀਂ ਪੈਂਦਾ। ਇਸ ਲਈ ਸਤਿਗੁਰੂ ਜੀ ਗੁਰਮਤਿ ਦੇ ਧਾਰਨੀ ਗੁਰਮੁਖਾਂ ਨੂੰ ਭਵ-ਸਾਗਰ ਪਾਰ ਕਰਨ ਦਾ ਪੁਲ (ਸੇਤੁ) ਆਖਦੇ ਹਨ। ਪੁਲ ਕਦੇ ਵੀ ਡੁੱਬਿਆ ਨਹੀਂ ਕਰਦੇ ਪਰ ਜੇ ਕਦੇ ਐਸਾ ਭਾਣਾ ਪ੍ਰਮੇਸ਼ਰ ਦਾ ਵਰਤ ਜਾਵੇ ਕਿ ਇਸ ਭਵ-ਸਾਗਰ ਵਿੱਚ ਭਰਮ ਦਾ ਲੈਵਲ ਇੰਨਾ ਉੱਚਾ ਹੋ ਜਾਵੇ, ਕਿ ਗੁਰਮੁਖ ਰੂਪੀ ਗਿਆਨ ਦਾ ਪੁਲ ਸੰਸਾਰੀ ਲੋਕਾਂ ਨੂੰ ਦਿੱਸਣੋ ਬੰਦ ਹੋ ਜਾਵੇ, ਤਾਂ ਫਿਰ ਜਦੋਂ ਭਰਮ ਗਿਆਨ ਦੇ ਪ੍ਰਚਾਰ ਦਾ ਰੌਲਾ-ਰੱਪਾ ਲੋਕਾਂ ਦੀ ਸਮਝ ਵਿੱਚ ਆਉਣ ਲੱਗ ਜਾਵੇ ਅਤੇ ਇਨ੍ਹਾਂ ਦੇ ਕੂੜ ਗਿਆਨ ਅਤੇ ਕਪਟ ਨੂੰ ਲੋਕ ਸਮਝਣ ਲੱਗ ਜਾਣ ਤਾਂ ਫਿਰ ਲੋਕਾਈ ਦੇ ਮਨਾਂ ਵਿੱਚੋਂ ਭਰਮ-ਗਿਆਨ ਦਾ ਲੈਵਲ ਨੀਵਾਂ ਹੋ ਜਾਂਦਾ ਹੈ, ਤਦ ਉਪਰੰਤ ਗੁਰਮਤਿ ਵਿੱਚੋਂ ਪ੍ਰਗਟ ਹੋਇਆ ਗੁਰਮੁਖ ਰੂਪੀ ਬ੍ਰਹਮ ਗਿਆਨ ਦਾ ਪੁਲ ਫਿਰ ਪ੍ਰਗਟ ਹੋ ਜਾਇਆ ਕਰਦਾ ਹੈ। ਜਿਸ ਉੱਤੋਂ ਦੀ ਲੰਘ ਕੇ ਇਸ ਭਵ-ਸਾਗਰ ਤੋਂ ਦੁੱਖੀ ਹੋਏ ਲੋਕ, ਪਾਰ ਹੋ ਜਾਂਦੇ ਹਨ।

ਸਤਿਗੁਰੂ ਜੀ ਆਖਦੇ ਹਨ ਕਿ ਗੁਰਮੁਖ ਨੇ ਹਿਰਦੇ ਰੂਪੀ ਲੰਕਾ ਵਿੱਚ ਜਿੱਥੇ ਮਨ-ਰੂਪੀ ਰਾਵਣ ਦਾ ਰਾਜ ਹੈ ਅਤੇ ਵਿਚਾਲੇ ਸਰੀਰ ਸਰੋਵਰ ਜਾਂ ਮਾਇਆ ਰੂਪੀ ਸਾਗਰ ਹੈ, ਨੂੰ ਪਾਰ ਕਰਨ ਲਈ ਇੱਕ ਪੁਲ ਬਣਾ ਲਿਆ ਹੈ। ਜਿਸ ਦਾ ਆਦਿ ਗੁਰਮੁਖ (ਸਾਚ ਸ਼ਬਦ) ਮੁਕਤ-ਦੁਆਰ ਗੁਰਮੁਖ ਦਾ ਹਿਰਦਾ ਅਤੇ ਦੂਸਰਾ ਸਿਰਾ ਮਾਇਆ ਤੋਂ ਪਾਰ ਸੁਖ ਸਾਗਰ ਹੈ। ਜੇ ਕੋਈ ਗੁਰਬਾਣੀ, ਗੁਰ-ਸ਼ਬਦ (ਗੁਰ-ਉਪਦੇਸ਼) ਨੂੰ ਗੁਰਮੁਖ ਦਾ ਹਿਰਦਾ ਮੰਨ ਕੇ ਇਸੇ ਵਿੱਚ ਸਮਾਅ ਜਾਵੇ ਫਿਰ ਇਸੇ ਮੁਕਤ ਦੁਆਰ ਰਾਹੀਂ ਭਵ ਸਾਗਰ ਤੋਂ ਪਾਰ ਹੋ

ਸਕਦਾ ਹੈ। **ਨਾਨਕ ਗੁਰਮੁਖਿ ਮੁਕਤਿ ਦੁਆਰੁ॥**

ਜਦੋਂ ਗੁਰੂ ਦਾ ਗਿਆਨ ਇਸ ਸਰੀਰ ਸਰੋਵਰ ਨੂੰ ਪਾਰ ਕਰਕੇ ਹਿਰਦੇ ਰੂਪੀ ਲੰਕਾ ਵਿੱਚ ਪਹੁੰਚ ਜਾਵੇ ਤਾਂ ਫਿਰ ਲੰਕਾ ਵਿੱਚ ਉੱਥਲ ਪੁੱਥਲ ਮਚ ਜਾਂਦੀ ਹੈ। ਅਵਗੁਣਾਂ ਦੇ ਬਾਜ਼ਾਰ ਉੱਜੜ ਜਾਂਦੇ ਹਨ। ਅਵਗੁਣ ਰੂਪੀ ਦੈਂਤਾਂ ਉੱਤੇ ਚੰਡੀ (ਗੁਰਮਤਿ) ਰੂਪੀ ਗਿਆਨ ਖੜਗ ਦੇ ਪ੍ਰਹਾਰ ਹੁੰਦੇ ਹਨ। ਇਹ ਗਰੀਬੀ ਦੀ ਗਦਾ ਅਵਗੁਣਾਂ ਨੂੰ ਕੁਟ-ਕੁਟ ਕੇ ਲੰਕਾ ਵਿੱਚ ਮਾਰ ਦਿੰਦੀ ਹੈ, ਔਗੁਣਾਂ ਦੇ ਸਿਰ ਤੇ ਸੰਤਾਪ ਦੀ ਘੜੀ ਆ ਜਾਂਦੀ ਹੈ। ਇਸ ਦੌਰਾਨ ਮਨ (ਚੰਦ) ਪੂਰਨ ਗਿਆਨ ਪ੍ਰਾਪਤ ਕਰਕੇ ਸੂਰਜ-ਵੰਸ਼ੀ ਰਾਮ (ਬ੍ਰਹਮ-ਗਿਆਨ) ਦਾ ਰੂਪ ਬਣ ਜਾਂਦਾ ਹੈ। ਹੁਣ ਚੰਦਰਮੇ ਦੀ ਜਗ੍ਹਾ ਸੂਰਜ (ਬ੍ਰਹਮ-ਗਿਆਨ) ਮੱਲ ਲੈਂਦਾ ਹੈ, ਜਿਸ ਨਾਲ ਮਨ ਦਾ ਪਹਿਲਾ ਗਿਆਨ ਜੋ ਕਿ ਹੰਕਾਰ ਦਾ ਰੂਪ ਹੀ ਹੁੰਦਾ ਹੈ, ਨਸ਼ਟ ਹੋ ਜਾਂਦਾ ਹੈ। ਮਨ ਦਾ ਪਹਿਲਾ ਸੁਭਾਅ ਮਰ ਜਾਂਦਾ ਹੈ ਜਿਸ ਨੂੰ ਕਿ ਸਤਿਗੁਰੂ ਜੀ **ਅਹਿ ਰਾਵਣ** ਆਖਦੇ ਹਨ। ਗੁਰਬਾਣੀ ਵਿੱਚ ਭਗਤ ਕਬੀਰ ਜੀ **ਰਾਜਾ ਰਾਮ** ਦੇ ਅਰਥ ਇਉਂ ਕਰਦੇ ਹਨ।

**ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ॥**

ਗੁਰਬਾਣੀ ਅਨੁਸਾਰ ਰਾਮ-ਨਾਮ ਦਾ ਸਪੱਸ਼ਟ ਅਰਥ **ਤਤ ਗਿਆਨ** ਜਾਂ ਬ੍ਰਹਮ ਗਿਆਨ ਹੈ। **ਅਹਿ ਰਾਵਣ** ਦਾ ਅਰਥ ਹੈ **ਅੰਹ ਬੁਧਿ** ਦਾ ਧਾਰਨੀ ਹੋ ਕੇ ਮਾਇਆ ਦੇ ਬ੍ਰਿਛ ਨਾਲ ਚਿੰਬੜਿਆ ਹੋਇਆ **ਮਨ**। ਸਤਿਗੁਰੂ ਜੀ ਦਾ ਮਕਸਦ ਇੱਥੇ ਰਮਾਇਣ ਦੀ ਕਥਾ ਦੇ ਗਿਆਨ ਕਰਵਾਉਣ ਤੋਂ ਨਹੀਂ; ਉਹ ਤਾਂ ਜੋਗੀਆਂ ਨੂੰ ਬ੍ਰਹਮ ਗਿਆਨ ਉਪਦੇਸ਼ ਦੇ ਰਹੇ ਹਨ।

**ਮਹਾ ਪੁਰਖਾਂ ਕਾ ਬੋਲਣਾ ਹੋਵੈ ਕਿਤੈ ਪਰਥਾਇ॥**
**ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ॥**

ਜਿਸ ਤੋਂ ਸਪੱਸ਼ਟ ਹੈ ਕਿ ਗੁਰਬਾਣੀ ਵਿੱਚ ਜਦ ਕਿਸੇ ਗੜ੍ਹ-ਕੋਟ (ਕਿਲੇ) ਦੇਸ਼ ਜਾਂ ਸ਼ਹਿਰ (ਪਟਨ) ਦੀ ਗੱਲ ਆਈ ਹੈ ਤਾਂ ਉਸ ਦਾ ਸੰਬੰਧ ਕਾਇਆ ਦੇ ਅੰਦਰ ਨਾਲ ਹੀ ਹੈ। ਹੋਰ ਕੋਈ ਬਾਹਰ ਦੀ ਗੱਲ ਨਹੀਂ। ਰਚਨਾ ਅੰਦਰ ਦੀ ਕਹੀ ਹੋਈ ਗੱਲ ਦੇ ਅਰਥ ਹਿਰਦੇ ਵਿੱਚੋਂ ਖੋਜ ਕੇ ਉਸ ਦਾ ਨਿਰਾਕਾਰੀ ਰੂਪ ਸਮਝ ਕੇ ਹੀ ਇਸ ਨਿਰਾਕਾਰੀ ਬਾਣੀ ਦੇ **ਅਰਥ ਭਾਵ** ਨੂੰ ਸਮਝਿਆ ਜਾ ਸਕਦਾ ਹੈ। ਇਸ ਲਈ ਜਿਨ੍ਹਾਂ ਨੇ ਬਾਹਰੀ ਅਰਥ ਕਰ ਲਏ ਉਨ੍ਹਾਂ ਨੂੰ ਗੁਰਬਾਣੀ ਵਿੱਚ ਵਿਰੋਧਾ-ਭਾਸ ਨਜ਼ਰ ਆਉਣ ਲੱਗ ਪਿਆ ਅਤੇ ਉਹ ਮਾਇਆ ਰੂਪੀ ਅਰਥਾਂ ਨਾਲ ਜੁੜ ਕੇ ਸਰੀਰ ਤੱਕ ਹੀ ਸੀਮਿਤ ਰਹਿ ਗਏ। ਬਾਹਰ ਮੁਖੀ ਅਰਥ ਹੀ ਸਾਨੂੰ ਬਾਹਰੀ ਸਰੀਰ ਤੋਂ ਅੱਗੇ, ਅੰਦਰਲੇ ਸਰੀਰ (ਹਿਰਦੇ ਮਨ) ਤੱਕ ਨਹੀਂ ਜਾਣ ਦਿੰਦੇ, ਜਿੱਥੋਂ ਕਿ ਇਹ ਬਾਣੀ (ਗੁਰਬਾਣੀ) ਪ੍ਰਗਟ ਹੁੰਦੀ ਹੈ।

ਪਰ ਭਰਮ ਗਿਆਨੀਆਂ ਨੇ ਤਾਂ ਗੁਰਬਾਣੀ ਨੂੰ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕੀਤੀ ਜਾਪਦੀ, ਜਿਵੇਂ **ਰੋਵੈ ਰਾਮੁ ਨਿਕਾਲਾ ਭਇਆ॥ ਸੀਤਾ ਲਖਮਣੁ ਵਿਛੁੜਿ ਗਇਆ॥** ਇੱਥੇ ਰਾਮੁ ਦੇ ਦੇਸ਼ ਨਿਕਾਲਾ ਮਿਲਣ ਵੇਲੇ ਰੋਣ ਦਾ ਕਾਰਨ ਸੀਤਾ ਤੇ ਲਖਮਣ

ਦਾ ਵਿਛੜ ਜਾਣਾ ਮੰਨਿਆ ਹੈ। ਜਦ ਕਿ ਸੀਤਾ ਤੇ ਲਖਮਣ ਰਮਾਇਣ ਅਨੁਸਾਰ ਰਾਮ ਚੰਦਰ ਦੇ ਸ਼ਹਿਰ ਛੱਡਣ ਵੇਲੇ ਨਾਲ ਹੀ ਸਨ। ਵਿਛੋੜਾ ਤਾਂ ਰਾਮ ਚੰਦਰ ਨੂੰ ਮਾਤਾ ਪਿਤਾ ਜਾਂ ਬਾਕੀ ਪਰਿਵਾਰ ਨਾਲੋਂ ਝੱਲਣਾ ਪਿਆ। ਪਰ ਭਰਮ ਗਿਆਨੀਆਂ ਦੀ ਅੰਧ ਵਿਸ਼ਵਾਸ ਵਿੱਚ ਸੁੱਤੀ ਹੋਈ ਬੁੱਧੀ ਇਸ ਨੂੰ ਮਹਿਸੂਸ ਨਹੀਂ ਕਰ ਸਕੀ, ਸਗੋਂ ਅੰਨੇ ਵਾਹ ਆਪਣੀ ਪਹਿਲੀ ਮਿੱਥ ਅਨੁਸਾਰ ਹੀ ਇਸ ਨਿਰਾਕਾਰੀ ਰਾਮ ਦੇ ਅਰਥ ਸੰਸਾਰੀ ਰਾਮ-ਕਥਾ ਨਾਲ ਹੀ ਜੋੜ ਦਿੱਤੇ। ਜਦਕਿ ਗੁਰਮਤਿ ਦਾ ਰਾਮ ਤਾਂ, **ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥** ਹੈ।

ਹੁਣ ਇਸ ਗੱਲ ਨੂੰ ਇੱਕ ਹੋਰ ਪੱਖ ਤੋਂ ਵਿਚਾਰ ਕੇ ਦੇਖੀਏ ਤਾਂ ਇਸ ਦੀ ਹੋਰ ਜ਼ਿਆਦਾ ਸਮਝ ਆ ਜਾਂਦੀ ਹੈ। ਉਹ ਪੱਖ ਇਹ ਹੈ ਕਿ ਰਮਾਇਣ ਦੀ ਕਥਾ ਸੁਣਨ ਸੁਨਾਉਣ ਵਾਲੇ ਰਾਮ ਭਗਤਾਂ ਦਾ ਇਸ ਗੁਰਮਤਿ ਵਿਚਾਰਧਾਰਾ ਨਾਲ ਮੇਲ ਨਹੀਂ ਹੈ। ਉਹ ਲੋਕ ਤਾਂ ਅਵਤਾਰਵਾਦੀ ਵਿਚਾਰਧਾਰਾ ਦੇ ਵਿਸ਼ਨੂੰ ਭਗਤ ਹਨ। ਜਿਸ ਦਾ ਕਿ ਉਹ ਰਾਮ ਚੰਦਰ ਨੂੰ ਅਵਤਾਰ ਮੰਨਦੇ ਹਨ। ਉਹ ਲੋਕ ਮਾਲਾ ਹੱਥ ਵਿੱਚ ਲੈ ਕੇ ਰਾਮ-ਰਾਮ ਸ਼ਬਦ ਹੀ ਰੱਟਦੇ ਰਹਿੰਦੇ ਹਨ। ਕਬੀਰ ਜੀ ਇਨ੍ਹਾਂ ਨੂੰ ਸੰਬੋਧਨ ਕਰਕੇ ਆਖਦੇ ਹਨ **ਹਿੰਦੂ ਰਾਮ ਨਾਮੁ ਉਚਰੈਂ** ਭਗਤ ਕਬੀਰ ਜੀ ਨੇ ਜਦੋਂ ਇਹ ਸ਼ਬਦ ਉਚਾਰਨ ਕੀਤੇ ਸਨ ਉਦੋਂ ਹਿੰਦੋਸਤਾਨ ਵਿੱਚ ਕੋਈ ਵੀ ਆਪਣੇ ਆਪ ਨੂੰ **ਹਿੰਦੂ** ਕਹਾਉਣਾ ਚੰਗਾ ਨਹੀਂ ਸੀ ਸਮਝਦਾ। ਕਿਉਂਕਿ ਹਿੰਦੂ ਸ਼ਬਦ ਮੁਸਲਮਾਨੀ ਭਾਸ਼ਾ ਦਾ ਬਹੁਤ ਘਟੀਆ ਅਰਥ ਰੱਖਣ ਵਾਲਾ ਸ਼ਬਦ ਹੈ। ਇਹ ਤਾਂ ਹਕੂਮਤ ਦੇ ਡਰ ਅਤੇ ਜ਼ੋਰ ਕਾਰਨ ਲੋਕਾਂ ਨੂੰ ਹਜ਼ਮ ਕਰਨਾ ਪਿਆ, ਪਰ ਜਦੋਂ ਕਬੀਰ ਜੀ ਰਾਮ-ਰਾਮ ਮੂੰਹ ਨਾਲ ਉਚਾਰਨ ਵਾਲਿਆਂ ਨੂੰ ਹਿੰਦੂ ਆਖਦੇ ਹਨ ਤਾਂ ਉਹ ਇਸ ਹਿੰਦੂ ਸ਼ਬਦ ਨੂੰ ਇਸ ਦੇ ਸਹੀ ਅਰਥਾਂ ਦੇ ਦ੍ਰਿਸ਼ਟੀਕੋਣ ਤੋਂ ਹੀ ਲੈਂਦੇ ਹਨ। ਕਬੀਰ ਜੀ ਦਾ ਮਤਲਬ ਹੈ ਕਿ ਮੂੰਹ ਨਾਲ ਰਾਮ-ਰਾਮ ਕਹਿ ਕੇ ਹੀ ਭਗਤ ਕਹਾਉਣ ਲੱਗ ਜਾਣਾ ਆਪਣੇ ਆਪ ਵਿੱਚ ਇੱਕ ਬਹੁਤ ਵੱਡਾ ਫਰੇਬ ਹੈ। ਇਸ ਲਈ ਕਬੀਰ ਜੀ ਅਜਿਹੇ ਲੋਕਾਂ ਨੂੰ ਹਿੰਦੂ ਆਖਦੇ ਹਨ। **ਰਾਮ** ਕਹਿਣ ਦੇ, ਗੁਰਮਤਿ ਦੇ ਦ੍ਰਿਸ਼ਟੀਕੋਣ ਅਤੇ ਉਨ੍ਹਾਂ ਲੋਕਾਂ ਦੇ ਦ੍ਰਿਸ਼ਟੀਕੋਣ ਵਿੱਚ ਅੰਤਰ ਦੱਸਦੇ ਹੋਏ ਆਖਦੇ ਹਨ।

**ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾਂ ਮਹਿ ਏਕੁ ਬਿਚਾਰੁ॥**
**ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ॥**

ਕਬੀਰ ਜੀ ਸਮਝਾ ਰਹੇ ਹਨ ਕਿ ਤੁਹਾਡੇ ਰਾਮ ਕਹਿਣ ਵਿੱਚ ਅਤੇ ਗੁਰਮਤਿ ਦੇ ਰਾਮ ਕਥਨ ਵਿੱਚ ਬਹੁਤ ਵੱਡਾ ਭੇਦ ਹੈ। ਉਂਝ ਤਾਂ ਰਾਮ-ਰਾਮ ਸਾਰਾ ਸੰਸਾਰ ਹੀ ਕਰਦਾ ਹੈ ਪਰ ਜੇ ਕੋਈ ਸੱਚਮੁੱਚ ਘੱਟ-ਘੱਟ ਕੇ ਵਾਸੀ ਰਾਮ ਬਾਰੇ ਕੁੱਝ ਕਥਨ ਕਰ ਦੇਵੇ ਤਾਂ ਕਉਤਕ ਵਰਤ ਜਾਂਦਾ ਹੈ। ਇਹ **ਰਾਮੁ** ਦਾ ਕਥਨ ਮਨ ਅਤੇ ਬੁੱਧੀ ਦੋਹਾਂ ਨੂੰ ਜਕੜ (ਬੰਨ੍ਹ) ਲੈਣ ਦੀ ਸ਼ਕਤੀ ਰੱਖਦਾ ਹੈ। ਮਨ ਦੀ ਮੈਲ ਉਤਾਰ ਕੇ ਇਸ ਦਾ ਸੁਭਾਅ ਨਸ਼ਟ ਕਰ ਦੇਣਾ, ਇਸੇ ਰਾਮ ਦੇ ਕਥਨ ਤੋਂ ਹੀ ਸੰਭਵ ਹੈ। ਜਿਹੜੇ ਕਾਸ਼ੀ ਮੱਤ ਵਾਲੇ ਇਸ ਮਨ ਨੂੰ ਕਾਬੂ ਨਾ

ਆਉਣ ਵਾਲਾ ਮੰਨਦੇ ਹਨ, ਉਸ ਮਨ ਨੂੰ ਰਾਮ ਕਥਾ ਦਾ ਗਿਆਨ ਸਭਨਾਂ ਪਾਸਿਆਂ ਤੋਂ ਘੇਰ ਕੇ ਇੱਕ ਜਗ੍ਹਾ ਖੜ੍ਹਾ ਕਰ ਦਿੰਦਾ ਹੈ। ਅਜਿਹਾ ਹੋ ਜਾਣਾ ਕੋਈ ਛੋਟਾ ਮੋਟਾ ਕਉਤਕ ਨਹੀਂ ਹੈ ਇਦਾਂ ਰਾਮ ਕਹਿਣ ਦੀ ਵਿਧੀ ਕਬੀਰ ਜੀ ਨੇ ਕੋਈ ਨਵੀਂ ਨਹੀਂ ਦੱਸੀ, ਇਹ ਤਾਂ ਸਗੋਂ ਉਹ ਆਪ ਧ੍ਰੂ ਪ੍ਰਹਿਲਾਦ ਤੋਂ ਲੈ ਕੇ ਚਲੀ ਆ ਰਹੀ ਵਿਧੀ ਦੱਸਦੇ ਹੋਏ ਕਹਿੰਦੇ ਹਨ:

**ਰਾਮ ਜਪਉ ਜੀਅ ਐਸੇ ਐਸੈ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥**
**ਦੀਨ ਦਇਆਲ ਭਰੋਸੇ ਤੇਰੇ॥ ਸਭੁ ਪਰਵਾਰੁ ਚੜਾਇਆ ਬੇੜੇ॥੧॥ ਰਹਾਉ॥**
**ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ॥ ਇਸ ਬੇੜੇ ਕਉ ਪਾਰਿ ਲਘਾਵੈ॥੨॥**
**ਗੁਰ ਪਰਸਾਦਿ ਐਸੀ ਬੁਧਿ ਸਮਾਨੀ॥ ਚੂਕਿ ਗਈ ਫਿਰਿ ਆਵਨ ਜਾਨੀ॥੩॥**
**ਕਹੁ ਕਬੀਰ ਭਜੁ ਸਾਰਿਗਪਾਨੀ॥ ਉਰਵਾਰਿ ਪਾਰਿ ਸਭ ਏਕੋ ਦਾਨੀ॥੪॥**

ਜਿਸ ਤੋਂ ਪਤਾ ਲੱਗਦਾ ਹੈ ਕਿ ਇਹ ਰਾਮ ਨਾਮ ਦਾ ਕਥਨ, ਜਿਸ ਨੂੰ ਕਿ **ਸੁਖਮਨੀ** ਵਿੱਚ **ਸਭ ਤੇ ਊਤਮ ਹਰਿ ਕੀ ਕਥਾ॥** ਮੰਨਿਆ ਹੈ, ਨਾਰਦ ਧ੍ਰੂ ਪ੍ਰਹਿਲਾਦ ਤੋਂ ਲੈ ਕੇ ਕਥਨ ਹੁੰਦੀ ਚਲੀ ਆਈ ਹੈ। ਰਾਜੇ ਦਸਰਥ ਦਾ ਪੁੱਤਰ ਰਾਮ ਤਾਂ ਉਸ ਸਮੇਂ ਸੰਸਾਰ ਵਿੱਚ ਪੈਦਾ ਵੀ ਨਹੀਂ ਸੀ ਹੋਇਆ। ਇੱਥੇ ਇੰਨੀ ਲੰਮੀ ਵਿਚਾਰ ਦੇਣ ਦਾ ਮਤਲਬ ਕੇਵਲ, ਪਿਛਲੇ ਤਕਰੀਬਨ ਦੋ ਸੌ ਸਾਲ ਤੋਂ ਪਾਏ ਜਾਂਦੇ ਭੁਲੇਖਿਆਂ ਤੋਂ ਸਿੱਖ ਸੰਗਤ ਨੂੰ ਜਾਣੂ ਕਰਵਾਉਣ ਦਾ ਹੀ ਹੈ। ਹੁਣ ਸਮਾਂ ਆ ਗਿਆ ਹੈ ਕਿ ਅਸੀਂ ਗੁਰਮਤਿ ਲਈ ਸਮਰਪਿਤ ਹੋ ਕੇ ਇਸ ਦੀ ਸਹੀ ਦਿਸ਼ਾ ਦੀ ਖੋਜ ਕਰੀਏ? **ਸੋ ਗੁਰੂ ਨਾਨਕ ਦੇਵ ਜੀ ਨੇ ਇੱਥੇ ਜਿਹੜੇ ਲਫਜ਼ ਵਰਤੇ ਹਨ, ਲੰਕਾ ਅਹਿ ਰਾਵਣ ਬਭੀਖਣ ਰਾਮ ਚੰਦਰ ਅਤੇ ਦੈਂਤ ਆਦਿ, ਇਹ ਲਫਜ਼ ਹਿਰਦੇ ਰੂਪੀ ਲੰਕਾ, ਕੰਚਨ ਰੂਪੀ ਦੇਹੀ ਦੇ ਪ੍ਰਥਾਏ। ਰਾਮ ਚੰਦ ਗੁਰ-ਗਿਆਨ ਦੇ ਪ੍ਰਥਾਏ। ਅਹਿ ਰਾਵਣ ਮਨ ਦੇ ਪ੍ਰਥਾਏ। ਬਭੀਖਣ ਚਿੱਤ ਦੇ ਪ੍ਰਥਾਏ। ਚਿੱਤ ਅਤੇ ਮਨ (ਨਾਮ-ਰੂਪੀ ਬੀਜ) ਦੋ ਫਾੜ ਹੋਣ ਕਰਕੇ ਇਹ ਅੱਡੋ-ਅੱਡ ਹਨ। ਜਿਨ੍ਹਾਂ ਨੂੰ ਦੋ ਮਨ ਜਾਂ ਦੋ ਚਿੱਤ ਵੀ ਅਖਿਆ ਜਾਂਦਾ ਹੈ। ਮਾਇਆ-ਸਾਗਰ ਹਿਰਦੇ-ਰੂਪੀ ਲੰਕਾ ਦੇ ਆਲੇ ਦੁਆਲੇ ਘੁੰਮਿਆ ਹੋਇਆ ਸਮੁੰਦਰ ਮੰਨ ਕੇ ਹੀ ਸਤਿਗੁਰੂ ਜੀ ਨੇ ਇਹ ਸਾਰਾ ਪ੍ਰਕਰਣ ਹਰਿ ਕੀ ਕਥਾ ਹੀ ਸੁਣਾਈ ਹੈ। ਬਭੀਖਣ ਚਿੱਤ ਹਮੇਸ਼ਾਂ ਹੀ ਮਨ ਨੂੰ ਨੇਕ ਸਲਾਹ ਦਿੰਦਾ ਰਿਹਾ ਹੈ ਕਿਉਂਕਿ ਇਹ ਉਸ ਦਾ ਨਿੱਜੀ ਸੁਭਾਅ ਹੈ, ਪਰ ਮਨ ਦਾ ਸੁਭਾਅ ਸਦਾ ਹੀ ਬੁਰਾਈ ਵੱਲ ਝੁਕਾਅ ਰੱਖਦਾ ਹੈ। ਬੁੱਧੀ ਆਮ ਕਰਕੇ ਮਨ ਦੇ ਹੀ ਆਖੇ ਲੱਗਦੀ ਹੈ। ਇਸ ਲਈ ਚਿੱਤ ਦੀ ਵੋਟ ਇਕੱਲੀ ਰਹਿ ਜਾਣ ਕਰਕੇ ਇਹ ਬੇਬਸ ਤੇ ਲਾਚਾਰ ਬੈਠਾ ਸਭ ਕੁੱਝ ਦੇਖਦਾ ਰਹਿੰਦਾ ਹੈ। ਉਹ ਆਪਣੇ ਅੰਦਰ ਮਨ ਦੇ ਸਾਰੇ ਸੰਕਲਪਾਂ ਨੂੰ ਦੇਖਦਾ ਰਹਿੰਦਾ ਹੈ ਤੇ ਉਨ੍ਹਾਂ ਦੇ ਜਾਇਜ਼ ਜਾਂ ਨਜਾਇਜ਼ ਹੋਣ ਦੀ ਤਸਦੀਕ ਕਰਦਾ ਰਹਿੰਦਾ ਹੈ। ਇਸੇ ਨੂੰ ਹੀ ਗੁਰਬਾਣੀ ਵਿੱਚ ਚਿੱਤ ਗੁਪਤ ਆਖਿਆ ਗਿਆ ਹੈ, ਮਨ ਮਹਿ ਆਪ ਕਹਿਣ ਦਾ ਵੀ ਗੁਰਬਾਣੀ ਦਾ ਇਸੇ ਵੱਲ ਸੰਕੇਤ ਹੈ।**

**ਰਾਮ ਚੰਦਿ ਮਾਰਿਓ ਅਹਿ ਰਾਵਣੁ॥ ਭੇਦੁ ਬਭੀਖਣ ਗੁਰਮੁਖਿ ਪਰਚਾਇਣੁ॥**

ਇਸ ਪੰਕਤੀ ਵਿੱਚ ਸਤਿਗੁਰੂ ਜੀ ਨੇ **ਰਾਵਣ** ਦੀ ਜਗ੍ਹਾ **ਅਹਿ ਰਾਵਣ** ਲਫਜ਼ ਵਰਤਿਆ ਹੈ। ਅਹਿ ਰਾਵਣ ਦਾ ਤਾਂ ਲੰਕਾ ਨਾਲ ਕੋਈ ਸੰਬੰਧ ਹੀ ਨਹੀਂ। ਲੰਕਾ ਦਾ ਰਾਜਾ ਤਾਂ ਰਾਵਣ ਹੋਇਆ ਹੈ। ਪਰ ਫਿਰ ਵੀ ਅਨ-ਮੱਤੀਆਂ ਨੇ ਅਰਥ ਕਰਨ ਵੇਲੇ ਧੂਅ-ਘੜੀਸ ਕਰਕੇ ਇਸ ਪ੍ਰਸੰਗ ਨੂੰ ਰਮਾਇਣ ਦੀ ਕਥਾ ਨਾਲ ਜੋੜ ਕੇ ਪੇਸ਼ ਕੀਤਾ। ਗੁਰਬਾਣੀ ਸੱਚੀ ਬਾਣੀ ਹੈ, ਪਰ ਰਮਾਇਣ ਦੀ ਕਥਾ ਨੂੰ ਅੱਜ ਸਾਰੇ ਸਮਝਦਾਰ ਲੋਕ ਮਿਥਿਹਾਸ ਹੀ ਮੰਨਦੇ ਹਨ। ਸੱਚੀ ਬਾਣੀ ਮਿਥਿਹਾਸ ਨੂੰ ਪ੍ਰਵਾਨ ਕਰ ਲਵੇ, ਅਜਿਹਾ ਤਾਂ ਮੂਰਖ ਹੀ ਸੋਚ ਸਕਦੇ ਹਨ। ਇਹ **ਹਰਿ ਕੀ ਕਥਾ** ਅੱਕਥ ਕਥਾ ਹੈ। ਜਿਸ ਉੱਪਰ ਕੋਈ ਵੀ ਅੱਜ ਤੱਕ ਕਿੰਤੂ ਨਹੀਂ ਕਰ ਸਕਿਆ। ਭਾਵੇਂ ਇਹ ਸੁਣ ਲੈਣੀ ਤੇ ਝੱਲ ਲੈਣੀ ਹਰ ਕਿਸੇ ਦੇ ਵੱਸ ਦੀ ਗੱਲ ਨਹੀਂ। ਫੁਰਮਾਨ ਹੈ, **ਸੁਨੀ ਨ ਜਾਈ ਸਚੁ ਅੰਮ੍ਰਿਤ ਕਾਥਾ॥ ਰਾਰਿ ਕਰਤ ਝੂਠੀ ਲਗਿ ਗਾਥਾ॥** ਮਨਮੁੱਖ ਤਾਂ ਝੂਠੀਆਂ ਸਾਖੀਆਂ ਨਾਲ ਜੁੜੇ ਹੋਏ ਖਾਹ-ਮ-ਖਾਹ ਸੱਚੀਆਂ ਗੱਲਾਂ ਨਾਲ ਝਗੜਾ ਖੜਾ ਰੱਖਦੇ ਹਨ। ਉਨ੍ਹਾਂ ਲਈ ਸੱਚ ਸੁਣਨਾ ਤਾਂ ਉਲੂ ਦਾ ਸੂਰਜ ਵੱਲ ਵੇਖਣ ਬਰਾਬਰ ਹੈ।

**ਸਹਜ ਕਥਾ ਪ੍ਰਭ ਕੀ ਅਤਿ ਮੀਠੀ॥ ਵਿਰਲੈ ਕਾਹੂ ਨੇਤ੍ਰਹੁ ਡੀਠੀ॥**

ਉਪਰੋਕਤ ਪ੍ਰਮਾਣਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਇਹ ਸਾਰੀ **ਗੁਰਬਾਣੀ** ਹੀ ਇੱਕ ਅਕਥ ਕਥਾ, **ਹਰਿ ਕੀ ਕਥਾ** ਹੈ। ਜਿਵੇਂ ਕਿ ਲਿਖਿਆ ਹੈ, **ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ** ਭਾਵ ਭਗਤਾਂ ਤੇ ਗੁਰੂ ਸਾਹਿਬਾਨ ਨੇ ਇਹ ਹਰਿ ਕੀਆਂ ਕਥਾ ਕਹਾਣੀਆਂ ਆਪਣੇ ਪ੍ਰੇਮੀਆਂ ਨੂੰ ਸੁਣਾਈਆਂ ਹਨ। ਇਸ ਨਾਲ ਮਾਇਆ ਧਾਰੀ ਸਰੀਰਾਂ ਦਾ ਕੋਈ ਸੰਬੰਧ ਨਹੀਂ। ਹਰਿ ਕੀ ਕਥਾ ਤਾਂ ਨਿਰੋਲ, ਨਿਰਾਕਾਰ ਪ੍ਰਮੇਸ਼ਰ ਦੀ ਕਥਾ ਨੂੰ ਕਿਹਾ ਜਾਂਦਾ ਹੈ।

ਸੋ ਗੁਰ ਸ਼ਬਦ ਦੇ ਰਾਹੀਂ ਗੁਰਮਤਿ ਦਾ ਗਿਆਨ ਹਿਰਦੇ ਵਿੱਚ ਜਾ ਕੇ ਜਦੋਂ ਮਨ ਨਾਲ ਜੁਝਿਆ, ਤਾਂ ਇਸ ਮਨ ਨੂੰ ਇਸ ਗਿਆਨ ਨੇ ਕੁੱਟ-ਕੁੱਟ ਕੇ ਇਸ ਦਾ ਸੁਭਾਅ ਹੀ ਬਦਲ ਦਿੱਤਾ। ਕਬੀਰ ਜੀ ਕਹਿੰਦੇ ਹਨ,

**ਕੂਟਨੁ ਸੋਇ ਜੁ ਮਨ ਕਉ ਕੂਟੈ॥ ਮਨ ਕੂਟੈ ਤਉ ਜਮ ਤੇ ਛੂਟੈ॥**

**ਰਾਮ ਚੰਦਿ ਮਾਰਿਓ ਅਹਿ ਰਾਵਣੁ** ਦਾ ਵੀ ਅਰਥ, ਮਨ ਨੂੰ ਕੁੱਟ ਕੇ ਉਸ ਦੀ ਮੈਲ ਉਤਾਰ ਦੇਣ ਵੱਲ ਹੀ ਸੰਕੇਤ ਹੈ। **ਭੇਦੁ ਬਭੀਖਣ ਗੁਰਮੁਖਿ ਪਰਚਾਇਣੁ** ਤੋਂ ਸਤਿਗੁਰੂ ਜੀ ਦਾ ਭਾਵ ਇਹ ਹੈ ਕਿ ਇਹ ਸਭ ਕੁੱਝ ਤਦ ਹੀ ਸੰਭਵ ਹੋ ਸਕਿਆ, ਜਦ ਹਿਰਦੇ ਰੂਪੀ ਲੰਕਾ ਵਿੱਚ ਬੈਠੇ **ਚਿੱਤ** ਨਾਲ ਗੁਰਮੁਖ ਨੇ ਪਰਚਾ ਪਾ ਲਿਆ। ਜਿਸ ਦੇ ਸਿੱਟੇ ਵੱਜੋਂ ਗਿਆਨ ਰੂਪੀ ਰਾਮ ਨੂੰ ਲੰਕਾ ਦੇ ਅੰਦਰ ਦਾ ਸਾਰਾ ਭੇਦ ਜਾਂ ਇਉਂ ਕਹਿ ਲਵੋ ਕਿ ਮਨ (ਅਹਿ ਰਾਵਣ) ਰਾਜੇ ਦੇ ਸਾਰੇ ਭੇਦ ਮਿਲ ਗਏ। ਜਿਸ ਕਰਕੇ **ਘਰ ਦਾ ਭੇਤੀ ਲੰਕਾ ਢਾਏ** ਵਾਲੀ ਅਖਉਤ ਸੱਚੀ ਹੋ ਗਈ।

**ਗੁਰਮੁਖਿ ਸਾਇਰਿ ਪਾਹਣ ਤਾਰੇ॥ ਗੁਰਮੁਖਿ ਕੋਟਿ ਤੇਤੀਸ ਉਧਾਰੇ॥**

ਅੰਤ ਵਿੱਚ ਸਤਿਗੁਰੂ ਜੀ ਜੋਗੀਆਂ ਨੂੰ ਉਪਦੇਸ਼ ਕਰਦੇ ਹੋਏ ਆਖਦੇ ਹਨ ਕਿ ਗੁਰਮੁਖ ਹੀ ਇਸ (ਮਨ) ਪੱਥਰ ਨੂੰ ਭਵ-ਸਾਗਰ ਵਿੱਚੋਂ ਤਾਰਨ ਹਾਰਾ ਹੈ, ਜਿਹੜਾ ਮਨ ਨੂੰ ਆਪਣੇ ਅੰਦਰ ਖੋਜ ਕੇ ਨਾਮ-ਨਿਧਾਨ ਪ੍ਰਾਪਤ ਕਰ ਲੈਣ ਦਾ ਉਪਦੇਸ਼ ਦਿੰਦਾ ਹੈ ਅਤੇ ਪ੍ਰਮੇਸ਼ਰ ਦੀ ਕ੍ਰਿਪਾ ਪ੍ਰਾਪਤ ਕਰਕੇ, ਪ੍ਰਮੇਸ਼ਰ ਦੇ ਦਰਸ਼ਨ ਹੋ ਜਾਣ ਦਾ ਵਿਸ਼ਵਾਸ ਦੁਆਉਂਦਾ ਹੈ। ਫੁਰਮਾਨ ਹੈ, **ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ॥** ਨਹੀਂ ਤਾਂ ਪੱਥਰਾਂ ਉੱਤੇ ਜੇ **ਰਾਮ** ਲਿਖ ਦੇਈਏ ਤਾਂ ਉਨ੍ਹਾਂ ਦਾ ਤਰ ਜਾਣਾ ਤਾਂ ਅਕਲਮੰਦਾਂ ਦੀ ਸਮਝ ਤੋਂ ਬਾਹਰ ਦੀ ਗੱਲ ਹੈ। ਹੇ ਜੋਗੀ ਜਨੋ ਤੇਤੀਸ ਕਰੋੜ ਦੇਵਤੇ ਜੋ ਤੁਸੀਂ ਮੰਨਦੇ ਹੋ, ਉਹ ਇੱਥੋਂ ਤੱਕ ਗੁਰਮੁਖਾਂ ਦੇ ਉਪਦੇਸ਼ ਨਾਲ ਹੀ ਪਹੁੰਚੇ ਹਨ, ਪਰ ਅਜੇ ਤੱਕ ਸੁਰਗ-ਨਰਕ ਦੇ ਚੱਕਰ ਵਿੱਚੋਂ ਬਾਹਰ ਨਹੀਂ ਨਿਕਲੇ। **ਦੇਵਤਾ ਬਣਨਾ** ਤਾਂ ਕੇਵਲ ਬੁਰਾਈ ਵੱਲ ਜਾਣ ਤੋਂ ਮਨ ਦਾ ਰੁਕ ਜਾਣਾ ਹੀ ਹੈ। ਜੀਵ ਅਤੇ ਪ੍ਰਮੇਸ਼ਰ ਦੇ ਵਿਚਕਾਰਲਾ ਫਾਸਲਾ (ਭਰਮ) ਤਾਂ ਗਿਆਨ ਪ੍ਰਾਪਤੀ ਨਾਲ ਹੀ ਦੂਰ ਹੋਣਾ ਹੈ। ਇਸੇ ਲਈ ਦੇਵਤੇ ਵੀ ਮਾਇਆ ਜਾਲ ਵਿੱਚ ਹੀ ਫਸੇ ਹੋਏ ਹਨ। ਫੁਰਮਾਨ ਹੈ,

**ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥**

ਜਿਸ ਤੋਂ ਜ਼ਾਹਿਰ ਹੈ ਕਿ ਦੇਵਤੇ ਤਾਂ ਆਪ ਮਨੁੱਖਾ ਦੇਹੀ ਲਈ ਪ੍ਰਮੇਸ਼ਰ ਨੂੰ ਯਾਦ ਕਰਦੇ ਹਨ, ਸਿਮਰਦੇ ਹਨ। ਮਨੁੱਖਾ ਦੇਹੀ ਪ੍ਰਾਪਤ ਕਰਕੇ ਹੀ ਜੀਵ ਆਤਮਾ ਆਪਣੇ ਗਿਆਨ ਨੂੰ ਪੂਰਾ ਕਰਕੇ ਪੂਰੇ ਪ੍ਰਭ ਵਿੱਚ ਲੀਨ ਹੋ ਸਕਦੀ ਹੈ। ਮਾਣਸ ਤੋਂ ਦੇਵਤਾ ਤਾਂ ਕੇਵਲ ਪੂਰੇ ਗੁਰੂ ਵਾਲਾ ਹੋਣ ਉਪਰੰਤ ਹੀ ਬਣ ਜਾਈਦਾ ਹੈ। ਜਿਸ ਤੋਂ ਬਾਅਦ ਗੁਰੂ ਦੇ ਉਪਦੇਸ਼ ਨੂੰ ਮੰਨ ਕੇ, ਸਮਝ ਕੇ ਗੁਰਮੁਖਤਾਈ ਪ੍ਰਾਪਤ ਕਰਨ ਉਪਰੰਤ ਜੀਵਨ-ਮਨੋਰਥ ਦੀ ਸਿੱਧੀ, ਜੀਵਨ ਮੁਕਤੀ ਮਿਲਦੀ ਹੈ। ਕਿਸੇ ਗੁਰਮੁਖ ਦੀ ਸੰਗਤ ਕਰਕੇ ਹੀ ਉਸ ਦੇ ਗਿਆਨ ਦੀ ਛੋਹ ਨਾਲ ਮਨ ਨੂੰ ਪਲਟ ਕੇ ਗੁਰਮੁਖ ਬਣਿਆ ਜਾਂਦਾ ਹੈ। ਤੇਤੀ ਕਰੋੜ ਦੇਵਤੇ ਇਸੇ ਤਰ੍ਹਾਂ ਨਾਲ ਗੁਰਮੁਖਾਂ ਦੀ ਸੰਗਤ ਕਰਕੇ ਅੱਗੇ ਦੇ ਸਫਰ ਲਈ ਇਸੇ ਉਡੀਕ ਵਿੱਚ ਹਨ ਕਿ ਕਦ ਸਾਨੂੰ ਮਨੁੱਖਾ ਦੇਹੀ ਮਿਲੇ ਅਤੇ ਕਿਸੇ ਗੁਰਮੁਖ ਦੀ ਸੰਗਤ ਕਰਕੇ ਅਸੀਂ ਵੀ ਇਸ ਭਵ-ਸਾਗਰ ਨੂੰ ਪਾਰ ਕਰ ਜਾਈਏ।



**ਜੋ ਇਨਸਾਨ ਤਰਕ ਦਾ ਜਵਾਬ**
**ਝਗੜੇ ਨਾਲ ਦਿੰਦਾ ਹੈ**
**ਉਹ ਇਨਸਾਨ ਧਾਰਮਿਕ ਆਦਮੀ**
**ਨਹੀਂ ਹੋ ਸਕਦਾ।**

**ਗੁਰਮੁਖਿ ਚੂਕੈ ਆਵਣ ਜਾਣੁ॥ ਗੁਰਮੁਖਿ ਦਰਗਹ ਪਾਵੈ ਮਾਣੁ॥**
**ਗੁਰਮੁਖਿ ਖੋਟੇ ਖਰੇ ਪਛਾਣੁ॥ ਗੁਰਮੁਖਿ ਲਾਗੈ ਸਹਜਿ ਧਿਆਨੁ॥**
**ਗੁਰਮੁਖਿ ਦਰਗਹ ਸਿਫਤਿ ਸਮਾਇ॥ ਨਾਨਕ ਗੁਰਮੁਖਿ ਬੰਧੁ ਨ ਪਾਇ॥੪੧॥**

ਸਤਿਗੁਰੂ ਜੀ ਜੋਗੀਆਂ ਨੂੰ ਸਪੱਸ਼ਟ ਸ਼ਬਦਾਂ ਵਿੱਚ ਦੱਸ ਰਹੇ ਹਨ ਕਿ ਸੰਸਾਰ ਵਿੱਚ ਭਾਵੇਂ ਮੱਤਾਂ-ਮਤਾਂਤਰਾਂ ਕਿੰਨੀਆਂ ਵੀ ਹੋਣ ਪਰ ਇਸ ਗੁਰਮਤਿ ਦਾ ਧਾਰੀ ਕੇਵਲ ਗੁਰਮੁਖ ਹੀ ਆਵਾਗਵਣ ਤੋਂ ਛੁਟਕਾਰਾ ਪਾ ਸਕਦਾ ਹੈ।

**ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾ ਕੇ॥ ਜਮ ਕੰਕਰ ਕਾਲੁ ਸੇਵਕ ਪਗ ਤਾ ਕੇ॥**
**ਊਤਮ ਸੰਗਤਿ ਗਤਿ ਮਿਤਿ ਊਤਮ, ਜਗੁ ਭਉਜਲੁ ਪਾਰਿ ਤਰਾਇਆ॥**
**ਅਤੇ**
**ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ॥ ਤਿਸੁ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ॥**

ਉਪਰੋਕਤ ਪੰਗਤੀਆਂ ਤੋਂ ਇਹੀ ਸਿੱਧ ਹੁੰਦਾ ਹੈ ਕਿ ਜਿਨ੍ਹਾਂ ਨੇ ਗੁਰੂ ਦੀ ਮੱਤ ਅਨੁਸਾਰ ਹੀ ਜਪਿਆ ਹੈ ਉਨ੍ਹਾਂ ਦੇ ਅੰਦਰ ਸਤਿਗੁਰੂ (ਪ੍ਰਮੇਸ਼ਰ) ਦੀ ਮੱਤ ਪ੍ਰਗਟ ਹੋ ਜਾਂਦੀ ਹੈ। ਫਿਰ ਜਮ-ਕਾਲ ਤਾਂ ਉਨ੍ਹਾਂ ਦੇ ਚਰਨਾਂ ਦਾ ਦਾਸ ਬਣ ਕੇ ਰਹਿੰਦਾ ਹੈ। ਐਸੇ ਗੁਰਮੁਖ ਹੀ ਪ੍ਰਮੇਸ਼ਰ ਨੂੰ ਭਾਉਂਦੇ, ਪਿਆਰੇ ਲੱਗਦੇ ਹਨ। ਫਿਰ ਉਨ੍ਹਾਂ ਨੂੰ ਕੌਣ ਮਾਰ ਸਕਦਾ ਹੈ, ਜਿਹੜੇ ਪ੍ਰਮੇਸ਼ਰ ਦੇ ਹਿਰਦੇ ਵਿੱਚ ਵੱਸ ਗਏ ਹਨ ਅਤੇ ਜਿਨ੍ਹਾਂ ਦਾ ਪਹਿਰੇਦਾਰ, ਰਖਵਾਲਾ ਪ੍ਰਮੇਸ਼ਰ ਆਪ ਹੋਵੇ। ਦੂਸਰਾ ਜਨਮ ਤਾਂ ਉਸੇ ਦਾ ਹੁੰਦਾ ਹੈ ਜਿਹੜਾ ਮਰ ਜਾਵੇ, ਸੋ ਗੁਰਮੁਖਾਂ ਦਾ ਦੁਬਾਰਾ ਜਨਮ ਨਹੀਂ ਹੋਇਆ ਕਰਦਾ। ਉਨ੍ਹਾਂ ਦਾ ਜਾਣਾ ਹੀ ਮੁੱਕ ਗਿਆ ਤੇ ਫਿਰ ਆਉਣ ਦਾ ਸਵਾਲ ਤਾਂ ਉਸੇ ਨਾਲ ਜੁੜ ਸਕਦਾ ਹੈ ਜਿਹੜਾ ਕਿਤੇ ਗਿਆ ਹੋਵੇ। ਗੁਰਮੁਖ ਤਾਂ ਸਦਾ ਲਈ ਦਰਗਾਹ ਵਿੱਚ ਮਾਣ ਪ੍ਰਾਪਤ ਕਰ ਜਾਂਦੇ ਹਨ, ਕਿਉਂਕਿ ਉਹ ਮਹਾਂਬਲੀ ਕਾਲ ਨੂੰ ਜਿੱਤ ਚੁੱਕੇ ਹੁੰਦੇ ਹਨ।

ਇੱਥੇ ਸਤਿਗੁਰੂ ਜੀ ਗੁਰਮੁਖਾਂ ਨੂੰ ਖੋਟੇ ਖਰੇ ਦੀ ਪਛਾਣ ਕਰਨ ਵਾਲਾ ਜੌਹਰੀ ਆਖ ਕੇ ਸਨਮਾਨਦੇ ਹਨ। ਭਗਤ ਕਬੀਰ ਜੀ ਅਨੁਸਾਰ, **ਹਰਿ ਹੀਰਾ ਜਨੁ ਜੌਹਰੀ** ਹੁੰਦਾ ਹੈ। ਤੱਤ-ਗਿਆਨ ਨੂੰ ਗੁਰਬਾਣੀ ਵਿੱਚ ਰਤਨ ਮੰਨਿਆ ਹੈ। **ਹਰਿ ਹਰਿ ਹੀਰਾ ਰਤਨੁ ਹੈ** ਜਿਸ ਦੀ ਆਪਣੀ ਰੌਸ਼ਨੀ ਹੁੰਦੀ ਹੈ, ਰੌਸ਼ਨੀ ਹਰ ਇੱਕ ਗਿਆਨ ਵਿੱਚ ਹੁੰਦੀ ਹੈ, ਫਿਰ ਵੀ ਗਿਆਨ (ਜੋਤ) ਦੀ ਸ਼ਕਤੀ, ਉਸ ਵਿਚਲਾ ਚਾਨਣ ਇੱਕੋ ਜਿਹਾ ਨਹੀਂ ਹੋਇਆ ਕਰਦਾ। ਹੁਣ ਇਨ੍ਹਾਂ ਗਿਆਨ ਰਤਨਾਂ ਦੀ ਪਛਾਣ ਕਰਨ ਵਾਲਾ ਗੁਰੂ ਨਾਨਕ ਦੀ ਦ੍ਰਿਸ਼ਟੀ ਵਿੱਚ ਕੇਵਲ ਗੁਰਮੁਖ ਹੀ ਹੈ। ਕਿਉਂਕਿ ਗੁਰਮੁਖ ਦੀ ਆਪਣੀ ਰੌਸ਼ਨੀ ਦਾ ਸਿੱਧਾ ਕੁਨੈਕਸ਼ਨ **ਮੇਨ ਪਾਵਰ ਹਾਊਸ** ਭਾਵ ਕਿ ਪ੍ਰਮੇਸ਼ਰ ਨਾਲ ਜੁੜਿਆ ਹੋਇਆ ਹੁੰਦਾ ਹੈ। ਇਸੇ ਲਈ ਉਹ ਆਪ ਤੋਂ ਥੱਲੇ ਦੇ ਅਤੇ ਆਪਣੇ ਵਰਗੇ ਦੇ ਗਿਆਨ ਦੀ ਪਰਖ ਕਰ ਲੈਣ ਦੇ ਸਮਰੱਥ ਹੁੰਦਾ ਹੈ। ਬਾਣੀ **ਜਪੁ ਜੀ** ਵਿੱਚ ਵੀ ਇਸੇ ਤੱਥ ਨੂੰ ਸਤਿਗੁਰੂ ਜੀ ਨੇ ਹੋਰ ਜ਼ਿਆਦਾ ਗਹਿਰਾਈ ਨਾਲ ਸਮਝਾਇਆ ਹੈ,

**ਰਾਤੀ ਰੁਤੀ ਥਿਤੀ ਵਾਰ॥ ਪਵਣ ਪਾਣੀ ਅਗਨੀ ਪਾਤਾਲ॥**
**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥**
**ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥ ਤਿਨ ਕੇ ਨਾਮ ਅਨੇਕ ਅਨੰਤ॥**
**ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥**
**ਤਿਥੈ ਸੋਹਨਿ ਪੰਚ ਪਰਵਾਣੁ॥ ਨਦਰੀ ਕਰਮਿ ਪਵੈ ਨੀਸਾਣੁ॥**
**ਕਚ ਪਕਾਈ ਓਥੈ ਪਾਇ॥ ਨਾਨਕ ਗਇਆ ਜਾਪੈ ਜਾਇ॥**

ਇਸ ਪਉੜੀ ਵਿੱਚ ਸਤਿਗੁਰੂ ਜੀ ਨੇ ਦੱਸਿਆ ਹੈ ਕਿ ਪ੍ਰਮੇਸ਼ਰ ਨੇ ਰਾਤਾਂ ਰੁਤਾਂ ਥਿਤਾਂ ਵਾਰ ਬਣਾ ਕੇ ਰਚਨਾ, ਪਉਣ ਪਾਣੀ ਅਗਨੀ ਦੁਆਰਾ ਰਚ ਕੇ, ਉਸ ਰਚਨਾ ਵਿੱਚ ਜੀਵ ਲਈ ਦੇਹ (ਧਰਤਿ-ਧਰਮਸਾਲ) ਬਣਾਈ ਹੈ। ਪ੍ਰਮੇਸ਼ਰ ਦੇ ਹੁਕਮ ਵਿੱਚ ਰਹਿਣ ਦਾ ਅਤੇ ਉਸ ਵਿੱਚ ਰਹਿ ਕੇ ਧਰਮ ਕਮਾਉਣਾ ਜੀਵ ਦੇ ਜ਼ੁੰਮੇ ਹੈ। ਇਨ੍ਹਾਂ ਦੇਹੀਆਂ ਵਿੱਚ ਅਨੇਕਾਂ ਪ੍ਰਕਾਰ ਦੇ ਰੰਗਾਂ ਰੂਪਾਂ ਵਾਲੇ ਜੀਵ ਹਨ। ਉਨ੍ਹਾਂ ਜੀਵਾਂ ਦੇ ਮਰਨ ਉਪਰੰਤ ਹੀ ਵਿਚਾਰ ਦਰਗਾਹ ਵਿੱਚ ਹੁੰਦੀ ਹੈ, ਜਾਂ ਇਉਂ ਕਹਿ ਲਵੋ ਕਿ ਉਨ੍ਹਾਂ ਦੇ ਭਵਿੱਖ ਬਾਰੇ ਹੀ ਦਰਗਾਹ ਵਿੱਚ (ਪ੍ਰਲੋਕ ਵਿੱਚ) ਵਿਚਾਰ ਹੋਇਆ ਕਰਦੀ ਹੈ, ਜਿਹੜੇ ਕਰਮ ਫਿਲਾਸਫੀ ਵਿੱਚ ਵਿਸ਼ਵਾਸ ਰੱਖਦੇ ਹੋਣ, ਜਿਹੜੇ ਪੁੰਨ ਪਾਪ ਦੀ ਵਿਚਾਰਧਾਰਾ ਵਾਲੇ ਕਰਮਕਾਂਡੀ ਹੋਣ। ਹੁਕਮੀ ਤਾਂ ਆਪਣਾ ਲੇਖਾ ਇੱਥੇ ਹੀ ਪਾੜ ਕੇ ਨਸ਼ਟ ਕਰ ਦਿਆ ਕਰਦੇ ਹਨ। ਇਸ ਲਈ ਵਿਚਾਰ ਦੀ ਲੋੜ, ਲੇਖਾ ਵਾਚਣ ਦੀ ਲੋੜ, ਉਨ੍ਹਾਂ ਵਿਅਕਤੀਆਂ ਲਈ ਹੀ ਹੁੰਦੀ ਹੈ ਜਿਨ੍ਹਾਂ ਦੀ ਮੱਤ-ਰੂਪੀ ਫੱਟੀ ਤੇ ਲੇਖਾ ਉਨ੍ਹਾਂ ਦੇ ਆਪਣੇ ਵੱਲੋਂ ਹੀ ਲਿਖਿਆ ਹੋਇਆ ਹੁੰਦਾ ਹੈ। ਨਹੀਂ ਤਾਂ ਉਸ ਸੱਚੇ ਦੇ ਦਰਬਾਰ ਵਿੱਚ ਵਸਣ ਵਾਲੇ ਸਾਰੇ ਦਰਬਾਰੀ ਗੁਰਮੁਖ (ਪੰਚ) ਸੱਚੇ ਦਾ ਹੀ ਰੂਪ ਹੁੰਦੇ ਹਨ। ਉਨ੍ਹਾਂ ਦੀ ਕ੍ਰਿਪਾ ਦ੍ਰਿਸ਼ਟੀ ਦੀ ਛੋਹ ਨਾਲ ਹੀ ਸੰਸਾਰੀ ਜੀਵਾਂ ਦਾ ਕਲਿਆਣ ਹੁੰਦਾ ਹੈ, ਬਾਕੀ ਕੱਚ ਪੱਕ, ਜੀਵਾਂ ਦਾ ਅੱਗੇ ਦਰਗਾਹ ਵਿੱਚ ਜਾ ਕੇ ਹੀ ਪਤਾ ਲੱਗਦਾ ਹੈ। ਇਸ ਸੰਸਾਰ ਵਿੱਚ ਤਾਂ ਕੋਈ ਆਪਣੇ ਆਪ ਨੂੰ ਘੱਟ ਕਹਾਉਣ ਦੀ ਗਲਤੀ ਹੀ ਨਹੀਂ ਕਰਦਾ।

ਗੁਰਮੁਖਾਂ ਦਾ ਤਾਂ ਧਿਆਨ, ਅੰਤਰ ਮੁਖੀ ਹੋ ਕੇ ਆਪਣੇ ਮੂਲ ਨਾਲ ਹੀ ਜੁੜਿਆ ਰਹਿੰਦਾ ਹੈ। ਇਸ ਲਈ ਗੁਰਮੁਖ ਆਪਣੇ ਹਿਰਦੇ ਰੂਪੀ ਦਰਗਾਹ ਵਿੱਚ ਹੀ ਪ੍ਰਮੇਸ਼ਰ ਦੀ ਸਿਫਤ ਕਰਦਾ-ਕਰਦਾ ਉਸੇ ਵਿੱਚ ਸਮਾਅ ਜਾਂਦਾ ਹੈ। ਬੰਧਨ ਤਾਂ ਬਾਹਰ ਮਾਇਆ ਵਿੱਚ ਹੀ ਬਾਹਰ-ਮੁਖੀ ਹੋਣ ਕਰਕੇ, ਭਾਵ ਸੁਰਤ ਦਾ ਮਾਇਆ ਵਿੱਚ ਭਟਕ ਜਾਣ ਕਰਕੇ ਪੈ ਸਕਦੇ ਹਨ, ਪਰ ਗੁਰਮੁਖ ਨੇ ਆਪਣੇ ਹਿਰਦੇ ਵਿੱਚੋਂ ਮਾਇਆ ਦੇ ਸਾਰੇ ਕੁਨੈਕਸ਼ਨ ਕੱਟ ਦਿੱਤੇ ਹੁੰਦੇ ਹਨ। ਉਸ ਦੇ ਹਿਰਦੇ ਅੰਦਰ ਮਾਇਆ ਕਿਸੇ ਰੂਪ ਵਿੱਚ ਵੀ ਮੌਜੂਦ ਨਹੀਂ ਹੁੰਦੀ। ਹੁਣ ਗੁਰਮੁਖ ਦੀ ਸੁਰਤ ਬਾਹਰ-ਮੁਖੀ ਹੁੰਦੀ ਹੀ ਨਹੀਂ, ਇਸ ਲਈ ਉਸ ਨੂੰ ਮਾਇਆ ਦਾ ਬੰਧਨ ਕਿਵੇਂ ਪੈ ਸਕਦਾ ਹੈ।



**ਗੁਰਮੁਖਿ ਨਾਮੁ ਨਿਰੰਜਨ ਪਾਏ॥ ਗੁਰਮੁਖਿ ਹਉਮੈ ਸਬਦਿ ਜਲਾਏ॥**
**ਗੁਰਮੁਖਿ ਸਾਚੇ ਕੇ ਗੁਣ ਗਾਏ॥ ਗੁਰਮੁਖਿ ਸਾਚੈ ਰਹੈ ਸਮਾਏ॥**
**ਗੁਰਮੁਖਿ ਸਾਚਿ ਨਾਮਿ ਪਤਿ ਊਤਮ ਹੋਇ॥**
**ਨਾਨਕ ਗੁਰਮੁਖਿ ਸਗਲ ਭਵਣ ਕੀ ਸੋਝੀ ਹੋਇ॥੪੨॥**

**ਅਲੱਖ ਨਿਰੰਜਨ** ਜੋਗੀਆਂ ਨੂੰ ਬਹੁਤ ਪਿਆਰਾ ਲੱਗਣ ਵਾਲਾ ਸ਼ਬਦ ਹੁੰਦਾ ਹੈ। ਜਿਵੇਂ ਅੱਜਕੱਲ੍ਹ ਸਿੱਖਾਂ ਨੂੰ **ਸਤਿਨਾਮ ਵਾਹਿਗੁਰੂ** ਨਾਲ ਪ੍ਰੇਮ ਹੈ। ਇਨ੍ਹਾਂ ਪੰਗਤੀਆਂ ਵਿੱਚ ਸਤਿਗੁਰੂ ਜੀ ਜੋਗੀਆਂ ਦੇ ਅਲੱਖ ਨਿਰੰਜਨ ਨੂੰ ਦੂਸਰੇ ਨਾਮ ਨਾਲ ਉਚਾਰ ਕੇ, ਉਸ ਨਿਰੰਜਨ (ਮਾਇਆ ਰਹਿਤ) ਨੂੰ **ਨਾਮੁ ਨਿਰੰਜਨ** ਤੱਤ-ਗਿਆਨ, ਭਰਮ ਰਹਿਤ ਗਿਆਨ ਵੱਜੋਂ ਪੇਸ਼ ਕਰਦੇ ਹਨ। ਉਨ੍ਹਾਂ ਦਾ ਕਹਿਣਾ ਹੈ ਗੁਰਮਤਿ ਦਾ ਧਾਰਨੀ ਗੁਰਮੁਖ ਸਾਚ-ਸ਼ਬਦ ਨੂੰ ਵਿਚਾਰ ਕੇ ਉਸ ਵਿੱਚੋਂ ਨਾਮ-ਨਿਰੰਜਨ ਤੱਤ ਗਿਆਨ ਪ੍ਰਾਪਤ ਕਰ ਲੈਂਦਾ ਹੈ। ਗੁਰਮੁਖ ਸਾਚ-ਸ਼ਬਦ ਨਾਲ ਆਪਣੇ ਅੰਦਰੋਂ ਅਹੰਕਾਰ ਨੂੰ ਪੂਰੀ ਤਰ੍ਹਾਂ ਨਾਲ ਸਾੜ ਦਿੰਦਾ ਹੈ। ਉਹ ਹਰ ਵੇਲੇ ਪ੍ਰਮੇਸ਼ਰ ਦਾ ਗੁਣ ਗਾਇਨ ਕਰਦਾ ਹੈ, ਗੁਰਬਾਣੀ ਪੜ੍ਹਦਾ ਹੈ ਅਤੇ ਸੰਗਤ ਵਿੱਚ ਉਸ ਦੀ ਵਿਚਾਰਧਾਰਾ ਨੂੰ ਪ੍ਰਗਟ ਕਰਦਾ ਹੈ। ਗੁਰਮੁਖ ਹਰ ਵੇਲੇ ਤੱਤ ਗਿਆਨ ਵਿੱਚ ਡੁੱਬਿਆ ਰਹਿੰਦਾ ਹੈ, ਕਿਉਂਕਿ ਉਹ ਸ਼ਬਦ-ਵਿਚਾਰ ਕਿਸੇ ਘੜੀ ਵੀ ਨਹੀਂ ਵਿਸਾਰਦਾ। ਗੁਰਮੁਖ ਦੀ ਪਤਿ (ਇੱਜ਼ਤ) ਸੰਸਾਰ ਵਿੱਚ ਸਭ ਤੋਂ ਸ੍ਰੇਸ਼ਟ ਹੋ ਜਾਂਦੀ ਹੈ।

ਗੁਰਮੁਖ ਨੂੰ ਹੀ ਪੂਰੇ ਗੁਰੂ ਦੇ ਉਪਦੇਸ਼ ਤੋਂ **ਨਾਮ ਨਿਰੰਜਨ**, ਤਤ-ਗਿਆਨ ਪ੍ਰਾਪਤ ਹੁੰਦਾ ਹੈ। ਗੁਰਮੁਖ ਦਾ ਕਿਹਾ ਹੋਇਆ ਕੋਈ ਬਚਨ ਕਦੇ ਵੀ ਗਲਤ ਸਿੱਧ ਹੋਣ ਵਾਲਾ ਨਹੀਂ ਹੁੰਦਾ। ਇਸ ਦਾ ਕਥਨ ਇੱਥੇ ਉੱਥੇ ਹਰ ਜਗ੍ਹਾ ਸੱਚ ਹੀ ਹੁੰਦਾ ਹੈ। ਸੱਚ ਹਮੇਸ਼ਾਂ ਰੋਗ-ਰਹਿਤ ਹੁੰਦਾ ਹੈ, ਇਸ ਲਈ ਇਸ ਦੇ ਵਿੱਚ ਕਿਸੇ ਵਕਤ ਕੋਈ ਕਮੀ ਨਹੀਂ ਆਉਂਦੀ। ਜਿਹੜੀਆਂ ਮੱਤਾਂ ਦੇ ਕਥਨ, ਸਿਆਣਿਆਂ ਦੇ ਜਾਂ ਵਿਗਿਆਨੀਆਂ, ਖੋਜੀਆਂ ਦੇ ਤਰਕਾਂ ਦੀ ਮਾਰ ਹੇਠ ਆ ਕੇ ਗਲਤ ਸਿੱਧ ਹੋ ਜਾਣ, ਉਨ੍ਹਾਂ ਦੀ ਮੱਤ ਜੇ ਕਿਸੇ ਵੇਲੇ ਉੱਤਮ ਮੰਨੀ ਵੀ ਜਾਂਦੀ ਹੋਵੇਗੀ ਪਰ ਸਮੇਂ ਨਾਲ ਗਲਤ ਸਿੱਧ ਹੋ ਜਾਣ ਕਰਕੇ ਉਸ ਮੱਤ ਦੀ ਉੱਤਮਤਾ ਮੱਧਮ ਪੈ ਜਾਂਦੀ ਹੈ। ਉਸ ਵਿਚਲਾ ਗਿਆਨ ਦੂਸਰੇ ਨੰਬਰ ਦਾ ਗਿਆਨ ਬਣ ਕੇ ਰਹਿ ਜਾਂਦਾ ਹੈ। ਜਿਸ ਨੂੰ ਕਿ ਗੁਰਮਤਿ ਵਿੱਚ ਭਰਮ-ਗਿਆਨ ਆਖਿਆ ਗਿਆ ਹੈ।

ਗੁਰਮੁਖ ਨੂੰ ਤਾਂ ਸਗਲ ਭਵਨਾ ਦੀ ਸੋਝੀ ਹੋਣ ਕਰਕੇ, ਉਸ ਦੀ ਕਹੀ ਹੋਈ ਗੱਲ ਗਲਤ ਸਿੱਧ ਕਿਵੇਂ ਹੋ ਸਕਦੀ ਹੈ। ਗੁਰਮੁਖ ਅਜਿਹੀ ਕੋਈ ਗੱਲ ਕਰਦਾ ਹੀ ਨਹੀਂ ਬਲਕਿ ਇਉਂ ਕਹੀਏ ਕਿ ਗੁਰਮੁਖ ਕੋਲੋਂ ਅਜਿਹੀ ਕੋਈ ਗੱਲ ਹੁੰਦੀ ਹੀ ਨਹੀਂ ਜਿਹੜੀ ਗਲਤ ਹੋਵੇ। ਜੇ ਗੁਰਮੁਖ ਕਿਸੇ ਵੇਲੇ ਐਸੀ ਕੋਈ ਗੱਲ ਕਹਿ ਵੀ ਗਿਆ ਹੋਵੇ ਜਾਂ ਕਹਿੰਦਾ ਹੋਵੇ, ਜਿਹੜੀ ਅੱਗੇ ਚਲ ਕੇ ਉਸ ਨੂੰ ਆਪ ਹੀ ਗਲਤ ਲੱਗਣ ਲੱਗੇ, ਉਸ ਦਾ ਖੰਡਨ ਤਾਂ ਗੁਰਮੁਖ ਆਪਣੇ ਆਪ ਹੀ ਕਰ ਦਿਆ ਕਰਦੇ ਹਨ। ਜੈਸਾ ਕਿ ਕਬੀਰ ਜੀ ਦੇ ਇਨ੍ਹਾਂ ਚਾਰ ਸਲੋਕਾਂ ਤੋਂ ਪਤਾ ਲੱਗਦਾ ਹੈ।

**ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ॥**
**ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ॥੧੪੬॥**
**ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ॥**
**ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ॥੧੪੭॥**
**ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ॥**
**ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ॥੧੪੮॥**
**ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ॥**
**ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥੧੪੯॥**

ਇਨ੍ਹਾਂ ਚਾਰਾਂ ਸਲੋਕਾਂ ਵਿੱਚ ਹੀ ਭਗਤ ਕਬੀਰ ਜੀ ਨੇ ਚਾਰਾਂ ਵੇਦਾਂ ਦਾ ਜ਼ਿਕਰ ਕਰ ਦਿੱਤਾ ਹੋਇਆ ਲੱਗਦਾ ਹੈ। ਕਿਉਂਕਿ ਚਾਰ ਵੇਦ ਦਾ ਅਰਥ ਹੀ ਚਾਰ ਗਿਆਨ ਜਾਂ ਗਿਆਨ ਦੀਆਂ ਚਾਰ ਪਉੜੀਆਂ (ਚਾਰ-ਚਰਣ) ਹੈ। ਇਨ੍ਹਾਂ ਚਾਰ ਸ਼ਲੋਕਾਂ ਵਿੱਚ ਗਿਆਨ ਦੀ ਸਭ ਤੋਂ ਪਹਿਲੀ ਅਤੇ ਨੀਵੀਂ ਪੱਧਰ ਅਤੇ ਫਿਰ ਪਹਿਲੀ ਨਾਲੋਂ ਥੋੜ੍ਹੀ ਉੱਚੀ ਤੇ ਤੀਸਰੀ ਵਿੱਚ ਦੂਸਰੀ ਨਾਲੋਂ ਉੱਚੀ ਤੇ ਚੌਥੀ ਅੰਤਿਮ ਤੁਰੀਆ ਸਭ ਤੋਂ ਉੱਚੀ ਅਵਸਥਾ ਹੈ।

ਪਹਿਲਾ ਹੰਕਾਰੀ ਮਨ ਜਦ ਗੁਰਮੁਖਤਾਈ ਵੱਲ ਨੂੰ ਮੁੜਦਾ ਹੈ ਤਾਂ ਉਹ ਇੱਕ ਰਸਤੇ ਦੇ ਰੋੜੇ ਵਾਂਗ ਹੀ ਗਿਆਨ ਤੋਂ ਸੱਖਣਾ (ਅਗਿਆਨੀ) ਹੋਣ ਕਰਕੇ, ਆਪਣੇ ਆਪ ਨੂੰ ਰੋੜਾ ਬਣਾ ਲੈਣ ਵਿੱਚ ਵੱਡਾ ਭਗਤ ਸਮਝ ਬੈਠਦਾ ਹੈ। ਇੰਨੇ ਕੰਮ ਤੋਂ ਹੀ ਮੁਕਤੀ ਪ੍ਰਾਪਤੀ ਦੀ ਆਸ ਧਾਰੀ ਰੱਖਦਾ ਹੈ। ਉਸ ਨੂੰ ਰੋੜਾ ਰੂਪ ਬਣ ਜਾਣ ਵਿੱਚ ਗੁਣ ਹੀ ਗੁਣ ਦਿਖਾਈ ਦਿੰਦੇ ਹਨ। ਗਿਆਨ ਦੀ ਅੱਖ ਨ ਹੋਣ ਕਰਕੇ ਰੋੜੇ ਵਿਚਲੇ ਅਵਗੁਣ ਦਿਖਾਈ ਨਹੀਂ ਦਿੰਦੇ। ਪਰ ਜਦੋਂ ਕੋਈ ਗੁਰਮੁਖ ਉਸ ਨੂੰ ਇਹ ਸਮਝਾਵੇ ਕਿ ਰੋੜਾ ਬਣ ਕੇ ਤੂੰ ਕਿਹੜਾ ਕਿਲ੍ਹਾ ਜਿੱਤ ਲਿਆ, ਤੂੰ ਤਾਂ ਰਾਹਗੀਰਾਂ ਵਾਸਤੇ ਦੁਖ-ਰੂਪ ਹੀ ਬਣਿਆ ਹੋਇਆ ਹੈ। ਤੂੰ ਤਾਂ ਸਗੋਂ ਆਪਣੇ ਇਸ ਕੁਗਿਆਨ ਨਾਲ ਦੂਸਰਿਆਂ ਦਾ ਵੀ ਨੁਕਸਾਨ ਹੀ ਕਰ ਰਿਹਾ ਹੈ। ਤੈਥੋਂ ਅੱਗੇ ਲੰਘਣ ਵਾਲੇ ਪਾਂਧੀਆਂ ਦੇ ਪੈਰਾਂ ਨੂੰ ਤਾਂ ਤੈਥੋਂ ਠੋਕਰਾਂ ਹੀ ਪ੍ਰਾਪਤ ਹੁੰਦੀਆਂ ਹਨ, ਇਸ ਲਈ ਤੇਰੇ ਨਾਲੋਂ ਤਾਂ ਰਸਤੇ ਵਿੱਚ ਪਈ ਬਰੀਕ ਮਿੱਟੀ ਹੀ ਚੰਗੀ ਹੈ।

ਫਿਰ ਜੇ ਉਹ ਰੋੜਾ-ਰੂਪ, ਉਸ ਗੁਰਮੁਖ ਦੀ ਗੱਲ ਮੰਨ ਕੇ ਆਪਣੇ ਆਪ ਨੂੰ ਬਰੀਕ ਖੇਹ ਵਿੱਚ ਬਦਲ ਲਵੇ ਭਾਵ ਆਪਣੇ ਆਪ ਨੂੰ ਕ੍ਰੋਧ ਨਾਲੋਂ ਅਲੱਗ ਕਰ ਲਵੇ ਫਿਰ ਉਸ ਨੂੰ ਇਸ ਰਜੋ ਗੁਣ ਅਵਸਥਾ ਵਿੱਚੋਂ, ਸਤੋ-ਗੁਣ ਅਵਸਥਾ ਵਿੱਚ ਜਾਣ ਵਾਸਤੇ ਖੇਹ ਦੇ ਅਵਗੁਣ ਪਹਿਲਾਂ ਸਮਝਣੇ ਪੈਣਗੇ। ਖੇਹ ਕੋਈ ਬਹੁਤ ਵਧੀਆ ਉੱਤਮ ਵਸਤੂ ਨਹੀਂ ਹੁੰਦੀ। ਇਹ ਤਾਂ ਹਵਾ ਦਾ ਪ੍ਰਭਾਵ ਕਬੂਲ ਕਰਕੇ ਅਸਮਾਨ ਵਿੱਚ ਉੱਡਣ ਲੱਗਦੀ ਹੈ ਅਤੇ ਸੰਸਾਰ ਨੂੰ ਗੰਦਾ (ਮੈਲਾ) ਹੀ ਕਰਦੀ ਹੈ। ਵਧੀਆ ਗਿਆਨ ਦਾ ਪ੍ਰਚਾਰ ਇਸ ਅਵਸਥਾ ਦੇ ਲੋਕ ਨਹੀਂ ਕਰ ਸਕਦੇ, ਇਹ ਤਾਂ ਸਗੋਂ ਗਿਆਨਵਾਨਾਂ ਦੇ ਅੱਖੀਂ ਘੱਟਾ ਪਾ ਕੇ ਧਰਮੀ

ਅਖਵਾਉਣ ਵਾਲੇ ਲੋਕ ਹੀ ਹੁੰਦੇ ਹਨ। ਹੁਣ ਜੇ ਜਗਿਆਸੂ ਨੇ ਇਸ ਤੋਂ ਅਗਲਾ ਪੈਂਡਾ ਤਹਿ ਕਰਨਾ ਹੋਵੇ ਤਾਂ ਉਸ ਨੂੰ ਆਪਣਾ ਰੂਪ ਖੇਹ ਤੋਂ ਬਦਲ ਕੇ ਪਾਣੀ ਰੂਪ ਬਣਨ ਲਈ, ਤੀਸਰੇ ਸਲੋਕ ਦੀਆਂ ਪੰਗਤੀਆਂ ਵਿੱਚ ਮਸ਼ਵਰਾ ਦਿੱਤਾ ਗਿਆ ਹੈ ਪਰ ਗੁਰਮਤਿ, ਪਾਣੀ ਵਿੱਚ ਵੀ ਗਰਮ-ਸਰਦ ਹੋ ਜਾਣ ਦਾ ਦੋਸ਼ ਜਾਣਦੀ ਹੈ। ਗੁਰਮਤਿ ਤੋਂ ਸਿਵਾਏ ਹੋਰ ਕੋਈ ਵੀ ਮੱਤ ਇਸ ਤੀਸਰੀ ਅਵਸਥਾ ਤੋਂ ਅੱਗੇ ਦੀ ਗੱਲ ਨਹੀਂ ਕਰਦੀ। ਉਸ ਦਾ ਕਾਰਨ ਇਹ ਹੈ ਕਿ ਚੌਥੀ ਅਵਸਥਾ ਪ੍ਰਾਪਤ ਕਰ ਲੈਣ ਦਾ ਦਾਅਵਾ ਜਬਾਨੀ ਕਲਾਮੀ ਨਹੀਂ ਕੀਤਾ ਜਾ ਸਕਦਾ। ਇਹ ਅਵਸਥਾ ਤਾਂ ਸੱਚ ਪ੍ਰਗਟ ਕਰਕੇ ਦਿਖਾ ਦੇਣ ਵਾਲਿਆਂ ਦੀ ਜਾਂ ਇਉਂ ਕਹਿ ਲਵੋ ਕਿ ਜੀਵਨ-ਮੁਕਤੀ ਸੰਭਵ ਕਰ ਦੇਣ ਵਾਲਿਆਂ ਦੀ ਅਵਸਥਾ ਹੈ, ਜਿਸ ਅਵਸਥਾ ਨੂੰ ਮਨ-ਮੱਤੀਏ ਮਰਨ ਉਪਰੰਤ ਦੀ ਅਵਸਥਾ ਕਹਿ ਕੇ ਖਹਿੜਾ ਛੁਡਾਇਆ ਕਰਦੇ ਹਨ।

ਇਸ ਚੌਥੀ ਅਵਸਥਾ ਵਿੱਚ ਹਰਿ ਜਨ ਨੂੰ ਹਰਿ ਕਾ ਰੂਪ ਬਣ ਕੇ ਦਿਖਾਉਣਾ ਹੁੰਦਾ ਹੈ। ਜਦਕਿ ਹਰਿ, ਗੁਰਮਤਿ ਅਨੁਸਾਰ ਸਰਵਸ੍ਰੇਸ਼ਟ ਗਿਆਨ ਨੂੰ ਹੀ ਮੰਨਿਆ ਹੈ — **ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ॥** ਐਸਾ ਗਿਆਨ ਰਤਨ ਗੁਰਮੁਖ ਪ੍ਰਾਪਤ ਕਰਕੇ, ਸੰਸਾਰ ਦੇ ਸਾਹਮਣੇ ਸੱਚ ਨੂੰ ਪ੍ਰਗਟ ਕਰ ਦਿੰਦਾ ਹੈ। ਮਨ-ਮੱਤੀਆਂ ਦੇ ਸਾਰੇ ਪਾਏ ਹੋਏ ਭੁਲੇਖੇ ਦੂਰ ਕਰਕੇ ਰੱਖ ਦਿੰਦਾ ਹੈ ਅਤੇ ਸੱਚ ਦੇ ਸੂਰਜ ਦੀ ਰੌਸ਼ਨੀ ਵਿੱਚ ਧਰਮ ਧਾਰਨਾ ਦੀ ਉਲਝੀ ਹੋਈ ਗੁੱਥੀ (ਗੋਰਖ-ਧੰਦੇ) ਨੂੰ ਸੰਸਾਰ ਦੇ ਸਾਹਮਣੇ ਇਸ ਤਰੀਕੇ ਨਾਲ ਸੁਲਝਾ ਕੇ ਰੱਖ ਦਿੰਦਾ ਹੈ ਕਿ ਸੰਸਾਰ ਨੂੰ ਦੋ ਅਤੇ ਦੋ ਚਾਰ ਹੋਣ ਦੀ ਸੱਚਾਈ ਨੂੰ ਕਬੂਲ ਕਰਨਾ ਹੀ ਪੈਂਦਾ ਹੈ।

ਸੰਸਾਰ ਵਿੱਚ ਹਰ ਸਮੇਂ ਹੀ ਗਿਆਨ ਦੀਆਂ ਇਨ੍ਹਾਂ ਚਾਰੇ ਜਮਾਤਾਂ ਦੀ ਪੜ੍ਹਾਈ ਚਲਦੀ ਰਹਿੰਦੀ ਹੈ ਪਰ ਇਹ ਤਾਂ ਜੀਵ ਦੇ ਆਪਣੇ ਮਨ ਨੂੰ ਸਮਝਾਉਣ ਤੇ ਹੀ ਨਿਰਭਰ ਕਰਦਾ ਹੈ ਕਿ ਮੈਂ ਇਸ ਮਨੁੱਖਾ ਜਨਮ ਵਿੱਚ ਭਵ-ਸਾਗਰ ਤੋਂ ਪਾਰ ਹੋਣਾ ਹੈ ਜਾਂ ਮੰਝਧਾਰ ਵਿੱਚ ਹੀ ਰਹਿ ਜਾਣਾ ਹੈ। ਇੱਕ ਗੁਰਮੁਖ ਮਨ ਤਾਂ ਕਦੇ ਚੈਨ ਨਾਲ ਨਹੀਂ ਬੈਠ ਸਕਦਾ ਜਦ ਤੱਕ ਉਸ ਨੂੰ ਇਸ ਭਵ-ਸਾਗਰ ਦਾ ਦੂਸਰਾ ਕਿਨਾਰਾ ਨਾ ਮਿਲ ਜਾਵੇ। ਜਿਸ ਨੂੰ ਕਿ ਸਤਿਗੁਰੂ ਜੀ ਇੱਥੇ ਗੁਰਮੁਖ ਨੂੰ ਸਗਲ-ਭਵਨ ਮਾਇਆ ਰੂਪੀ ਸਾਗਰ ਦੀ ਥਾਹ, ਪਰਲਾ ਪਾਰ ਪਾ ਲੈਣਾ ਆਖਦੇ ਹਨ।



**ਭਰਮ ਵਿੱਚੋਂ ਭੈਅ ਪੈਦਾ ਹੁੰਦਾ ਹੈ**
**ਚਿੰਤਾ ਵਿੱਚੋਂ ਹੰਕਾਰ ਪੈਦਾ ਹੁੰਦਾ ਹੈ।**

**ਕਵਣੁ ਮੂਲੁ ਕਵਣ ਮਤਿ ਵੇਲਾ॥ ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥**
**ਕਵਣ ਕਥਾ ਲੇ ਰਹਹੁ ਨਿਰਾਲੇ॥ ਬੋਲੈ ਨਾਨਕੁ ਸੁਣਹੁ ਤੁਮ ਬਾਲੇ॥**
**ਏਸੁ ਕਥਾ ਕਾ ਦੇਇ ਬੀਚਾਰੁ॥ ਭਵਜਲੁ ਸਬਦਿ ਲੰਘਾਵਣਹਾਰੁ॥੪੩॥**

ਪਿਛਲੀ ਚਰਚਾ ਦੌਰਾਨ ਸਤਿਗੁਰੂ ਜੀ ਨੇ ਜੋਗੀਆਂ ਨੂੰ ਗੁਰਮੁਖ ਬਾਰੇ ਵਿਸਥਾਰ ਸਹਿਤ ਜਾਣਕਾਰੀ ਕਰਵਾਈ। ਉਨ੍ਹਾਂ ਨੇ ਸਾਫ ਆਖਿਆ ਕਿ ਗੁਰਮੁਖ ਹੀ ਹਰਿ ਕਾ ਸੰਤ, ਭਗਤ, ਸਤਿਗੁਰੁ, ਬ੍ਰਹਮ ਗਿਆਨੀ, ਸਾਧ, ਹਰਿ ਜਨ ਆਦਿ ਨਾਵਾਂ ਨਾਲ ਗੁਰਬਾਣੀ ਵਿੱਚ ਬਿਆਨਿਆ ਗਿਆ ਹੈ। ਗੁਰਮੁਖ ਤੋਂ ਬਿਨਾਂ ਜਾਂ ਇਉਂ ਕਹਿ ਲਵੋ ਗੁਰਮੁਖਾਂ ਦੀ ਵਿਚਾਰਧਾਰਾ **ਗੁਰਮਤਿ** ਦਾ ਧਾਰਨੀ ਹੋਏ ਬਗੈਰ ਕੋਈ ਵੀ ਸਾਧ, ਸੰਤ, ਬ੍ਰਹਮ ਗਿਆਨੀ, ਹਰਿਜਨ ਕੋਈ ਸਤਿਗੁਰੂ ਜਾਂ ਮਹਾਂਪੁਰਸ਼ ਅਖਵਾਉਣ ਵਾਲਾ ਭਰਮ-ਗਿਆਨੀ ਹੀ ਹੁੰਦਾ ਹੈ। ਉਹ ਨਾ ਤਾਂ ਖੁਦ ਕਰਤੇ-ਪੁਰਖ, ਆਪਣੇ ਮੂਲ ਨਾਲ ਜੁੜਿਆ ਹੋਇਆ ਹੁੰਦਾ ਹੈ ਅਤੇ ਨਾ ਹੀ ਕਿਸੇ ਨੂੰ ਜੋੜਨ ਦੀ ਵਿਧੀ ਤੋਂ ਉਹ ਜਾਣੂ ਹੁੰਦਾ ਹੈ, ਕਿਉਂਕਿ ਪ੍ਰਮੇਸ਼ਰ ਨਾਲ ਜੋੜਨ ਦੀ ਤਾਂ ਕੇਵਲ ਇੱਕੋ-ਇੱਕ ਵਿਧੀ ਗੁਰਮਤਿ ਹੀ ਹੈ, ਜਿਸ ਦਾ ਧਾਰਨੀ ਗੁਰਮੁਖ ਹੁੰਦਾ ਹੈ। ਇਸ ਸਭ ਕੁੱਝ ਨੂੰ ਜੋਗੀਆਂ ਨੇ ਬੜੇ ਧੀਰਜ ਨਾਲ ਸੁਣਿਆ ਅਤੇ ਇਨ੍ਹਾਂ ਪੰਗਤੀਆਂ ਵਿੱਚ ਸਤਿਗੁਰੂ ਜੀ ਪਾਸੋਂ ਕੁੱਝ ਹੋਰ ਜਾਣਕਾਰੀ ਮੰਗਦੇ ਹੋਏ ਜੋਗੀ ਬੋਲ ਰਹੇ ਹਨ।

**ਕਵਣੁ ਮੂਲੁ ਕਵਣੁ ਮਤਿ ਵੇਲਾ॥ ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥**

ਕਿ ਹੇ ਨਾਨਕ ਅਸੀਂ ਕੇਵਲ ਹੁਣ ਸ੍ਰਿਸ਼ਟੀ ਦੇ ਮੂਲ ਦੀ (ਜੜ ਦੀ) ਜਾਣਕਾਰੀ ਆਪ ਜੀ ਪਾਸੋਂ ਚਾਹੁੰਦੇ ਹਾਂ ਅਤੇ ਉਸ ਮੱਤ ਬਾਰੇ ਵੀ ਜਾਣਕਾਰੀ ਚਾਹੁੰਦੇ ਹਾਂ ਜਿਹੜੀ ਆਤਮਾ (ਜੀਵ) ਨੂੰ ਭਵ-ਸਾਗਰ ਵਿੱਚੋਂ ਖਿੱਚ ਕੇ ਬਾਹਰ ਕੱਢ ਦੇਣ ਦੇ ਸਮਰੱਥ ਹੋਵੇ। ਆਪਣੇ ਗੁਰੂ ਬਾਰੇ ਵੀ ਜਾਣਕਾਰੀ ਦਿਉ ਜਿਸ ਤੋਂ ਤੁਸੀਂ ਇਹ **ਅਦਭੁਤ** ਮੱਤ ਪ੍ਰਾਪਤ ਕੀਤੀ ਹੈ।

**ਕਵਣੁ ਕਥਾ ਲੇ ਰਹਹੁ ਨਿਰਾਲੇ॥ ਬੋਲੈ ਨਾਨਕ ਸੁਣਹੁ ਤੁਮ ਬਾਲੇ॥**

ਅਜਿਹੀ ਕਿਹੜੀ ਕਥਾ ਹੈ ਜਿਸ ਨੂੰ ਸਮਝਦੇ-ਸਮਝਦੇ ਤੁਸੀਂ ਸੰਸਾਰ ਤੋਂ ਹੀ ਵੱਖਰੇ ਹੋ ਰਹੇ ਲਗਦੇ ਹੋ।

**ਏਸੁ ਕਥਾ ਕਾ ਦੇਇ ਬੀਚਾਰੁ॥ ਭਵਜਲੁ ਸਬਦਿ ਲੰਘਾਵਣਹਾਰੁ॥**

ਜਿਹੜਾ ਇਸ ਕਥਾ ਨੂੰ ਵਿਚਾਰ ਲੈਣ ਦੀ ਸੋਝੀ ਸਾਡੇ ਅੰਦਰ ਪ੍ਰਗਟ ਕਰ ਦੇਵੇ ਭਾਵ ਉਸ ਕਥਾ ਨੂੰ ਵਿਚਾਰ ਲੈਣ ਦੀ ਵਿਧੀ ਸਾਨੂੰ ਸਮਝਾ ਦੇਵੇ, ਜਿਸ ਕਰਕੇ ਅਸੀਂ ਵੀ ਉਸ ਕਥਾ ਨੂੰ ਵਿਚਾਰ ਲੈਣ ਦੇ ਯੋਗ ਹੋ ਜਾਈਏ, ਜਿਸ ਕਥਾ ਦਾ ਉਪਦੇਸ਼ ਇਸ ਭਵ-ਸਾਗਰ ਤੋਂ ਪਾਰ ਕਰਨ ਵਾਲਾ ਹੁੰਦਾ ਹੈ।

ਇਸ ਚਰਚਾ ਦੇ ਸ਼ੁਰੂਆਤ ਸਮੇਂ ਜੋਗੀਆਂ ਦੇ ਮੁਖੀ ਅਉਧੂ ਨੇ, ਜੋਗ-ਮੱਤ ਅਨੁਸਾਰ ਇਸ ਸੰਸਾਰ ਤੋਂ ਨਿਰਾਲਾ ਹੋ ਜਾਣ ਦੀ ਵਿਧੀ ਸਤਿਗੁਰੂ ਜੀ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਸੀ। ਜਿਸ ਨੂੰ ਸਤਿਗੁਰੂ ਜੀ ਨੇ ਨਕਾਰ ਦਿੱਤਾ ਸੀ, ਜਿਸ ਤੋਂ ਬਾਅਦ ਲੰਬੀ

ਚਰਚਾ ਦੌਰਾਨ ਸਤਿਗੁਰੂ ਜੀ ਦੇ ਉਪਦੇਸ਼ (ਗਿਆਨ) ਤੋਂ ਪ੍ਰਭਾਵਿਤ ਹੋ ਕੇ ਜੋਗੀ ਹੁਣ ਸਤਿਗੁਰੂ ਜੀ ਤੋਂ ਸੱਚੀ ਸਿੱਖਿਆ, ਅਕਥ-ਕਥਾ ਦਾ ਗਿਆਨ ਪ੍ਰਾਪਤ ਕਰਨ ਲਈ ਬੇਨਤੀ ਕਰ ਰਹੇ ਹਨ ਅਤੇ ਇਹ ਮੰਨ ਰਹੇ ਹਨ ਕਿ ਇਹ ਕਥਾ ਹੀ ਅਮਰ-ਕਥਾ ਹੈ, ਜਿਸ ਨੂੰ ਸੁਣਨ ਕਰਕੇ ਭਵ-ਸਾਗਰ ਤੋਂ ਪਾਰ ਹੋਇਆ ਜਾ ਸਕਦਾ ਹੈ।

ਜੋਗੀ ਸਾਰੇ ਹਿੰਦੋਸਤਾਨ ਦੇ ਚੱਪੇ-ਚੱਪੇ ਤੋਂ ਜਾਣੂ ਸਨ। ਸਾਰੇ ਭਾਰਤ ਵਿੱਚ ਉਸ ਵੇਲੇ ਕੋਈ ਅਜਿਹਾ ਗੁਰੂ ਨਹੀਂ ਸੀ ਜਿਸ ਤੋਂ ਕਿ ਸਤਿਗੁਰੂ ਨਾਨਕ ਦੇਵ ਜੀ ਵਾਲਾ ਇਹ ਬ੍ਰਹਮ ਗਿਆਨ ਉਨ੍ਹਾਂ ਜੋਗੀਆਂ ਨੇ ਸੁਣਿਆ ਹੋਵੇ। ਇਸ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਭਗਤਾਂ ਵਿੱਚੋਂ ਕੋਈ ਵੀ ਉਸ ਵੇਲੇ ਸਰੀਰ ਕਰਕੇ ਸੰਸਾਰ ਵਿੱਚ ਮੌਜੂਦ ਨਹੀਂ ਸੀ, ਨਹੀਂ ਤਾਂ ਜੋਗੀ ਗੁਰੂ ਨਾਨਕ ਦੇਵ ਜੀ ਤੋਂ ਉਨ੍ਹਾਂ ਦੇ ਗੁਰੂ ਦੀ ਜਾਣਕਾਰੀ ਬਾਰੇ ਸਵਾਲ ਨਾ ਕਰਦੇ। ਇਸੇ ਲਈ ਜੋਗੀਆਂ ਵਾਸਤੇ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਬਿਲਕੁਲ ਨਵੀਂ ਸੀ ਅਤੇ ਇਸ ਦੀ ਸਾਰਥਿਕਤਾ ਨੂੰ ਵੀ ਜੋਗੀਆਂ ਨੇ ਹੁਣ ਪ੍ਰਵਾਨ ਕਰ ਲਿਆ ਸੀ। ਜੋਗ ਮੱਤ (ਹਿੰਦੂ ਮੱਤ) ਅਨੁਸਾਰ ਸ੍ਰਿਸ਼ਟੀ ਦੀ ਉਤਪੱਤੀ ਬਾਰੇ ਭਿੰਨ-ਭਿੰਨ ਵਿਚਾਰ ਗ੍ਰੰਥਾਂ ਵਿੱਚੋਂ ਮਿਲਦੇ ਹਨ, ਜਿਨ੍ਹਾਂ ਨੂੰ ਪੜ੍ਹ ਕੇ ਆਦਮੀ ਬੁਰੀ ਤਰ੍ਹਾਂ ਨਾਲ ਉਲਝ ਜਾਂਦਾ ਹੈ। ਦਸਮ ਗ੍ਰੰਥ ਵਿੱਚ ਇਨ੍ਹਾਂ ਦੀ ਉਲਝਣ ਨੂੰ ਇਸ ਤਰ੍ਹਾਂ ਵਰਨਣ ਕੀਤਾ ਹੈ।

**ਏਕ ਸ੍ਰਵਣ ਤੇ ਮੈਲ ਨਿਕਾਰਾ॥ ਤਾ ਤੇ ਮਧੁ ਕੀਟਭ ਤਨ ਧਾਰਾ॥**
**ਦੁਤੀਆ ਕਾਨ ਤੇ ਮੈਲ ਨਿਕਾਰੀ॥ ਤਾ ਤੇ ਭਈ ਸ੍ਰਿਸ਼ਟਿ ਇਹ ਸਾਰੀ॥**

ਭਾਵ ਕਿ ਵਿਸ਼ਨੂੰ ਨੇ ਆਪਣੇ ਇੱਕ ਕੰਨ ਵਿੱਚੋਂ ਮੈਲ ਕੱਢੀ ਅਤੇ ਸਮੁੰਦਰ ਵਿੱਚ ਸੁਟ ਦਿੱਤੀ, ਜਿਸ ਤੋਂ ਮਧੁ ਕੈਟਵ ਨਾਉਂ ਦਾ ਦੈਂਤ ਪੈਦਾ ਹੋਇਆ ਫਿਰ ਵਿਸ਼ਨੂੰ ਭਗਵਾਨ ਨੇ ਆਪਣੇ ਦੂਸਰੇ ਕੰਨ ਵਿੱਚੋਂ ਮੈਲ ਕੱਢੀ ਜਿਸ ਤੋਂ ਇਹ ਸਾਰੀ ਸ੍ਰਿਸ਼ਟੀ ਬਣੀ।

**ਹਰਿ ਸੋਇ ਰਹੈ ਸਜਿ ਸੈਨ ਤਹਾਂ॥ ਜਲ ਜਾਲ ਕਰਾਲ ਬਿਸਾਲ ਜਹਾਂ॥**
**ਭਯੋ ਨਾਭਿ ਸਰੋਜ ਤੇ ਬਿਸੁ ਕਰਤਾ ਸ੍ਰੁਤ ਮੈਲ ਤੇ ਦੈਂਤ ਰਚੇ ਜੁਗਤਾ॥**
**ਮਧੁ ਕੈਟਭ ਨਾਮੁ ਧਰੇ ਤਿਨ ਕੇ॥ ਅਤਿ ਦੀਰਘ ਦੇਹ ਭਏ ਜਿਨ ਕੇ॥**
**ਤਿਨ ਦੇਖਿ ਲੁਕੇਸ ਡਰਿਓ ਹੀਅ ਮੈ॥ ਜਗ ਮਾਤ ਕੋ ਧਿਆਨ ਧਰਿਯੋ ਜੀਅ ਮੈ॥**
**(ਦਸਮ ਗ੍ਰੰਥ ਵਿੱਚ ਇਹ ਉਪਰੋਕਤ ਲਿਖਤ ਵੀ ਦਰਜ ਹੈ)**

ਸ਼ਾਸਤਰਾਂ ਦੇ ਲਿਖਾਰੀਆਂ ਨੇ ਮਾਰਕੰਡੇ-ਪੁਰਾਣ ਅਨੁਸਾਰ ਸ੍ਰਿਸ਼ਟੀ ਦੀ ਰਚਨਾ, ਕੰਵਲ ਵਿੱਚੋਂ ਬ੍ਰਹਮਾ ਦੇ ਜਨਮ ਲੈਣ ਉਪਰੰਤ ਉਸੇ ਬ੍ਰਹਮਾ ਤੋਂ ਰਚੀ ਗਈ ਮੰਨਿਆ ਹੈ। ਹੁਣ ਦੇਖਣ ਵਾਲੀ ਗੱਲ ਇਹ ਹੈ ਕਿ ਇੱਕੋ ਰਚਨਾ ਨੂੰ ਦੋ ਤਰੀਕਿਆਂ ਨਾਲ ਰਚੇ ਜਾਣ ਦੀ ਗੱਲ ਦੋਵਾਂ ਗ੍ਰੰਥਾਂ ਵਿੱਚ ਦਰਜ ਹੈ। ਹੁਣ ਦੋਹਾਂ ਵਿੱਚੋਂ ਠੀਕ ਕਿਹੜੀ ਹੈ ਅਤੇ ਗਲਤ ਕਿਹੜੀ, ਗਲਤ ਕਿਉਂ ਹੈ ਅਤੇ ਕਿਵੇਂ ਹੈ। ਇਹ ਦੋਵੇਂ ਸਵਾਲ ਆਪਣੀ ਜਗ੍ਹਾ ਜਿਉਂ ਦੇ ਤਿਉਂ ਕਾਇਮ ਹਨ ਅਤੇ ਉਪਰੋਕਤ ਦੋਵੇਂ ਪੁਰਾਣ ਹਿੰਦੂ-ਮੱਤ ਵਿੱਚ ਆਦਰ ਸਹਿਤ ਪ੍ਰਵਾਨਿਤ ਹਨ, ਜਿਨ੍ਹਾਂ ਦਾ ਉਪਦੇਸ਼ ਇੱਕ ਦੂਸਰੇ ਤੋਂ ਬਿਲਕੁਲ ਵੱਖਰਾ-ਵੱਖਰਾ ਹੈ।

ਹੁਣ ਸਾਨੂੰ ਇਨ੍ਹਾਂ ਸ਼ਾਸਤਰਾਂ ਬਾਰੇ ਜ਼ਿਆਦਾ ਕੁੱਝ ਸਮਝਣ ਦੀ ਲੋੜ ਨਹੀਂ ਹੈ, ਕੇਵਲ ਇੰਨਾ ਸਮਝ ਲੈਂਦਾ ਹੀ ਕਾਫੀ ਹੈ ਕਿ ਇਹ ਸਾਰੇ ਸ਼ਾਸਤਰ ਮਨ-ਮੱਤੀਆਂ ਦੇ ਭਰਮ-ਗਿਆਨ ਦੀ ਉਪਜ ਹਨ, ਜਿਹੜੇ ਭਰਮ-ਗਿਆਨੀਆਂ ਨੂੰ ਬੜੇ ਹੀ ਸੁਆਦਲੇ ਰਸਦਾਇਕ ਲੱਗਦੇ ਹਨ।

ਪਹਿਲੀ ਉਲਝਣ, ਜੋਗੀਆਂ ਦੀ ਮੁਕਤੀ ਪ੍ਰਾਪਤੀ ਦੇ ਭਿੰਨ-ਭਿੰਨ ਮਾਰਗਾਂ ਕਰਕੇ ਸੀ, ਕਿਉਂਕਿ ਮੁਕਤੀ ਪ੍ਰਾਪਤੀ ਦਾ ਪੂਰਾ ਗਿਆਨ ਇਨ੍ਹਾਂ ਮੱਤਾਂ ਦੇ ਧਾਰਨੀਆਂ ਵਿੱਚੋਂ ਕਿਸੇ ਕੋਲ ਵੀ ਨਹੀਂ ਸੀ। ਜਦੋਂ ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਨੂੰ ਮੁਕਤੀ ਪ੍ਰਾਪਤੀ ਦੇ ਪਹਿਲੇ ਸਵਾਲ ਦਾ ਹੱਲ ਬਿਲਕੁਲ ਸਹੀ ਸਮਝਾ ਕੇ ਸਹੀ ਜਵਾਬ ਪ੍ਰਤੱਖ ਕਰ ਦਿੱਤਾ ਤਾਂ ਹੁਣ ਦੂਸਰਾ ਸਵਾਲ ਜੋਗੀਆਂ ਨੇ ਸ੍ਰਿਸ਼ਟੀ ਦੀ ਉਤਪੱਤੀ ਵਾਲਾ ਸਤਿਗੁਰੂ ਜੀ ਅੱਗੇ ਰੱਖ ਕੇ, ਇਸ ਦਾ ਸਹੀ ਹੱਲ ਸਮਝਾ ਦੇਣ ਦੀ ਬੇਨਤੀ ਕੀਤੀ।



**ਕਿਵ ਸਚਿਆਰਾ ਹੋਈਐ ?**

**ਜੇ ਕੋ ਬੂਝੇ ਹੋਵੈ ਸਚਿਆਰੁ॥**

**ਸੱਚ ਉਪਰ ਭਰੋਸਾ ਹੁੰਦਾ ਹੈ**
**ਅਤੇ**
**ਝੂਠ ਉਪਰ ਸ਼ਰਧਾ ਹੁੰਦੀ ਹੈ।**

**ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥**
**ਅਕਥ ਕਥਾ ਲੇ ਰਹਉ ਨਿਰਾਲਾ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ॥**
**ਏਕੁ ਸਬਦੁ ਜਿਤੁ ਕਥਾ ਵੀਚਾਰੀ॥ ਗੁਰਮੁਖਿ ਹਉਮੈ ਅਗਨਿ ਨਿਵਾਰੀ॥੪੪॥**

**ਵੇਲਾ** ਦਾ ਅਰਥ ਹੈ ਕਿਸੇ ਚੀਜ਼ ਨੂੰ ਬੰਨ ਕੇ ਕਿਸੇ ਦੂਸਰੀ ਤਾਕਤ ਨਾਲ ਧੂ ਕੇ ਲੈ ਜਾਣਾ ਜਾਂ ਟੋਚਨ ਕਰਕੇ ਖਿੱਚ ਲੈ ਜਾਣਾ) ਸਤਿਗੁਰੂ ਜੀ ਸ੍ਰਿਸ਼ਟੀ ਦੀ ਉਤਪਤੀ ਹਵਾ ਤੋਂ ਮੰਨਦੇ ਹਨ। ਗੁਰਬਾਣੀ ਅਨੁਸਾਰ:-

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥**

**ਅਤੇ**

**ਕੀਤਾ ਪਸਾਉ ਏਕੋਕ ਵਾਓ॥ ਤਿਸ ਤੇ ਹੋਏ ਲਖ ਦਰੀਆਉ॥**

ਕਰਤੇ ਪੁਰਖ ਨੇ ਪਹਿਲਾਂ ਆਪਣੇ ਵਿੱਚੋਂ ਵਾਯੂ ਰੂਪੀ ਤੱਤ, ਆਕਾਸ਼ ਤੱਤ ਨਾਲੋਂ ਨਿਖੇੜ ਦਿੱਤਾ ਅਤੇ ਫਿਰ ਏਕੋਕ (ਏਕੋ+ਏਕ) ਕੇਵਲ ਇੱਕ ਹਵਾ ਵਿੱਚ ਪਸਾਉ (ਪਸੀਨਾ-ਨਮੀ) ਪੈਦਾ ਕਰਕੇ ਲੱਖਾਂ ਹੀ ਦਰਿਆ ਵਗਾ ਦਿੱਤੇ। ਉਸ ਤੋਂ ਪਿੱਛੋਂ ਜਲ, ਜਿਸ ਨੂੰ ਕਿ **ਪਹਿਲਾ ਪਾਣੀ ਜੀਉ ਹੈ** ਗੁਰਬਾਣੀ ਨੇ ਮੰਨਿਆ, ਵਿੱਚੋਂ ਹੀ ਬਾਕੀ ਸਾਰੀ ਸ੍ਰਿਸ਼ਟੀ ਹੋਂਦ ਵਿੱਚ ਆਈ। ਇਹੀ ਗੱਲ **ਪਵਨ ਅਰੰਭ** ਕਹਿ ਕੇ ਜੋਗੀਆਂ ਨੂੰ ਸਤਿਗੁਰੂ ਜੀ ਸ੍ਰਿਸ਼ਟੀ ਦੀ ਉਤਪਤੀ, ਜਿਸ ਵਿੱਚ ਕਿ ਜੀਵ ਫਸੇ ਹੋਏ ਹਨ, ਬਾਰੇ ਦੱਸ ਰਹੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਜੀਵ ਮਾਇਆ ਵਿੱਚੋਂ ਸਤਿਗੁਰੂ ਦੀ ਮੱਤ ਨਾਲ ਜੇ ਆਪਣੇ ਆਪ ਨੂੰ ਜੋੜ (ਬੰਨ੍ਹ) ਲਵੇ ਤਾਂ ਫਿਰ ਇਹ ਧੁਰ ਕੀ ਬਾਣੀ (ਧੁਰ ਕੀ ਮਤਿ) ਇਸ ਜੀਵ ਨੂੰ ਧੁਰ ਆਪਣੇ ਘਰ (ਨਿਜ-ਘਰ) ਮਾਇਆ ਵਿੱਚੋਂ ਧੂ ਕੇ (ਖਿੱਚ ਕੇ) ਲੈ ਜਾਂਦੀ ਹੈ। ਪਰ ਮਨੁੱਖੀ ਮਨ ਅੰਦਰ ਤਾਂ ਮਾਇਆ ਦੇ ਮੋਹ ਦਾ ਬਹੁਤ ਹੀ ਮਜ਼ਬੂਤ ਬੰਨ੍ਹ (ਗੰਢ) ਪਿਆ ਹੋਇਆ ਹੈ। ਗੁਰੂ ਕੀ ਮੱਤ ਵਿੱਚ ਮਾਇਆ ਦੇ ਮੋਹ ਦੀ ਕੁਟਲ-ਗੰਢ ਨੂੰ ਖੋਲ ਕੇ ਪਰੇ ਸੁੱਟ ਦੇਣ ਦੀ ਵਿਧੀ ਸਮਝਾਈ ਹੋਈ ਹੈ; ਜਿਸ ਨਾਲ ਮਾਇਆ ਮੋਹ ਦਾ ਕੁਨੈਕਸ਼ਨ ਕੱਟ ਕੇ ਪ੍ਰਮੇਸ਼ਰ ਦੀ ਪ੍ਰੇਮ-ਭਗਤੀ ਮਨ ਵਿੱਚ ਮਜ਼ਬੂਤੀ ਨਾਲ ਫੜ (ਪਕੜ) ਕੇ, ਗੁਰਮੁਖ ਭਵ-ਸਾਗਰ ਤੋਂ ਪਾਰ ਹੋ ਜਾਂਦਾ ਹੈ।

ਦੂਜੇ ਪਾਸੇ ਸ਼ਾਸਤਰਾਂ ਵਿੱਚ ਸ੍ਰਿਸ਼ਟੀ ਦੀ ਰਚਨਾ ਤੋਂ ਪਹਿਲਾਂ ਵਿਸ਼ਨੂੰ ਅਤੇ ਖੀਰ-ਸਾਗਰ (ਪਾਣੀ) ਦੀ ਹੋਂਦ ਨੂੰ ਮੰਨ ਕੇ ਸ੍ਰਿਸ਼ਟੀ ਦੀ ਰਚਨਾ ਉਸ ਤੋਂ ਪਿੱਛੋਂ ਹੀ ਹੋਈ ਮੰਨੀ ਗਈ ਹੈ। ਉੱਥੇ ਉਨ੍ਹਾਂ ਲੋਕਾਂ ਨੂੰ ਇਹ ਜਾਨਣ ਦੀ ਲੋੜ ਮਹਿਸੂਸ ਨਹੀਂ ਹੋਈ ਜਾਪਦੀ ਕਿ ਇਹ ਪਾਣੀ ਅਤੇ ਵਿਸ਼ਨੂੰ ਦਾ ਜਨਮ ਕਿੱਥੋਂ ਅਤੇ ਕਿਵੇਂ ਹੋਇਆ। ਇਸ ਤੋਂ ਵੀ ਉਨ੍ਹਾਂ ਦੇ ਗਿਆਨ ਵਿਚਲੀ ਘਾਟ ਦਾ ਹੀ ਪਤਾ ਲੱਗਦਾ ਹੈ। ਪਾਣੀ ਤੱਕ ਹੀ ਜਾ ਕੇ ਉਨ੍ਹਾਂ ਲੋਕਾਂ ਦਾ ਗਿਆਨ ਸਮਾਪਤ ਹੋ ਜਾਂਦਾ ਹੈ। ਇਸੇ ਲਈ ਉਨ੍ਹਾਂ ਮੱਤਾਂ ਵਿੱਚ ਇਨ੍ਹਾਂ ਤੱਤਾਂ ਦੇ ਸੁਭਾਅ ਆਪਣੇ ਅੰਦਰ ਪੈਦਾ ਕਰ ਲੈਣ ਤੱਕ ਦਾ ਹੀ ਉਪਦੇਸ਼ ਦਰਜ ਹੈ। ਇਸੇ ਨੂੰ ਅਸੀਂ ਕਾਸ਼ੀ-ਮੱਤ ਆਖਦੇ ਹਾਂ। ਕਾਸ਼ੀ-ਮੱਤ ਅਨੁਸਾਰ ਕਿਸੇ ਆਦਮੀ ਦਾ ਸੁਵੱਛ ਪਾਣੀ

ਵਰਗਾ ਸੁਭਾਅ ਹੀ ਸਰਵ-ਸ੍ਰੇਸ਼ਟਤਾ ਪ੍ਰਦਾਨ ਕਰਨ ਵਾਲਾ ਹੈ। ਉਨ੍ਹਾਂ ਦੇ ਕਮਜ਼ੋਰ ਬੁੱਧ-ਬਲ ਦੀ ਧੁੰਧਲੀ ਦ੍ਰਿਸ਼ਟੀ, ਪਾਣੀ ਵਿਚਲੇ ਅਵਗੁਣਾਂ ਨੂੰ ਨਹੀਂ ਦੇਖ ਸਕੀ। ਪਾਣੀ ਵਿੱਚ ਗੁਰਮਤਿ ਨੇ ਦੋ ਵੱਡੇ ਅਵਗੁਣ ਦੱਸੇ ਹਨ। ਪਹਿਲਾ ਇਹ ਕਿ ਪਾਣੀ ਗਰਮ ਹੋ ਕੇ ਕਿਸੇ ਨੂੰ ਸਾੜ ਸਕਦਾ (ਦੁੱਖ ਦੇ ਸਕਦਾ) ਹੈ ਕਿਉਂਕਿ ਇਸ ਵਿੱਚ ਅੱਗ ਦਾ ਸੁਭਾਅ (ਕ੍ਰੋਧ) ਸਮਾਅ ਸਕਦਾ ਹੈ। ਇਸੇ ਲਈ ਰਿਸ਼ੀ ਮੁਨੀ ਵੱਡੇ-ਵੱਡੇ ਕ੍ਰੋਧ ਕਰਨ ਵਾਲੇ ਮੰਨੇ ਗਏ ਹਨ। ਕ੍ਰੋਧ ਦਾ ਆਉਣਾ ਗਿਆਨ ਦੀ (ਧਰਮ ਦੀ) ਅਣਹੋਂਦ ਦੌਰਾਨ ਹੀ ਸੰਭਵ ਹੈ। ਜਿਸ ਹਿਰਦੇ ਵਿੱਚ ਪ੍ਰਚੰਡ ਗਿਆਨ ਇਕ ਰਸ ਟਿਕਿਆ ਰਹੇ, ਉੱਥੇ ਕ੍ਰੋਧ ਆ ਹੀ ਨਹੀਂ ਸਕਦਾ। ਪਰ ਸ਼ਾਸਤਰਾਂ ਦੇ ਲਿਖਾਰੀ ਸਾਰੇ ਹੀ ਭਰਮ-ਗਿਆਨੀ ਤੇ ਕ੍ਰੋਧੀ ਸਨ।

ਦੂਜਾ ਅਵਗੁਣ ਪਾਣੀ ਦਾ ਬਰਫ ਵਿੱਚ ਬਦਲ ਜਾਣਾ ਹੈ, ਜਿਸ ਕਰਕੇ ਪਾਣੀ ਵਿੱਚ ਚੱਲਣ ਵਾਲਾ ਜੀਵਨ ਹੀ ਸਮਾਪਤ ਹੋ ਜਾਂਦਾ ਹੈ। ਦੂਸਰੇ ਲਫ਼ਜ਼ਾਂ ਵਿੱਚ ਇਨ੍ਹਾਂ ਭਰਮ ਗਿਆਨੀਆਂ ਨੂੰ ਜੇ ਕਿਸੇ ਗੁਰਮੁਖ ਦਾ ਸਾਹਮਣਾ ਕਰਨਾ ਪੈ ਜਾਵੇ ਤਾਂ ਇਨ੍ਹਾਂ ਦੀ ਹੋਸ਼ ਹੀ ਠੰਡੀ ਪੈ ਜਾਂਦੀ ਹੈ। ਇਨ੍ਹਾਂ ਦੀ ਬੁੱਧੀ ਬਰਫ ਵਾਂਗ ਜੰਮ ਜਾਂਦੀ ਹੈ। ਇਹੋ ਜਿਹੀ ਦਸ਼ਾ ਇੱਥੇ ਜੋਗੀਆਂ ਦੀ ਸਤਿਗੁਰੂ ਜੀ ਸਾਹਮਣੇ ਬਣੀ ਹੋਈ ਦਿਖਾਈ ਦੇ ਰਹੀ ਹੈ। ਬ੍ਰਹਮ ਗਿਆਨ ਦਾ ਇੱਕ ਰੰਗ ਅਤੇ ਇੱਕ ਹੀ ਰੂਪ ਹੈ, ਪਰ ਪਾਣੀ ਤਾਂ ਆਪਣੇ ਰੰਗ ਰੂਪ ਵਟਾਉਂਦਾ ਰਹਿੰਦਾ ਹੈ। ਕਿਉਂਕਿ ਪਾਣੀ ਮਾਇਆ ਰੂਪ ਹੈ ਅਤੇ ਇਸ ਵਰਗਾ ਹੀ ਸੁਭਾਅ ਮਾਇਆ ਧਾਰੀਆਂ ਦਾ ਹੁੰਦਾ ਹੈ। ਜਦਕਿ ਬ੍ਰਹਮ ਗਿਆਨ ਦਾ ਰੰਗ ਤਾਂ ਕਿਸੇ ਵੀ ਦੂਸਰੇ ਰੰਗ ਉੱਤੇ ਚੜ੍ਹ ਸਕਦਾ ਹੈ ਪਰ ਹੋਰ ਕਿਸੇ ਕਿਸਮ ਦਾ ਰੰਗ (ਗਿਆਨ), ਆਪਣਾ ਰੰਗ, ਬ੍ਰਹਮ ਗਿਆਨ ਤੇ ਨਹੀਂ ਚੜ੍ਹਾ ਸਕਦਾ। ਜਿਵੇਂ ਕਿ ਭਗਤ ਬਾਣੀ ਵਿੱਚ ਦਰਜ ਹੈ,

**ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ॥**
**ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ॥**

ਜਿਸ ਤੋਂ ਭਾਵ ਇਹ ਹੈ ਕਿ ਕਰੋੜਾਂ ਹੀ ਮਨਮੁਖ ਆਪਣਾ ਪ੍ਰਭਾਵ ਕਿਸੇ ਗੁਰਮੁਖ (ਸੰਤ) ਤੇ ਨਹੀਂ ਪਾ ਸਕਦੇ। ਜਿਵੇਂ ਕਿ ਸੱਪਾਂ ਨਾਲ ਲੱਦਿਆ ਹੋਇਆ ਚੰਦਨ ਦਾ ਰੁੱਖ, ਸੱਪਾਂ ਦਾ ਸੁਭਾਅ ਨਹੀਂ ਕਬੂਲਦਾ। ਉਹ ਆਪਣੀ ਸ਼ੀਤਲਤਾ ਜਿਉਂ ਦੀ ਤਿਉਂ ਕਾਇਮ ਰੱਖਦਾ ਹੈ। ਮਨਮੁਖਾਂ ਦੇ ਸੰਸਾਰ ਵਿੱਚ ਰਹਿੰਦਾ ਹੋਇਆ ਗੁਰਮੁਖ ਸੰਸਾਰ ਨੂੰ ਆਪਣੇ ਗਿਆਨ ਰੰਗ ਤੋਂ ਤਾਂ ਪ੍ਰਭਾਵਿਤ ਕਰ ਸਕਦਾ ਹੈ, ਪਰ ਕੋਈ ਭਰਮ-ਗਿਆਨੀ ਆਪਣੇ ਰੰਗ ਨਾਲ ਉਸ ਨੂੰ ਪ੍ਰਭਾਵਿਤ ਨਹੀਂ ਕਰ ਸਕਦਾ।

ਅਸਲ ਵਿੱਚ ਉਪਰੋਕਤ ਵਿਚਾਰ ਕਰਨ ਪਿੱਛੇ ਸਾਡਾ ਮੰਤਵ ਇਹ ਸੀ ਕਿ ਜਿਸ ਦੌਰ ਵਿੱਚ ਇਹ ਵਾਰਤਾਲਾਪ ਪਹੁੰਚ ਚੁੱਕੀ ਹੈ ਉਸ ਦਾ ਲੇਖਾ ਜੋਖਾ ਸਮਝ ਲਈਏ। ਇਸ ਤੋਂ ਪਿੱਛੇ ਜੋਗੀਆਂ ਦੇ ਮੁਕਤੀ ਪ੍ਰਾਪਤੀ ਬਾਰੇ ਸਤਿਗੁਰੂ ਜੀ ਦੇ ਉਪਦੇਸ਼ ਨੇ ਜੋਗੀਆਂ ਦੀ ਪੂਰੀ ਤਰ੍ਹਾਂ ਤਸੱਲੀ ਕਰਵਾ ਦਿੱਤੀ ਹੋਈ ਹੈ, ਹੁਣ ਉਹ ਮੁਕਤੀ ਪ੍ਰਾਪਤੀ ਤੋਂ ਹਟ ਕੇ ਸ੍ਰਿਸ਼ਟੀ ਦੀ ਉਤਪੱਤੀ ਬਾਰੇ ਸਤਿਗੁਰੂ ਜੀ ਦੇ ਵਿਚਾਰ ਜਾਨਣ ਲਈ ਅਤੇ ਉਨ੍ਹਾਂ ਵਿਚਾਰਾਂ ਦੇ ਪਿੱਛੇ ਉਸ ਗੁਰੂ ਦੀ ਜਾਣਕਾਰੀ, ਜਿਸ ਤੋਂ ਕਿ ਸਤਿਗੁਰੂ ਜੀ ਨੇ ਇਹ ਮੱਤ ਹਾਸਿਲ

ਕੀਤੀ ਕੁੱਝ ਜਾਨਣ ਦੀ ਬੇਨਤੀ ਕਰਦੇ ਹਨ। ਇਸੇ ਲਈ ਜੋਗੀਆਂ ਦਾ ਸਵਾਲ ਸੀ ਕਿ ਸ੍ਰਿਸ਼ਟੀ ਰਚਨਾ ਦਾ ਕਾਰਨ ਕੀ ਹੈ ਅਤੇ ਉਹ ਕਿਹੜੀ ਮੱਤ (ਵੇਲਾ) ਹੈ ਜਿਹੜੀ ਇਸ ਮਾਇਆ ਵਿੱਚ ਫਸੇ ਹੋਏ ਜੀਵ ਨੂੰ ਖਿੱਚ (ਧੂ) ਕੇ ਬਾਹਰ ਕੱਢ ਦੇਵੇ। ਇਸੇ ਸਵਾਲ ਦਾ ਜਵਾਬ ਪਿੱਛੇ ਦੱਸਿਆ ਗਿਆ ਹੈ।

ਗੁਰਮਤਿ ਦੇ ਧਾਰਨੀ, **ਦੇਹ ਧਾਰੀ** ਗੁਰੂ ਵਿੱਚ ਵਿਸ਼ਵਾਸ ਨਹੀਂ ਰੱਖਦੇ। ਇਸੇ ਲਈ ਗੁਰਬਾਣੀ ਵਿੱਚ **ਗਿਆਨ-ਗੁਰੂ, ਸ਼ਬਦ-ਗੁਰੂ, ਪਵਣ-ਗੁਰੂ** ਹੀ ਮੰਨਿਆ ਗਿਆ ਹੈ। ਕਹਿਣ ਦਾ ਭਾਵ ਇਹ ਹੈ ਕਿ ਗੁਰੂ ਮਾਇਆ ਰੂਪੀ ਨਹੀਂ ਹੁੰਦਾ, ਗੁਰੂ ਤਾਂ ਸਗੋਂ ਸਿੱਖ ਨੂੰ ਮਾਇਆ ਤੋਂ ਮੁਕਤ ਕਰਕੇ **ਗਿਆਨ ਗੁਰੂ ਸਰੂਪ** ਹੀ ਬਣਾ ਦਿੰਦਾ ਹੈ। ਦੇਹ-ਧਾਰੀ ਗੁਰੂ ਤਾਂ ਆਪ ਖੁਦ ਮਾਇਆ ਧਾਰੀ ਹੀ ਹੁੰਦੇ ਹਨ। ਦਸਮ ਗ੍ਰੰਥ ਅਨੁਸਾਰ:-

**ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥**
**ਨਮਸਕਾਰ ਤਿਸ ਹੀ ਕੋ ਹਮਾਰੀ॥ ਸਕਲ ਪ੍ਰਜਾ ਜਿਨ ਆਪ ਸਵਾਰੀ॥**
**ਸਿਵਕਨ ਕੋ ਸਿਵ ਗੁਨਸੁਖ ਦੀਓ॥ ਸਤ੍ਰੁਨ ਕੋ ਪਲ ਮੋਂ ਬਧ ਕੀਓ॥**
**ਘੱਟ ਘੱਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ॥**

ਇਨ੍ਹਾਂ ਪੰਗਤੀਆਂ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਗੁਰਬਾਣੀ ਵਿੱਚ **ਗੁਰੂ** ਤੋਂ ਕੀ ਮੁਰਾਦ ਹੈ। ਸਤਿਗੁਰੂ ਦੇ ਸਰੀਰਕ ਦਰਸ਼ਨਾਂ ਬਾਰੇ ਗੁਰਮਤਿ ਦਾ ਦ੍ਰਿਸ਼ਟੀਕੋਣ ਇਉਂ ਹੈ, **ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥ ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥** ਗੁਰਮਤਿ ਦਾ ਸਪੱਸ਼ਟ ਵਿਚਾਰ ਹੈ ਕਿ ਸਤਿਗੁਰੂ ਦਾ ਸਰੀਰ ਦੇਖਣ ਨਾਲ ਹੀ ਮੁਕਤੀ ਪ੍ਰਾਪਤੀ ਦੀ ਇੱਛਾ ਧਾਰ ਲੈਣੀ, ਮਨਮੁਖਾਂ ਵਾਲੀ ਧਾਰਨਾ ਹੈ। ਇਹ ਧਾਰਨਾ ਪੁਰਾਤਨ ਸਮਿਆਂ ਤੋਂ ਹੀ ਚਲੀ ਆਈ ਹੈ। ਭਾਵੇਂ ਗੁਰਮਤਿ ਵਿਚਾਰਧਾਰਾ ਸਭ ਤੋਂ ਪੁਰਾਤਨ ਵਿਚਾਰਧਾਰਾ ਹੈ ਪਰ ਇਸ ਵਿੱਚ ਕਦੇ ਵੀ ਸਰੀਰ (ਦੇਹ) ਨੂੰ ਸਰਵਉੱਚਤਾ ਨਹੀਂ ਦਿੱਤੀ ਗਈ। ਗੁਰਮਤਿ ਵਿਚਾਰਧਾਰਾ ਤਾਂ ਇਸ ਮਾਇਆ ਰੂਪੀ ਸਰੀਰ ਦਾ ਭਰਮ ਹੀ ਤੋੜਦੀ ਹੈ, ਪਰ ਬਾਕੀ ਦੀਆਂ ਸਾਰੀਆਂ ਮੱਤਾਂ **ਸਰੀਰ** ਨੂੰ ਹੀ ਗੁਰੂ ਮੰਨ ਲੈਂਦੀਆਂ ਹਨ ਅਤੇ ਫਿਰ ਇਸ ਤੋਂ ਅੱਗੇ, ਅਗਿਆਨਤਾ ਦੇ ਹਨ੍ਹੇਰੇ ਵਿੱਚ ਭਟਕ ਕੇ ਇਨ੍ਹਾਂ ਸਰੀਰਾਂ ਦੀਆਂ ਮੂਰਤੀਆਂ ਬਣਾ ਕੇ ਉਨ੍ਹਾਂ ਦੀ ਪੂਜਾ ਕਰਦੀਆਂ ਹਨ। ਗੁਰਮਤਿ ਨੇ ਹਰ ਸਮੇਂ ਇਸ ਧਾਰਨਾ ਦੀ ਮਿੱਥ ਨੂੰ ਤੋੜਨ ਦੇ ਉਪਰਾਲੇ ਕੀਤੇ ਹਨ। ਇਸੇ ਲਈ ਸੰਸਾਰ ਵਿੱਚ ਬ੍ਰਹਮ ਗਿਆਨੀਆਂ ਦਾ ਕੋਈ ਐਸਾ ਮੰਦਰ ਨਹੀਂ, ਜਿੱਥੇ ਉਨ੍ਹਾਂ ਦੀਆਂ ਮੂਰਤੀਆਂ ਦੀ ਪੂਜਾ ਹੁੰਦੀ ਹੋਵੇ। ਗੁਰੂ ਨਾਨਕ ਦੇਵ ਜੀ ਦੇ ਵੇਲੇ ਜਿੰਨੀਆਂ ਮੱਤਾਂ ਸੰਸਾਰ ਵਿੱਚ ਪ੍ਰਚੱਲਿਤ ਸਨ, ਉਨ੍ਹਾਂ ਵਿੱਚੋਂ ਕਿਸੇ ਦੀ ਵੀ ਵਿਚਾਰਧਾਰਾ ਸਤਿਗੁਰੂ ਜੀ ਨਾਲ ਮੇਲ ਨਹੀਂ ਸੀ ਖਾਂਦੀ। ਭਗਤਾਂ ਦੀ ਬਾਣੀ ਭਾਵੇਂ ਉਸ ਵੇਲੇ ਮੌਜੂਦ ਸੀ ਪਰ ਇਸ ਦੇ ਅਰਥ ਤਾਂ ਇਸ ਤਰ੍ਹਾਂ ਹੀ ਸਮਝੇ-ਸਮਝਾਏ ਜਾਂਦੇ ਸਨ, ਜਿਸ ਤਰ੍ਹਾਂ ਨਾਲ ਅੱਜ ਤੱਕ ਪਿੱਛਲੇ ਤਕਰੀਬਨ 250-300 ਸਾਲ ਤੋਂ ਸਮਝਾਉਣ ਦੀ ਸਾਜਿਸ਼ ਰਚੀ ਜਾਂਦੀ ਰਹੀ ਹੈ। ਜਿਸ ਕਰਕੇ ਗੁਰਮਤਿ ਦਾ ਸਹੀ ਦ੍ਰਿਸ਼ਟੀਕੋਣ ਸਮਝਣ ਲਈ ਅੱਜ ਸਿੱਖ ਸੰਗਤਾਂ ਵਿਆਕੁਲ ਹਨ।

ਗੱਲ ਜੋਗੀਆਂ ਦੇ ਉਸ ਪ੍ਰਸ਼ਨ ਤੋਂ ਚਲੀ ਸੀ ਜਿਸ ਵਿੱਚ ਜੋਗੀ ਸਤਿਗੁਰੂ ਜੀ ਨੂੰ ਉਨ੍ਹਾਂ ਦੇ ਗੁਰੂ ਦੇ ਨਾਉਂ ਬਾਰੇ ਪੁੱਛ ਰਹੇ ਸੀ। ਜਿਸ ਦਾ ਜਵਾਬ ਸਤਿਗੁਰੂ ਜੀ **ਸਬਦੁ ਗੁਰੂ ਸੁਰਤਿ ਧੁਨਿ ਚੇਲਾ** ਕਹਿ ਕੇ ਦੇ ਰਹੇ ਹਨ। ਉਨ੍ਹਾਂ ਦਾ ਭਾਵ ਹੈ ਕਿ ਗੁਰੂ ਤਾਂ ਗਿਆਨ ਨੂੰ ਹੀ ਕਿਹਾ ਜਾ ਸਕਦਾ ਹੈ, ਜਿਸ ਨਾਲ ਕਿ ਮਨ ਅੰਦਰਲਾ ਅਗਿਆਨ (ਅੰਧੇਰਾ) ਕੱਟ ਕੇ ਚਾਨਣ ਹੋ ਜਾਂਦਾ ਹੈ। ਪਰ ਬਿਨਾਂ ਉਪਦੇਸ਼ ਦੇ ਗਿਆਨ ਨਾ ਤਾਂ ਦਿੱਤਾ ਹੀ ਜਾ ਸਕਦਾ ਹੈ ਅਤੇ ਨਾ ਹੀ ਕੋਈ ਪ੍ਰਾਪਤ ਕਰ ਸਕਦਾ ਹੈ। ਉਪਦੇਸ਼ ਦੇਣ ਦਾ ਅਰਥ ਹੀ ਗਿਆਨ ਦੇਣਾ ਹੈ। ਇਸ ਲਈ ਸ਼ਬਦ (ਉਪਦੇਸ਼) ਨੂੰ ਹੀ ਸਰਗੁਣ ਸਰੂਪ ਗੁਰੂ ਮੰਨਿਆ ਗਿਆ ਹੈ ਕਿਉਂਕਿ **ਸ਼ਬਦ-ਸਰੂਪ** ਗਿਆਨ-ਗੁਰੂ ਦੀ ਦੇਹ, **ਵਾਯੂ-ਤੱਤ** ਮਾਇਆ ਰੂਪ ਹੁੰਦੀ ਹੈ, ਜੋ ਕਿ ਕੰਨਾਂ ਦੀ ਪਕੜ ਵਿੱਚ ਆਉਣ ਵਾਲੀ ਹੈ ਅਤੇ **ਟੇਪ-ਰਿਕਾਰਡ** ਵੀ ਕੀਤੀ ਜਾ ਸਕਦੀ ਹੈ। ਇਸ ਵਿੱਚ ਮਨੁੱਖੀ ਸਰੀਰ ਦਾ ਕੰਮ (ਸਹਿਯੋਗ) ਕੇਵਲ **ਜੰਤਰ** ਦੀ ਤਰ੍ਹਾਂ ਹੀ ਹੈ ਜਿਸ ਨਾਲ ਕਿ ਅਵਾਜ਼ ਪੈਦਾ ਕੀਤੀ ਜਾ ਸਕਦੀ ਹੈ ਜਾਂ ਸੁਣੀ ਜਾ ਸਕਦੀ ਹੈ। ਫੁਰਮਾਨ ਹੈ,

**ਕਬੀਰ ਜੋ ਹਮ ਜੰਤੁ ਬਜਾਵਤੇ ਟੂਟਿ ਗਈਂ ਸਭ ਤਾਰ॥**
**ਜੰਤੁ ਬਿਚਾਰਾ ਕਿਆ ਕਰੈ ਚਲੇ ਬਜਾਵਨਹਾਰ॥**

ਇਸ ਤੋਂ ਹਟਕੇ ਦੂਸਰਾ ਪੱਖ ਹੈ ਉਸ ਵੇਲੇ (ਸਿੱਖ) ਦਾ ਜਿਸ ਨੂੰ ਉਪਦੇਸ਼ ਕੀਤਾ ਜਾਂਦਾ ਹੈ ਜਾਂ ਜਿਸ ਨੇ ਉਪਦੇਸ਼ ਗ੍ਰਹਿਣ ਕਰਨਾ ਹੁੰਦਾ ਹੈ। ਉਪਦੇਸ਼ ਗ੍ਰਹਿਣ ਕਰਨ ਵੇਲੇ ਸੁਰਤ ਦੀ ਹੀ ਲੋੜ ਹੁੰਦੀ ਹੈ। ਕਿਉਂਕਿ ਸੁਰਤ ਦੀ ਅਣਹੋਂਦ (ਗ਼ੈਰ-ਹਾਜ਼ਰੀ) ਦੌਰਾਨ ਸਰੀਰ ਕਰਕੇ ਭਾਵੇਂ ਚੇਲਾ ਗੁਰੂ ਦੇ ਸਾਹਮਣੇ ਹਾਜ਼ਰ ਹੋਵੇ ਪਰ ਕੁੱਝ ਵੀ ਲਾਭ, ਉਪਦੇਸ਼ ਵਿੱਚੋਂ ਉਹ ਪ੍ਰਾਪਤ ਨਹੀਂ ਕਰ ਸਕਦਾ। ਇਸੇ ਲਈ ਸਤਿਗੁਰੂ ਜੀ ਇੱਥੇ (ਜੀਵ-ਆਤਮਾ) **ਸੁਰਤ ਨੂੰ ਚੇਲਾ** ਅਤੇ ਗਿਆਨ-ਸਰੂਪ ਸ਼ਬਦ ਨੂੰ **ਗੁਰੂ** ਆਖ ਰਹੇ ਹਨ। ਸੁਣਨ ਵੇਲੇ **ਸੁਰਤ** ਉਹ ਟੇਪ-ਰੂਪ ਹੈ ਜਿਸ ਵਿੱਚ ਸ਼ਬਦ ਰਿਕਾਰਡ ਹੁੰਦਾ ਹੈ, ਸਰੀਰ ਦਾ ਕੰਮ (ਰੋਲ) **ਟੇਪ ਰਿਕਾਰਡਰ** ਵੱਜੋਂ ਹੈ। ਇਸੇ ਲਈ ਗੁਰਮਤਿ ਵਿੱਚ **ਨਿਰਾਕਾਰ-ਗੁਰੂ** ਦਾ **ਨਿਰਾਕਾਰ-ਸੁਰਤ** ਨਾਲ ਗੁਰੂ ਚੇਲੇ ਵਾਲਾ ਰਿਸ਼ਤਾ ਹੈ, ਜਿਸ ਵਿੱਚ ਸਰੀਰਾਂ ਦੀ ਹੋਂਦ ਜੋ ਕਿ ਸਦੀਵੀ ਨਹੀਂ ਰਹਿ ਸਕਦੀ, ਨੂੰ ਅਹਿਮੀਅਤ ਹੀ ਨਹੀਂ ਦਿੱਤੀ ਗਈ। ਗੁਰਮਤਿ ਅਨੁਸਾਰ ਗੁਰੂ ਤੇ ਗੁਰਸਿੱਖ ਦਾ ਰਿਸ਼ਤਾ **ਸਦੀਵੀ** ਹੈ ਜਦਕਿ ਦੋਵਾਂ ਦੇ ਸਰੀਰ ਨਾਸ਼ਵੰਤ ਹਨ। ਇਹੀ ਉੱਤਰ ਸਤਿਗੁਰੂ ਜੀ ਨੇ ਜੋਗੀਆਂ ਨੂੰ ਦਿੱਤਾ ਕਿ ਗੁਰਮਤਿ ਮਾਰਗ ਅੰਦਰ ਉਪਦੇਸ਼ ਹੀ ਗੁਰੂ ਹੈ, ਭਾਵੇਂ ਕਿ ਉਹ ਲਿਖਤੀ ਰੂਪ ਵਿੱਚ ਜਾਂ ਬਾਣੀ ਰੂਪ ਵਿੱਚ ਰਿਕਾਰਡ ਕੀਤਾ ਹੋਇਆ ਵੀ ਕਿਉਂ ਨਾ ਹੋਵੇ, ਗੱਲ ਤਾਂ ਸਿਰਫ ਉਸ ਤੋਂ ਗਿਆਨ ਪ੍ਰਾਪਤੀ (ਸੋਝੀ ਮਿਲਣ) ਦੀ ਹੀ ਹੈ।

**ਅਕਥ ਕਥਾ ਲੇ ਰਹਉ ਨਿਰਾਲਾ।ਨਾਨਕ ਜੁਗਿ ਜੁਗਿ ਗੁਰ ਗੋਪਾਲਾ॥**

ਇਹ ਜੋਗੀਆਂ ਦੇ ਉਸ ਪ੍ਰਸ਼ਨ ਦਾ ਉੱਤਰ ਹੈ ਜਦੋਂ ਉਨ੍ਹਾਂ ਨੇ ਪੁੱਛਿਆ ਸੀ, **ਕਵਣ ਕਥਾ ਲੇ ਰਹਹੁ ਨਿਰਾਲੇ॥** ਨਿਰਾਲੇ ਰਹਿਣ ਦਾ ਅਰਥ ਹੁੰਦਾ ਹੈ, ਮਨ ਦਾ ਕਲਪਨਾ

ਰਹਿਤ ਹੋ ਕੇ ਸੰਸਾਰੀ ਖੇਡ ਤੋਂ ਵੱਖਰਾ ਹੋ ਕੇ **ਅਫੁਰ** ਅਵਸਥਾ ਵਿੱਚ ਟਿਕਿਆ ਰਹਿਣਾ। ਜੋਗੀ ਭਾਵੇਂ ਘਰ-ਬਾਰ ਛੱਡ ਕੇ ਜੰਗਲਾਂ ਵਿੱਚ ਰਹਿਣ ਨੂੰ ਹੀ **ਨਿਰਾਲੇ-ਰਹਿਣਾ** ਮੰਨਦੇ ਸਨ ਪਰ ਸਤਿਗੁਰੂ ਜੀ ਨੇ ਉਨ੍ਹਾਂ ਦੀ ਇਹ ਧਾਰਨਾ ਰੱਦ ਕਰ ਦਿੱਤੀ ਸੀ। ਇਸੇ ਲਈ ਜੋਗੀ ਇਹ ਪੁੱਛ ਰਹੇ ਹਨ ਕਿ ਵਿਚਾਰ ਵਿੱਚ ਡੁੱਬ ਕੇ ਤੁਸੀਂ ਸੰਸਾਰ ਤੋਂ ਅਲੱਗ ਥਲੱਗ ਕਿਵੇਂ ਰਹਿੰਦੇ ਹੋ।

ਹੁਣ ਇਹ ਗੱਲ ਸਪੱਸ਼ਟ ਹੋ ਗਈ ਕਿ ਜੋਗੀਆਂ ਨੇ ਆਪਣੀ ਸੁੰਨ ਸਮਾਧ ਦੀ ਵਿਧੀ ਨੂੰ ਆਪਣੇ ਆਪ ਹੀ ਰੱਦ ਕਰ ਦਿੱਤਾ ਕਿਉਂਕਿ ਉਨ੍ਹਾਂ ਨੇ ਇਹ ਮੰਨ ਲਿਆ ਕਿ ਜਿੰਨਾ ਚਿਰ ਕੋਈ ਕਥਾ ਵਾਰਤਾ ਪੜੀ ਸੁਣੀ ਜਾਂ ਵਿਚਾਰੀ ਜਾਂਦੀ ਹੈ, ਉਤਨਾ ਚਿਰ ਤੱਕ ਹੀ ਮਨ, **ਕਥਾ ਵਿੱਚ ਲੱਗਾ ਹੋਣ ਕਰਕੇ** ਕਲਪਨਾ ਰਹਿਤ ਰਹਿੰਦਾ ਹੈ। ਪਰ ਐਸੀ ਕਥਾ ਜੋਗੀਆਂ ਦੀ ਨਜ਼ਰ ਵਿੱਚ ਨਹੀਂ ਸੀ ਜਿਹੜੀ ਕਿ ਕਦੇ ਖਤਮ ਹੋਣ ਵਾਲੀ ਨਾ ਹੋਵੇ ਅਤੇ ਮਨ ਨੂੰ ਪੂਰੀ ਤਰ੍ਹਾਂ ਨਾਲ ਕਲਪਨਾ ਰਹਿਤ ਕਰ ਸਕੇ, ਮਨ ਦਾ ਪੂਰਾ ਧਿਆਨ ਆਪਣੇ ਵੱਲ ਖਿੱਚ ਕੇ ਰੱਖ ਸਕੇ। ਸਤਿਗੁਰੂ ਜੀ ਨੇ ਜਿਸ ਅਕਥ-ਕਥਾ ਦਾ ਜ਼ਿਕਰ ਕੀਤਾ ਹੈ, ਉਸ ਵਿੱਚ ਮਨ ਨੂੰ ਪੂਰੀ ਤਰ੍ਹਾਂ ਨਾਲ ਬੰਨ ਲੈਣ ਦੀ ਸ਼ਕਤੀ ਤਾਂ ਹੈ ਹੀ, ਸਗੋਂ ਇਸ ਕਥਾ ਦਾ ਕਥਨ ਕਰਦੇ-ਕਰਦੇ ਇਸ ਦਾ ਭੋਗ ਵੀ ਨਹੀਂ ਪਾਇਆ ਜਾ ਸਕਦਾ। ਭੋਗ ਤਾਂ ਉਸੇ ਕਥਾ ਦਾ ਪੈ ਸਕਦਾ ਹੈ ਜਿਸ ਕਥਾ ਦੇ ਪਾਤਰ ਹੀ ਖਤਮ ਹੋ ਗਏ ਹੋਣ। ਇਹ ਅਕਥ-ਕਥਾ ਤਾਂ ਪ੍ਰਮੇਸ਼ਰ ਦੀ ਐਸੀ ਕਥਾ ਹੈ ਜਿਸ ਨੂੰ ਕਥਨ ਕਰਦੇ-ਕਰਦੇ ਪਤਾ ਨਹੀਂ ਕਿੰਨੇ ਹੀ ਪ੍ਰਮੇਸ਼ਰ ਵਿੱਚ ਲੀਨ ਹੋ ਗਏ, ਪਰ ਇਹ ਕਥਾ ਅੱਗੇ ਦੀ ਅੱਗੇ ਚਲਦੀ ਹੀ ਜਾ ਰਹੀ ਹੈ, ਕਦੇ ਖਤਮ ਨਹੀਂ ਹੁੰਦੀ।

ਸਤਿਗੁਰੂ ਜੀ ਨੇ ਜੋਗੀਆਂ ਨੂੰ ਇਸ ਅਕਥ-ਕਥਾ ਦੀ ਵਿਚਾਰ ਵਿੱਚ ਲੱਗੇ ਰਹਿਣ ਕਰਕੇ ਸੰਸਾਰ ਵਿੱਚੋਂ **ਨਿਰਾਲੇ** ਰਹਿ ਸਕਣ ਦੀ ਵਿਧੀ ਦੱਸੀ। ਸਤਿਗੁਰੂ ਜੀ ਦਾ ਕਹਿਣਾ ਹੈ ਕਿ ਜਿਸ ਦੀ ਇਹ ਕਥਾ ਹੈ ਉਹ ਤਾਂ **ਗੁਰ ਗੋਪਾਲਾ** ਸਾਰੀ ਸ੍ਰਿਸ਼ਟੀ ਅੰਦਰ ਚਾਨਣ ਕਰਕੇ ਉਸ ਦੀ ਪਾਲਣਾ ਕਰਨ ਵਾਲਾ ਮੌਜੂਦ ਰਹਿੰਦਾ ਹੈ। ਇਸ ਲਈ ਉਸ ਦੀ ਕਥਾ ਜਿੰਨਾ ਚਿਰ ਉਹ ਆਪ ਹੈ, ਉਨਾਂ ਚਿਰ ਕਿਵੇਂ ਮੁੱਕ ਸਕਦੀ ਹੈ। ਜਿਸ ਨੇ ਉਸ ਇੱਕ ਪਾਰਬ੍ਰਹਮ ਦੇ ਉਪਦੇਸ਼ ਦੀ ਕਥਾ ਵਿਚਾਰ ਲਈ (ਸਮਝ ਲਈ), ਉਸ ਗੁਰਮੁਖ ਨੇ ਆਪਣੇ ਅੰਦਰ ਦੀ ਹਉਮੈ ਅਗਨੀ ਦਾ ਨਿਵਾਰਨ ਕਰ ਲਿਆ ਭਾਵ ਉਸ ਦੇ ਅੰਦਰ ਹਿਰਦੇ ਵਿੱਚ ਤਪਦਾ ਕੜਾਹਾ ਠੰਡਾ ਸੀਤਲ ਹੋ ਗਿਆ। ਫੁਰਮਾਨ ਹੈ,

**ਆਵਣ ਜਾਣੁ ਰਹਿਓ॥ ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ॥**
**(ਪੰਨਾ ੧੦੦੨)**



**ਮੈਣ ਕੇ ਦੰਤ ਕਿਉ ਖਾਈਐ ਸਾਰੁ॥ ਜਿਤੁ ਗਰਬੁ ਜਾਇ ਸੁ ਕਵਣੁ ਆਹਾਰੁ॥**
**ਹਿਵੈ ਕਾ ਘਰੁ ਮੰਦਰੁ ਅਗਨਿ ਪਿਰਾਹਨੁ॥ ਕਵਨ ਗੁਫਾ ਜਿਤੁ ਰਹੈ ਅਵਾਹਨੁ॥**
**ਇਤ ਉਤ ਕਿਸ ਕਉ ਜਾਣਿ ਸਮਾਵੈ॥ ਕਵਨ ਧਿਆਨੁ ਮਨੁ ਮਨਹਿ ਸਮਾਵੈ॥੪੫॥**

ਪਿਛਲੀਆਂ ਪੰਗਤੀਆਂ ਵਿੱਚ ਸਤਿਗੁਰੂ ਜੀ ਨੇ ਗੁਰਮਤਿ ਵਿਚਾਰਧਾਰਾ ਅਨੁਸਾਰ ਕਲਪਨਾ ਰਹਿਤ ਹੋ ਕੇ ਨਿਰੰਕਾਰ ਨਾਲ ਜੁੜ ਜਾਣ ਦੀ ਵਿਧੀ ਜੋਗੀਆਂ ਨੂੰ ਸਮਝਾਈ ਸੀ। ਜੋਗ ਮੱਤ ਅਨੁਸਾਰ ਮਨ ਦਾ ਕਲਪਨਾ ਰਹਿਤ ਹੋ ਜਾਣਾ ਆਖਰੀ ਮੰਜ਼ਿਲ ਮੰਨੀ ਗਈ ਹੈ, ਪਰ ਕਲਪਨਾ ਰਹਿਤ ਹੋਣ ਲਈ ਜਾਂ ਇਉਂ ਕਹਿ ਲਉ ਕਿ ਮਨ ਨੂੰ ਸੁੰਨ ਅਵਸਥਾ ਵਿੱਚ ਟਿਕਾ ਲੈਣ ਦੀ ਵਿਧੀ ਜਿਹੜੀ ਜੋਗੀਆਂ ਨੇ ਅਪਣਾਈ, ਉਹ ਠੀਕ ਨਹੀਂ ਸੀ। ਇਸੇ ਲਈ ਉਸ ਵਿਧੀ ਤੋਂ ਪ੍ਰਾਪਤ ਹੋਣ ਵਾਲੇ ਸਿੱਟੇ ਸਰੀਰਕ ਗਿਆਨ ਤੱਕ ਹੀ ਸੀਮਿਤ ਰਹੇ। ਮਨ ਸੁੰਨ ਹੋਣ ਦੀ ਬਜਾਇ ਸਰੀਰਕ ਗਿਆਨ ਹਾਸਿਲ ਕਰਦਾ ਰਿਹਾ। ਮਨ ਆਪਣੇ ਆਪ ਨੂੰ ਨਹੀਂ ਜਾਣ ਸਕਿਆ ਅਤੇ ਨਾ ਹੀ ਆਤਮਿਕ ਜੋਤਿ ਨੂੰ ਸਮਝ ਲੈਣ ਦੀ ਕੋਸ਼ਿਸ਼ ਹੀ ਕੀਤੀ ਗਈ। ਸਰੀਰਕ ਗਿਆਨ ਹਾਸਿਲ ਕਰਕੇ ਹੀ ਜੋਗੀ ਸਿੱਧੀ ਪ੍ਰਾਪਤ ਕਰ ਲੈਣ ਦਾ ਭਰਮ ਪਾਲਦੇ ਰਹੇ। ਸਿੱਟੇ ਵੱਜੋਂ ਹੰਕਾਰ ਅਤੇ ਕ੍ਰੋਧ ਨੂੰ ਹੀ ਬਲ ਮਿਲਦਾ ਰਿਹਾ। ਪ੍ਰਮੇਸ਼ਰ ਦੇ ਮਿਲਾਪ ਦਾ ਰਸਤਾ ਭਰਮ ਦੇ ਗੂੜ੍ਹੇ ਹਨ੍ਹੇਰੇ ਵਿੱਚ ਗੁਆਚ ਗਿਆ। ਜਿਸ ਦੀ ਤਲਾਸ਼ ਵਿੱਚ ਜੋਗੀ ਜੰਗਲਾਂ ਵਿੱਚ ਅਤੇ ਤੀਰਥਾਂ ਉੱਤੇ ਘੁੰਮਦੇ ਰਹੇ। ਤੀਰਥਾਂ ਉੱਤੇ ਅਤੇ ਜੰਗਲਾਂ ਵਿੱਚ ਘੁੰਮਣ ਦਾ ਅਰਥ ਕੇਵਲ ਇਹੋ ਹੀ ਹੁੰਦਾ ਹੈ ਕਿ ਕੋਈ ਐਸਾ ਗੁਰਮੁਖ ਮਿਲ ਜਾਵੇ, ਜਿਸ ਤੋਂ **ਹਰਿ ਕੇ ਮਾਰਗ** ਦਾ ਕੋਈ ਥਹੁ ਪਤਾ ਮਿਲ ਸਕੇ। ਇਹੀ ਇਸ਼ਾਰਾ ਸਤਿਗੁਰੂ ਜੀ ਨੇ ਜੋਗੀਆਂ ਨੂੰ ਕੀਤਾ ਸੀ ਜਦੋਂ ਜੋਗੀਆਂ ਨੇ ਇਹ ਪੁੱਛਿਆ ਸੀ **ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ॥** ਸਤਿਗੁਰੂ ਜੀ ਦਾ ਭਾਵ ਇਹ ਸੀ ਕਿ ਜਦੋਂ ਮਨ ਅੰਦਰ ਨਾਮੁ ਦੀ (ਪ੍ਰਮੇਸ਼ਰ) ਦੇ ਮਿਲਾਪ ਦੀ ਤਾਂਘ ਜਾਗ ਪਵੇ ਤਾਂ ਫਿਰ ਘਰ ਛੱਡ ਕੇ ਬਾਹਰ ਕਿਸੇ ਐਸੇ ਗੁਰਮੁਖ ਦੀ ਤਲਾਸ਼ ਵਿੱਚ ਨਿਕਲਣਾ ਚਾਹੀਦਾ ਹੈ, ਜਿਹੜਾ ਸਾਨੂੰ ਪ੍ਰਮੇਸ਼ਰ ਦੇ ਮਿਲਣ ਦਾ ਰਸਤਾ ਦੱਸ ਦੇਵੇ ਅਤੇ ਪ੍ਰਮੇਸ਼ਰ ਨਾਲ ਮੇਲ ਕਰਾ ਦੇਵੇ, ਪਰ ਐਵੇਂ ਹੀ ਜੰਗਲਾਂ ਵਿੱਚ ਘੁੰਮਦੇ ਰਹਿਣਾ ਜਾਂ ਤੀਰਥਾਂ ਤੇ ਇਸ਼ਨਾਨ ਕਰਨ ਨਾਲ ਹੀ ਮੁਕਤੀ ਪ੍ਰਾਪਤੀ ਦੀ ਆਸ ਰੱਖ ਲੈਣਾ ਵਿਅਰਥ ਹੈ।

ਪਿਛਲੀ ਸਾਰੀ ਵਾਰਤਾਲਾਪ ਦੇ ਸਿੱਟੇ ਵੱਜੋਂ ਹੁਣ ਜੋਗੀ ਪੂਰੀ ਤਰ੍ਹਾਂ ਨਾਲ ਸਤਿਗੁਰੂ ਜੀ ਦੀ ਵਿਚਾਰਧਾਰਾ ਨਾਲ ਸਹਿਮਤ ਲੱਗਦੇ ਹਨ। ਪਰ ਫਿਰ ਵੀ ਪਿਛਲੀਆਂ ਕੁੱਝ ਬੁਝਾਰਤਾਂ ਜਿਨ੍ਹਾਂ ਨੇ ਜੋਗੀਆਂ ਨੂੰ ਭੰਬਲ-ਭੂਸੇ ਵਿੱਚ ਪਾਇਆ ਹੋਇਆ ਸੀ, ਦਾ ਸਮਾਧਾਨ ਸਤਿਗੁਰੂ ਜੀ ਪਾਸੋਂ ਕਰਵਾ ਰਹੇ ਹਨ। ਜੋਗੀਆਂ ਨੇ ਸੁਣਿਆ ਹੋਇਆ ਸੀ ਕਿ ਸਾਰ ਨੂੰ ਖਾਣ ਲਈ **ਮੈਣ ਕੇ ਦੰਤ** (ਮੋਮ ਦੇ ਦੰਦ) ਦੀ ਲੋੜ ਹੁੰਦੀ ਹੈ, ਦੂਸਰੇ ਲਫਜ਼ਾਂ ਵਿੱਚ **ਮੈਣ ਕੇ ਦੰਤ** ਹੀ ਸਾਰ ਖਾਣ ਲਈ ਸਮਰੱਥ ਹੁੰਦੇ ਹਨ। ਪਰੰਤੂ ਜੋਗੀ ਲਫਜ਼ **ਮੈਣ** ਦਾ ਅਰਥ ਸੰਸਾਰੀ ਭਾਸ਼ਾ ਵਿਚਲਾ ਹੀ ਸਮਝਦੇ ਸਨ ਅਤੇ ਇਸੇ ਤਰ੍ਹਾਂ ਦੂਸਰੇ ਲਫਜ਼ **ਸਾਰ** ਦਾ ਅਰਥ ਵੀ ਸੰਸਾਰੀ ਭਾਸ਼ਾ ਵਾਲਾ ਹੀ ਕਰਦੇ ਸਨ। ਸੰਸਾਰੀ ਭਾਸ਼ਾ ਵਿੱਚ ਉਂਝ ਤਾਂ **ਸਾਰ** ਕਈ

ਪ੍ਰਕਾਰ ਦੇ ਅਰਥ ਰੱਖਦਾ ਹੈ, ਪਰ ਇੱਕ ਅਰਥ ਇਸ ਦਾ **ਲੋਹਾ** ਵੀ ਮੰਨਿਆ ਗਿਆ ਹੈ। ਹਾਲਾਂਕਿ **ਸਾਰ** ਦਾ ਅਰਥ ਲੋਹਾ ਹੋ ਹੀ ਨਹੀਂ ਸਕਦਾ ਪਰ ਕਾਸ਼ੀ-ਮੱਤ ਵਾਲੇ ਵਿਦਵਾਨਾਂ ਨੇ **ਸਾਰ** ਲਫਜ਼ ਦਾ ਅਰਥ ਲੋਹਾ ਕਿਉਂ ਮੰਨ ਲਿਆ, ਇਸ ਬਾਰੇ ਉਨ੍ਹਾਂ ਦੇ ਭੁਲੇਖੇ ਦਾ ਕਾਰਨ ਹੈ ਕਿ ਬੇਦ-ਬਾਣੀ ਵਿੱਚ **ਚੰਡੀ** (ਸਬੁੱਧ) ਦਾ ਸਰੂਪ ਗਿਆਨ-ਖੜਗ ਵੱਜੋਂ ਮੰਨਿਆ ਗਿਆ ਹੈ। ਗਿਆਨ-ਖੜਗ, **ਤੱਤ ਗਿਆਨ** ਜਾਂ **ਸਾਰ-ਗਿਆਨ** ਸਰੂਪਣੀ ਹੁੰਦੀ ਹੈ। ਫੁਰਮਾਨ ਹੈ,

**ਸਚ ਕੀ ਕਾਤੀ ਸਚੁ ਸਭੁ ਸਾਰੁ॥ ਘਾੜਤ ਤਿਸ ਕੀ ਅਪਰ ਅਪਾਰ॥**
**ਸਬਦੇ ਸਾਣ ਰਖਾਈ ਲਾਇ॥ ਗੁਣ ਕੀ ਥੇਕੈ ਵਿਚਿ ਸਮਾਇ॥**

ਭਾਵ ਕਿ ਸੱਚ-ਰੂਪੀ ਕਾਤੀ (ਤਲਵਾਰ) ਜਿਸ ਨੂੰ ਸੱਚ-ਰੂਪੀ **ਸਾਰ** ਹੀ ਲੱਗਿਆ ਹੋਇਆ ਹੈ ਉਹ ਤੱਤ ਗਿਆਨ ਸਰੂਪ ਤਲਵਾਰ (ਬੁੱਧੀ) ਹੈ, ਜਿਹੜੀ ਹਰ ਇੱਕ ਕਿਸਮ ਦੇ ਭਰਮ ਗਿਆਨ ਨੂੰ ਕੱਟ ਦੇਣ ਦੀ ਸਮਰੱਥਾ ਰੱਖਦੀ ਹੈ। ਸੌਖੇ ਲਫਜ਼ਾਂ ਵਿੱਚ **ਸੱਚ ਕੀ ਕਾਤੀ** ਉਹ ਭਗਾਉਤੀ (ਗੁਰਮਤਿ) ਹੈ ਜਿਹੜੀ ਪ੍ਰਮੇਸ਼ਰ ਦੀ ਆਪਣੀ ਮੱਤ (ਗੁਰਮਤਿ) ਹਰ ਕਿਸਮ ਦੀ ਮਨਮੱਤ ਵਿਚਲੀ ਕਮੀ ਨੂੰ ਦੂਰ ਕਰ ਦੇਣ ਦੇ ਸਮਰੱਥ ਹੈ। ਜਿਸ ਮੱਤ ਦੇ ਧਾਰਨੀਆਂ ਕੋਲੋਂ ਪ੍ਰਮੇਸ਼ਰ ਦਾ ਰਸਤਾ, ਅਗਿਆਨਤਾ ਦੇ ਧੂੰਏਂ ਵਿੱਚ ਰੁਲ ਗਿਆ ਹੋਵੇ ਤਾਂ ਉਹ ਇਸ **ਗੁਰਮਤਿ** ਤੋਂ ਅਗਵਾਈ ਲੈ ਕੇ ਸੱਚ ਦਾ ਰਸਤਾ ਪ੍ਰਾਪਤ ਕਰ ਸਕਦਾ ਹੈ। ਗੁਰਮਤਿ ਆਪਣੇ ਆਪ ਵਿੱਚ ਹੀ ਰਹਿ ਕੇ ਸਚੁ ਮਾਰਗ ਦਾ ਨਕਸ਼ਾ ਹੈ, ਜਿਸ ਦੇ ਦਰਸ਼ਨ (ਸਮਝਣ) ਨਾਲ ਸਚੁ-ਖੰਡ ਦਾ ਰਸਤਾ ਸਾਫ਼ ਦਿਖਾਈ ਦੇਣ ਲੱਗਦਾ ਹੈ।

**ਇਸ ਸਚੁ ਕੀ ਕਾਤੀ** ਵਿੱਚ ਲੱਗਿਆ ਹੋਇਆ **ਸਾਰ'** ਲੋਹਾ ਇਸ ਕਰਕੇ ਮੰਨ ਲਿਆ ਗਿਆ ਕਿ **ਤਲਵਾਰ** ਸੰਸਾਰ ਵਿੱਚ ਲੋਹੇ ਤੋਂ ਹੀ ਬਣਦੀ ਹੈ। ਸੰਸਾਰੀ ਭਾਸ਼ਾ ਦੇ ਵਿਦਵਾਨਾਂ ਨੇ ਜ਼ਬਰਦਸਤੀ ਇਸ **ਸਾਰ** ਲਫਜ਼ ਦਾ ਅਰਥ ਇੱਥੇ ਲੋਹਾ ਹੀ ਕਰ ਲਿਆ। ਗੁਰਮਤਿ ਵਿੱਚ ਕਿਸੇ ਲੋਹੇ ਦੀ ਤਲਵਾਰ ਦਾ ਜ਼ਿਕਰ ਕਿਵੇਂ ਆ ਸਕਦਾ ਹੈ। ਗੁਰਮਤਿ ਵਿੱਚ **ਸਚੁ ਕੀ ਕਾਤੀ** ਉਸ ਤਲਵਾਰ ਦਾ ਨਾਉਂ ਹੈ ਜਿਸ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣੇ ਮਨ ਨੂੰ ਜਿੱਤਣ ਲਈ ਵਰਤਿਆ। ਜਿਵੇਂ ਉਹ ਫੁਰਮਾਉਂਦੇ ਹਨ :

**ਕਾਮੁ ਕ੍ਰੋਧੁ ਅਹੰਕਾਰ ਨਿਵਾਰੇ॥ ਤਸਕਰ ਪੰਚ ਸ਼ਬਦਿ ਸੰਘਾਰੇ॥**
**ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ॥ (੧੦੨੨)**

**ਗਿਆਨ ਖੜਗੁ ਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ॥ (੧੦੨੨)**
**ਗਿਆਨ ਖੜਗ ਪੰਚ ਦੂਤ ਸੰਘਾਰੇ ਗੁਰਮਤਿ ਜਾਗੈ ਸੋਇ॥**

**ਨਾਮ ਰਤਨੁ ਪਰਗਾਸਿਆ ਮਨੁ ਤਨੁ ਨਿਰਮਲੁ ਹੋਇ॥ (੧੪੧੪)**

ਭਗਤਾਂ ਜਾਂ ਗੁਰੂ ਸਾਹਿਬਾਨਾ ਨੇ ਕਦੇ ਸੰਸਾਰੀ ਰਾਜ ਲਈ ਲੜਾਈ ਲੜੀ ਹੋਵੇ ਇਹ ਹੋ ਨਹੀਂ ਸਕਦਾ। ਸੰਸਾਰੀ ਲੜਾਈ ਲੜਨ ਵਾਲੇ ਨੀਵੀਂ ਪੱਧਰ ਦੇ ਮਾਇਆਧਾਰੀ ਲੋਕ, ਸੰਸਾਰੀ ਜੀਵ ਹੁੰਦੇ ਹਨ। ਜੇ ਕਿਸੇ ਗੁਰੂ ਸਾਹਿਬਾਨ ਨੂੰ ਕੋਈ ਜੰਗ ਲੜਨੀ ਵੀ ਪਈ ਤਾਂ

ਉਹ ਸਿਰਫ ਸੱਚ ਦੀ ਰੱਖਿਆ ਵਾਸਤੇ ਹੀ ਸੀ, ਉਹ ਇਸ ਤਰ੍ਹਾਂ ਕਿ ਜਦੋਂ ਹਕੂਮਤ ਸੱਚ ਦੀ ਗੱਲ ਕਰਨ ਵਾਲੇ ਤੋਂ ਔਖੀ ਹੋ ਜਾਵੇ, ਫਿਰ ਉਹ ਕਈ ਕਿਸਮ ਦੀਆਂ ਸ਼ਾਤਰਾਨਾ ਚਾਲਾਂ ਚੱਲ ਕੇ ਸੱਚ ਦਾ ਮੂੰਹ ਬੰਦ ਕਰਨ ਦੀ ਕੋਸ਼ਿਸ਼ ਕਰਿਆ ਕਰਦੀ ਹੈ। ਸੱਚ ਦਾ ਮੂੰਹ ਬੰਦ ਕਰਨ ਵਾਲੇ ਨਾਲ ਜੂਝ ਜਾਣਾ ਮਰਦਾਂ ਦਾ ਕੰਮ ਹੁੰਦਾ ਹੈ, ਪਰ ਝੂਠ ਨਾਲ ਝੂਠ ਲੜ ਮਰ ਕੇ ਕੋਈ ਜਿੱਡਾ ਮਰਜ਼ੀ ਆਪਣੇ ਆਪ ਵਿੱਚ ਵੱਡਾ ਮਰਦ ਬਣਿਆ ਫਿਰੇ ਗੁਰਮਤਿ ਦੀ ਦ੍ਰਿਸ਼ਟੀ ਵਿੱਚ, ਉਹ ਉਸ ਦਾ **ਹੰਕਾਰ** ਹੀ ਹੁੰਦਾ ਹੈ।

ਇਸੇ ਲਈ ਦਸ਼ਮ ਪਾਤਸ਼ਾਹ ਨੇ ਇਹ ਸਾਫ਼ ਆਖ ਦਿੱਤਾ ਸੀ ਕਿ **ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥** ਪਰ ਜਿਹੜੇ ਲੋਕ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੇਸ਼ ਅਤੇ ਕੌਮ ਤੱਕ ਹੀ ਸੀਮਿਤ ਕਰ ਦਿੰਦੇ ਹਨ, ਉਨ੍ਹਾਂ ਦੀ ਸੋਚ ਅਤਿ ਨੀਵੀਂ ਪੱਧਰ ਦੀ ਹੈ। ਉਨ੍ਹਾਂ ਲੋਕਾਂ ਨੂੰ ਸਤਿਗੁਰੂ ਜੀ ਦੇ **ਸਮ-ਦ੍ਰਿਸ਼ਟੇਤਾ** ਹੋਣ ਤੇ ਸ਼ੱਕ ਹੈ। ਕਿਉਂਕਿ ਉਹ ਦਸ਼ਮ ਪਾਤਸ਼ਾਹ ਨੂੰ ਦੇਸ਼ ਅਤੇ ਕੌਮ ਲਈ ਹੀ ਲੜਦੇ ਦੇਖ ਰਹੇ ਹਨ। ਇੰਨੀ ਨੀਵੀਂ ਪੱਧਰ ਤੇ ਖੜੋਕੇ **ਮਹਾਂਪੁਰਸ਼ਾਂ**, **ਗੁਰੂਆਂ** ਬਾਰੇ ਕੁੱਝ ਕਹਿਣਾ ਸਿਆਣਪ ਨਹੀਂ ਕਿਉਂਕਿ ਇਸ ਤਰ੍ਹਾਂ ਦੀਆਂ ਗੱਲਾਂ ਨਾਲ ਸਤਿਗੁਰੂ ਜੀ ਦੀ ਮਹਾਨਤਾ ਘੱਟਦੀ ਹੈ ਅਤੇ ਬਹੁਤ ਸਾਰੇ ਭੁਲੇਖੇ ਪੈਦਾ ਹੋ ਜਾਂਦੇ ਹਨ।

ਮੁੱਕਦੀ ਗੱਲ ਸੰਸਾਰੀ ਲੋਕਾਂ ਦੀ, ਸੰਸਾਰੀ ਸੋਚ ਨੇ **ਸੱਚ ਕੀ ਕਾਤੀ** ਨੂੰ ਲੋਹੇ ਦੀ ਕ੍ਰਿਪਾਨ (ਤਲਵਾਰ) ਸਮਝ ਲਿਆ। ਫਿਰ ਤਾਂ ਉਸ ਨੂੰ ਲੱਗਣ ਵਾਲੇ **ਸਾਰ** ਦਾ ਅਰਥ ਲੋਹਾ ਹੀ ਕਰ ਲੈਣਾ ਉਨ੍ਹਾਂ ਦੀ ਅਕਲ ਦੀ ਮਜਬੂਰੀ ਸੀ। ਇਸ ਤਰੀਕੇ ਨਾਲ ਇਹ ਰਸਤਾ ਗੁਰਮਤਿ ਨਾਲੋਂ ਭਟਕ ਕੇ ਮਾਇਆ ਨਾਲ ਜੁੜ ਗਿਆ। ਗੁਰਮਤਿ ਇਨ੍ਹਾਂ ਮਾਇਆ ਧਾਰੀਆਂ ਨੂੰ ਮਨਮੁਖ ਮੰਨ ਕੇ ਉਪਦੇਸ਼ ਦੇ ਰਹੀ ਹੈ। ਜਿਸ ਵਿੱਚ ਅਮੁੱਲ ਗੁਣਾਂ ਦਾ ਅਮੁੱਲ ਵਾਪਾਰ ਹੁੰਦਾ ਹੈ। ਇਸ ਵਿਚਾਰਧਾਰਾ ਦੇ ਧਾਰਨੀਆਂ ਦੀ ਆਪਣੀ **ਗੁਰਮੁਖੀ ਭਾਸ਼ਾ**, ਗੁਰਬਾਣੀ ਦੀ ਭਾਸ਼ਾ ਆਪਣੇ ਆਪ ਵਿੱਚ ਇੱਕ ਨਿਆਰੀ ਭਾਸ਼ਾ ਹੈ ਜੋ ਪੂਰਨ ਗੁਰੂ ਦਾ ਪੂਰਨ ਗਿਆਨ ਕਰਾ ਦੇਣ ਵਿੱਚ ਸਮਰੱਥ ਹੈ ਤੇ ਇਸ ਭਾਸ਼ਾ ਦੀ ਜਾਣਕਾਰੀ ਵੀ ਇਸ ਭਾਸ਼ਾ ਵਿੱਚ ਹੀ ਕਰਵਾਈ ਗਈ ਹੈ। ਇਸ ਭਾਸ਼ਾ ਅਨੁਸਾਰ **ਪ੍ਰਮੁਦ ਕਰਨ ਸਭ ਭੈਅ ਹਰਨ ਨਾਮੁ ਚੰਡਿਕਾ ਜਾਸੁ॥ ਰਚੋਂ ਚਰਿਤ੍ਰ ਬਚਿਤ੍ਰ ਤੁਅ ਕਰੋ ਸਬੁਧਿ ਪ੍ਰਕਾਸ॥** ਇੱਥੇ ਚੰਡੀ ਦਾ ਅਰਥ ਸਤਿਗੁਰੂ ਜੀ ਮਨ ਵਿੱਚ ਬਿਗਾਸ ਪੈਦਾ ਕਰਨ ਵਾਲੀ ਅਤੇ ਹਰ ਪ੍ਰਕਾਰ ਦੇ ਭੈਅ ਦਾ ਨਾਸ਼ ਕਰਕੇ ਨਿਰਭੈ ਪਦ ਦੀ ਪ੍ਰਾਪਤੀ ਕਰਵਾ ਦੇਣ ਵਾਲੀ ਆਖਦੇ ਹਨ। ਉਨ੍ਹਾਂ ਦਾ ਸਾਫ਼ ਇਸ਼ਾਰਾ **ਗੁਰਮਤਿ** ਵੱਲ ਹੈ। ਇਹ ਨਿਰਾਕਾਰ ਦੀ ਨਿਰਾਕਾਰੀ ਸ਼ਕਤੀ **ਕਾਤੀ** ਸਬੁਧ ਹੀ ਹੈ, ਜਿਸ ਦੇ ਪ੍ਰਗਟ ਹੋਣ ਨਾਲ ਅੰਦਰਲੇ ਵਿਕਾਰਾਂ ਨੂੰ ਜਿੱਤ ਕੇ ਇਸ ਭਵ-ਸਾਗਰ ਨੂੰ ਸੁੱਖ ਸਗਾਰ ਵਿੱਚ ਬਦਲ ਲੈਣਾ ਹੈ। ਇਸੇ ਗਿਆਨ-ਖੜਗ ਨੂੰ ਪ੍ਰਾਪਤ ਕਰਕੇ ਗੁਰੂ ਨਾਨਕ ਦੇਵ ਜੀ ਨੇ ਚਾਰੇ-ਕੁੰਟਾਂ ਨੂੰ ਸਚੁ ਦੇ ਨਿਸ਼ਾਨ ਅੱਗੇ ਝੁਕਾਇਆ। ਇਹੀ ਗਿਆਨ ਖੜਗ **ਪੀਰੀ ਦੀ ਤਲਵਾਰ** ਗੁਰੂ

ਅੰਗਦ ਦੇਵ ਜੀ ਨੂੰ ਬਖਸ਼ ਕੇ ਗੁਰੂ ਪਦ ਵੱਜੋਂ ਨਿਵਾਜਿਆ। ਜੋ ਇਸ ਫੁਰਮਾਨ ਤੋਂ ਸਿੱਧ ਹੁੰਦਾ ਹੈ,

**ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥**
**ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥**
**ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥**
**ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥**
**ਸਹਿ ਟਿਕਾ ਦਿਤੋਸੁ ਜੀਵਦੈ॥ (ਪੰਨਾ ੯੬੬)**

ਸਪੱਸ਼ਟ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ **ਗਿਆਨ-ਖੜਗ**, **ਗੁਰ ਆਤਮ ਦੇਵ ਦੀ ਮੱਤ**, **ਗੁਰਮਤਿ** ਜਿਹੜੀ ਕੀ ਜੀਅ (ਜੀਵ) ਵਾਸਤੇ ਉਸ ਦੀ ਕਾਇਆ ਹੀ ਪਲਟ ਦੇਣ ਵਾਲੀ ਹੁੰਦੀ ਹੈ ਦਿੱਤੀ। ਉਹ ਸੁਰਤ, ਮੱਤ, ਬੁੱਧ, ਮਨ ਸਾਰਿਆਂ ਨੂੰ ਹੀ ਘੜ ਕੇ ਬਦਲ ਦਿੰਦੀ ਹੈ। ਇਹ ਨਿਰਾਕਾਰੀ ਗਿਆਨ ਖੜਗ, ਨਿਰਾਕਾਰੀ ਜੀਵ ਦੀ **ਆਤਮ ਕੀ ਰਹਤ** ਹੈ, ਜਿਸ ਨੂੰ ਕਿ ਦਰਗਾਹ ਵਿੱਚ (ਨਿਰਾਕਾਰ ਦੇ ਦੇਸ਼ ਵਿੱਚ) ਗੁਰਮੁਖ ਪਹਿਨ ਕੇ ਰੱਖਦੇ ਹਨ।

ਇੱਥੇ ਇੰਨੀ ਲੰਮੀ ਵਿਚਾਰ ਕਰਨ ਤੋਂ ਭਾਵ ਸੀ ਕਿ ਗੁਰਬਾਣੀ ਵਿੱਚ ਆਈ **ਗਿਆਨ-ਖੜਗ** ਅੱਜ ਖਾਲਸੇ ਦੀ ਪਕੜ ਤੋਂ ਅਲੋਪ ਹੋ ਗਈ ਲੱਗਦੀ ਹੈ। ਇਸੇ ਕਰਕੇ ਭਰਮ ਗਿਆਨੀਆਂ ਨੇ ਅਤੇ ਇਤਿਹਾਸਕਾਰਾਂ ਨੇ ਬਹੁਤ ਸਾਰੇ ਟਪਲੇ ਖਾਧੇ ਹੋਏ ਹਨ। ਜੇ ਸਤਿਗੁਰੂ ਜੀ ਜੋਗੀਆਂ ਨੂੰ ਪੰਡਿਤਾਂ ਨੂੰ ਜਾਂ ਕਾਜ਼ੀਆਂ ਨੂੰ ਭਾਵ ਅਨ-ਮੱਤੀਆਂ ਨੂੰ ਉਨ੍ਹਾਂ ਦੇ ਭੇਖ ਨਾਲ ਜੁੜੇ ਹੋਏ **ਚਿਨ੍ਹਾਂ** ਦਾ ਦੂਸਰਾ ਸਾਰਥਕ ਰੂਪ ਦਿਖਾ ਰਹੇ ਹਨ ਤਾਂ ਉਹ ਆਪ ਆਪਣੇ ਸਿੱਖਾਂ ਨੂੰ ਮਾਇਆ ਰੂਪੀ **ਚਿਨ੍ਹਾਂ** ਨਾਲ ਹੀ ਜੁੜ ਜਾਣ ਦਾ ਉਪਦੇਸ਼ ਕਿਵੇਂ ਕਰ ਸਕਦੇ ਸਨ। ਗੁਰਮਤਿ ਦਾ ਇਕੱਲੇ (ਖਾਲੀ) ਭੇਖ ਵਿੱਚ ਕੋਈ ਵਿਸ਼ਵਾਸ ਨਹੀਂ। ਭੇਖ ਤਾਂ ਸਰੀਰ ਤੱਕ ਹੀ ਮਹਿਦੂਦ ਹੁੰਦਾ ਹੈ। ਕੋਈ ਭੇਖ ਐਸਾ ਨਹੀਂ ਹੋ ਸਕਦਾ ਜਿਸ ਦੇ ਮਹਿਜ਼ ਧਾਰਨ ਕਰਨ ਨਾਲ ਹੀ ਇਹ ਭਵ-ਸਾਗਰ ਪਾਰ ਕੀਤਾ ਜਾ ਸਕੇ।

ਜੋਗੀਆਂ ਨੇ ਲਫਜ਼ਾਂ ਦੇ ਗਲਤ ਅਰਥ ਸਮਝ ਕੇ ਉਲਝਣ ਖੜੀ ਕੀਤੀ ਹੋਈ ਸੀ। ਇਸੇ ਲਈ ਉਨ੍ਹਾਂ ਨੇ ਪੁੱਛਿਆ ਕਿ ਕੋਈ ਐਸੀ ਖੁਰਾਕ ਦੱਸੋ ਜਿਸ ਨਾਲ ਹੰਕਾਰ ਖਤਮ ਹੋ ਜਾਵੇ। ਜਿਸ ਹਿਰਦੇ ਘਰ ਵਿੱਚ ਅੱਗ ਬਲਦੀ ਹੈ, ਉਹ ਠੰਡਾ (ਸ਼ੀਤਲ) ਕਿਵੇਂ ਹੋਵੇ। ਐਸੀ ਗੁਫਾ ਵੀ ਕੋਈ ਦੱਸੋ ਜਿੱਥੇ ਅਸੀਂ ਜੰਮਣ-ਮਰਨ ਤੋਂ ਬਚਣ ਲਈ ਲੁਕ ਜਾਈਏ। ਕੀ ਚੀਜ਼ ਜਾਣ ਕੇ ਜੀਵਨ-ਮੁਕਤ ਅਵਸਥਾ ਪ੍ਰਾਪਤ ਕੀਤੀ ਜਾ ਸਕਦੀ ਹੈ। ਕਿਸ ਚੀਜ਼ ਦਾ ਧਿਆਨ ਕਰੀਏ ਕਿ ਮਨ ਆਪਣੇ ਅੰਦਰ ਹੀ ਸਮਾਅ ਜਾਵੇ। ਜੈਸਾ ਕਿ ਤੁਸੀਂ ਆਪਣੀ ਮੱਤ ਅਨੁਸਾਰ ਇਦਾਂ ਸਭ ਕੁੱਝ ਹੋ ਜਾਣਾ ਮੰਨਦੇ ਹੋ। ਸਰੀਰ ਨਾਲ ਜੁੜੇ ਹੋਏ ਜੋਗੀ ਨਿਰਾਕਾਰੀ ਬਾਣੀ ਦੇ ਅਰਥ ਸੰਸਾਰ ਵਿੱਚੋਂ ਲੱਭਦੇ-ਲੱਭਦੇ ਪਾਗਲ ਹੋਏ ਫਿਰਦੇ ਸਨ। ਉਨ੍ਹਾਂ ਨੂੰ ਸਮਝ ਨਹੀਂ ਸੀ ਆਉਂਦੀ ਕਿ ਉਪਰੋਕਤ ਇਹ ਸਭ ਵਸਤਾਂ ਕੀ ਹਨ।



**ਹਉ ਹਉ ਮੈ ਮੈ ਵਿਚਹੁ ਖੋਵੈ॥ ਦੂਜਾ ਮੇਟੈ ਏਕੋ ਹੋਵੈ॥**
**ਜਗੁ ਕਰੜਾ ਮਨਮੁਖੁ ਗਾਵਾਰੁ॥ ਸਬਦੁ ਕਮਾਈਐ ਖਾਈਐ ਸਾਰੁ॥**
**ਅੰਤਰਿ ਬਾਹਰਿ ਏਕੋ ਜਾਣੈ॥ ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ॥੪੬॥**

ਜੋਗੀਆਂ ਦੇ ਸਾਰੇ ਪ੍ਰਸ਼ਨਾਂ ਦਾ ਉੱਤਰ ਦਿੰਦੇ ਹੋਏ ਸਤਿਗੁਰੂ ਜੀ ਆਖਦੇ ਹਨ ਕਿ ਗੁਰ-ਉਪਦੇਸ਼ ਯਾ **ਸਾਚ-ਸ਼ਬਦ** ਦੀ ਪ੍ਰਾਪਤੀ ਹੋ ਜਾਣ ਉਪਰੰਤ ਜਦੋਂ ਉਸ ਨੂੰ ਸਮਝ (ਵਿਚਾਰ) ਲਈਦਾ ਹੈ, ਇਹ ਗੁਰੂ ਕਾ ਉਪਦੇਸ਼ ਜੇ ਕਿਸੇ ਨੂੰ ਹਜ਼ਮ ਹੋ ਜਾਵੇ ਤਾਂ ਗੁਰੂ ਦਾ ਗਿਆਨ ਜਿਹੜਾ ਕਿ **ਸਾਚ-ਸ਼ਬਦ** ਵਿੱਚ ਹੁੰਦਾ ਹੈ, **ਹਉ-ਹਉ ਮੈ ਮੈ** (ਹੰਕਾਰ) ਨੂੰ ਮਨੁੱਖੀ ਮਨ ਵਿੱਚੋਂ ਨਸ਼ਟ ਕਰ ਦਿੰਦਾ ਹੈ। ਹੁਣ ਇਹ ਮਨ ਅਤੇ ਚਿੱਤ ਦੋ ਟੁਕੜਿਆਂ ਵਿੱਚ ਵੰਡਿਆ ਹੋਇਆ, ਇੱਕ ਰੂਪ ਹੋ ਜਾਂਦਾ ਹੈ। ਇਹ ਸਾਬਿਤ ਸੂਰਤ ਹੋਇਆ ਮਨ, ਪ੍ਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ ਦਾ ਪਾਤਰ ਬਣਿਆ ਰਹਿੰਦਾ ਹੈ। **ਦੂਈ ਮਾਇਆ** ਕਲਪਨਾ ਵਾਲੇ ਸ਼ਬਦ ਨੂੰ ਛੱਡ ਕੇ ਮਨ ਆਪਣੇ ਅੰਦਰ ਹੀ (ਸ਼ਬਦ ਗੁਰੂ) ਵਿੱਚ ਸਮਾਅ ਜਾਂਦਾ ਹੈ। **ਮਨ ਮਨਹਿ ਸਮਾਵੈ॥** ਪਰ ਮਨਮੁਖ ਗਵਾਰ ਪੱਕੀ ਤਰ੍ਹਾਂ ਨਾਲ ਕਲਪਨਾ ਨਾਲ ਜੁੜਿਆ ਰਹਿੰਦਾ ਹੈ। ਐਸੇ, ਸੰਸਾਰ ਨਾਲ ਜੁੜੇ ਹੋਏ ਮਨ ਨੂੰ, ਗੁਰਬਾਣੀ (ਕਰੜਾ) ਪੱਥਰ-ਰੂਪ ਮੰਨਦੀ ਹੈ। ਇਹ ਸਭ ਕੁੱਝ ਜਾਣਦਾ ਹੋਇਆ ਵੀ, ਮਾਇਆ ਨੂੰ ਨਹੀਂ ਛੱਡਦਾ ਕਿ ਮਾਇਆ ਤਾਂ ਦੁੱਖ-ਰੂਪ ਹੈ। ਜਦੋਂ ਗੁਰਮਤਿ ਦੀ ਸਿੱਖਿਆ ਲੈ ਕੇ ਜੀਵ, ਮਾਇਆ ਦਾ ਅਸਲੀ ਰੂਪ ਸਮਝ ਗਿਆ, ਫਿਰ ਇਹ ਜੀਵ ਲਈ ਅੱਗ ਨਾ ਹੋ ਕੇ ਪ੍ਰਮੇਸ਼ਰ ਦਾ ਰੂਪ ਹੀ ਬਣ ਜਾਂਦੀ ਹੈ। ਫੁਰਮਾਨ ਹੈ,

**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥**
**ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ॥**
**ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸ਼ਟਿ ਹੋਈ॥**

ਸੰਸਾਰੀ ਭਾਸ਼ਾ ਵਿੱਚ **ਮੈਣ** ਉਸ ਵਸਤੂ ਦਾ ਨਾਂ ਹੈ ਜਿਸ ਵਿੱਚੋਂ ਸ਼ਹਿਦ ਨਿਚੋੜ ਕੇ ਕੱਢ ਲਿਆ ਜਾਂਦਾ ਹੈ ਤੇ ਬਾਕੀ ਬਚੀ ਵਸਤੂ **ਮੈਣ** ਮੋਮ ਅਖਵਾਉਂਦੀ ਹੈ। ਹੁਣ ਜੋਗੀ ਇਸ ਚੱਕਰ ਵਿੱਚ ਫਸ ਗਏ ਕਿ ਮੋਮ ਦੇ ਦੰਦਾਂ ਨਾਲ ਲੋਹਾ ਚੱਬ ਕੇ ਕਿਸ ਤਰ੍ਹਾਂ ਖਾਧਾ ਜਾ ਸਕਦਾ ਹੈ। ਪਰ ਸਤਿਗੁਰੂ ਜੀ ਨੇ **ਮੈਣ ਅਤੇ ਸਾਰ** ਲਫਜ਼ਾਂ ਦੇ ਅਰਥ ਗੁਰਮੁਖੀ ਭਾਸ਼ਾ ਵਾਲੇ ਸਮਝਾ ਕੇ, ਸ਼ੰਕਾ ਦਾ ਸਮਾਧਾਨ ਕਰ ਦਿੱਤਾ। ਗੁਰਮਤਿ ਅਨੁਸਾਰ ਨਾਮ-ਅੰਮ੍ਰਿਤ ਨੂੰ ਸ਼ਹਿਦ ਨਾਲੋਂ ਵੀ ਮਿੱਠਾ ਮੰਨਿਆ ਹੈ। ਜਿਵੇਂ ਮੋਮ ਨੂੰ ਨਿਚੋੜ ਕੇ ਸ਼ਹਿਦ ਪ੍ਰਾਪਤ ਕੀਤਾ ਜਾਂਦਾ ਹੈ। ਠੀਕ ਇਸੇ ਤਰ੍ਹਾਂ ਪ੍ਰਮੇਸ਼ਰ ਦੇ ਗੁਣਾਂ ਨੂੰ ਰਿੜਕ (ਵਿਚਾਰ) ਕੇ ਤੱਤ-ਗਿਆਨ ਪ੍ਰਾਪਤ ਹੋ ਜਾਂਦਾ ਹੈ। ਜਿਸ ਦਾ ਅਰਥ ਹੈ ਕਿ ਗੁਣ, ਜੋ ਗੁਰਮੁਖ ਆਪਣੇ ਅੰਦਰ ਪੈਦਾ ਕਰਦਾ ਹੈ, ਉਨ੍ਹਾਂ ਗੁਣਾਂ ਦਾ ਹਿਰਦੇ ਵਿੱਚ ਪੈਦਾ ਕਰਨਾ ਅਤਿ ਜ਼ਰੂਰੀ ਹੈ। ਫੁਰਮਾਨ ਹੈ, **ਗੁਣ ਕੀ ਮਾਰੀ ਹਉ ਮੁਈ, ਸਬਦਿ ਰਤੀ ਮਨਿ ਚੋਟ॥** ਭਾਵ ਗੁਰਮੁਖ ਵਿਚਲੇ **ਗੁਣ** ਹੀ ਐਸੇ ਦੰਤ ਹਨ ਜਿਹੜੇ ਕੁਬੁੱਧ ਨੂੰ ਜਿਉਂ-ਜਿਉਂ ਘੁੱਟ ਕੇ ਚਬਾਉਂਦੇ ਹਨ, ਤਿਉਂ-ਤਿਉਂ

ਇਨ੍ਹਾਂ ਵਿੱਚੋਂ ਤੱਤ ਨਿਕਲ ਕੇ ਬੁੱਧੀ ਨੂੰ ਨਿਰਮਲ ਕਰਦਾ ਰਹਿੰਦਾ ਹੈ ਜਾਂ ਇਉਂ ਕਹਿ ਲਵੋ ਕਿ ਸ਼ਹਿਦ ਵਾਲੇ **ਮੈਣ** ਨੂੰ ਜੇ ਦੰਦ ਬਣਾ ਲਈਏ ਤਾਂ ਆਪਸ ਵਿੱਚ ਦੋਨੋ ਜਬਾੜ੍ਹੇ ਇੱਕ ਦੂਸਰੇ ਨਾਲ ਜਿੰਨੇ ਘੁਟ ਕੇ ਇੱਕ ਦੂਸਰੇ ਦੇ ਨੇੜੇ ਜਾਣਗੇ ਤਾਂ ਇਨ੍ਹਾਂ ਵਿੱਚੋਂ ਸ਼ਹਿਦ ਆਪਣੇ ਆਪ ਬਾਹਰ ਨਿਕਲ ਆਵੇਗਾ। ਇੱਥੇ ਇਹ ਮਨ ਅਤੇ ਚਿੱਤ ਦੋਵਾਂ ਦੇ ਵਿਚਾਲੇ ਦੱਸੇ ਹੋਏ ਗੁਣ ਮਨ ਅਤੇ ਚਿੱਤ ਦੇ ਨੇੜੇ-ਨੇੜੇ ਆਉਣ ਨਾਲ ਅੰਮ੍ਰਿਤ ਰਸ ਦਿੰਦੇ ਰਹਿੰਦੇ ਹਨ ਜਿਸ ਨਾਲ ਮਨ ਅੰਦਰਲਾ ਭਰਮ ਨਾਸ਼ ਹੁੰਦਾ ਰਹਿੰਦਾ ਹੈ। ਭਰਮ ਕਰਕੇ ਹੀ ਮਨ ਅਤੇ ਚਿੱਤ ਦੋ ਹਨ। **ਭਰਮ** ਮਨਾਂ ਨੂੰ ਪਾੜ ਦੇਣ ਵਾਲੀ ਕੇਵਲ ਇੱਕੋ ਇੱਕ ਸ਼ਕਤੀ ਦਾ ਨਾਮ ਹੈ। ਜਿਸ ਨੂੰ ਗੁਰਮਤਿ ਅਨੁਸਾਰ **ਹਉਮੈ** ਜਾਂ **ਚਿੰਤਾ** ਦਾ ਬੀਜ ਮੰਨਿਆ ਹੈ। ਭਰਮ ਦੇ ਨਾਸ਼ ਹੋਣ ਨਾਲ ਹੀ ਜਾਂ ਇਉਂ ਕਹਿ ਲਵੋ ਕਿ ਬੀਜ ਦੇ ਨਾਸ਼ ਹੋਣ ਨਾਲ ਹੀ ਇਸ ਹਉਮੈ ਰੂਪੀ ਬ੍ਰਿਛ ਦਾ ਆਪਣੇ ਚਾਰੇ ਪਾਸਿਆਂ ਦੇ ਵੱਡੇ ਟਾਹਣਿਆਂ (ਕਾਮ, ਕ੍ਰੋਧ, ਲੋਭ ਅਤੇ ਮੋਹ) ਸਮੇਤ ਨਾਸ਼ ਹੋ ਜਾਂਦਾ ਹੈ। ਇਸੇ ਲਈ ਗੁਰਮਤਿ ਵਿੱਚ ਪੰਜ ਦੀ ਥਾਂ ਛੇ ਵਿਕਾਰਾਂ ਦੀ ਗੱਲ ਕੀਤੀ ਗਈ ਹੈ,

**ਕਬੀਰ ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ॥**
**ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ॥**

ਭਰਮ ਦਾ ਅੰਧਕਾਰ ਗਿਆਨ ਦੇ ਪ੍ਰਕਾਸ਼ ਨਾਲ ਦੂਰ ਹੋ ਜਾਣ ਨਾਲ ਮਨ ਅਤੇ ਚਿੱਤ ਦੋਨੋਂ ਇੱਕ ਰੂਪ ਨਜ਼ਰ ਆਉਣ ਲੱਗ ਪੈਂਦੇ ਹਨ, ਤਦ ਉਪਰੰਤ ਮਨ ਆਪਣੇ ਨਿਜ-ਸਰੂਪ ਚਿੱਤ ਵਿੱਚ ਹੀ ਸਮਾਇਆ ਰਹਿੰਦਾ ਹੈ। ਸਿੱਟੇ ਵੱਜੋਂ **ਮੈਣ ਕੇ ਦੰਤ** ਤੋਂ ਸਤਿਗੁਰੂ ਜੀ ਦਾ ਭਾਵ ਹੈ (ਗੁਰਮਤਿ ਵਿਚਲੇ ਗੁਣ) ਅਤੇ **ਸਾਰ** ਤੋਂ ਭਾਵ ਹੈ, ਗੁਰਮਤਿ ਦੇ ਗੁਣਾਂ ਵਿੱਚੋਂ ਪ੍ਰਾਪਤ ਹੋਣ ਵਾਲਾ **ਤੱਤ ਗਿਆਨ**।



**ਰੱਬ ਇੱਕ ਹੈ ਅਸੀਂ ਉਸਦੀ ਉਲਾਦ ਹਾਂ**
**ਜਿਹੜਾ ਕੋਈ ਇਸ ਗੱਲ ਨੂੰ ਨਹੀਂ ਮੰਨਦਾ**
**ਉਹ ਧਰਮ ਤੋਂ ਬਾਗੀ ਹੈ।**

**ਸਚ ਭੈ ਰਾਤਾ ਗਰਬੁ ਨਿਵਾਰੈ॥ ਏਕੋ ਜਾਤਾ ਸਬਦੁ ਵੀਚਾਰੈ॥**
**ਸਬਦੁ ਵਸੈ ਸਚੁ ਅੰਤਰਿ ਹੀਆ॥ ਤਨੁ ਮਨੁ ਸੀਤਲੁ ਰੰਗਿ ਰੰਗੀਆ॥**
**ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ॥ ਨਾਨਕ ਨਦਰੀ ਨਦਰਿ ਪਿਆਰੇ॥੪੭॥**

ਇੱਥੇ ਸਤਿਗੁਰੂ ਜੀ ਪਿਛਲੇ ਉਪਦੇਸ਼ ਨੂੰ ਦੂਸਰੇ ਪੱਖ ਤੋਂ ਸਮਝਾ ਰਹੇ ਹਨ। ਗੁਰਬਾਣੀ ਵਿੱਚ ਹਉਮੈ ਰੋਗ ਦੀ ਦਵਾਈ ਤਿਆਰ ਕਰ ਲੈਣ ਦੀ ਵਿਧੀ ਦਰਜ ਹੈ। ਜਿਸ ਦਾ ਜ਼ਿਕਰ ਉਪਰੋਕਤ ਪੰਗਤੀਆਂ ਵਿੱਚ ਸਤਿਗੁਰੂ ਜੀ ਨੇ ਕੀਤਾ ਹੈ। ਹੁਣ ਇੱਥੇ ਸਤਿਗੁਰੂ ਜੀ ਜੋਗੀਆਂ ਦਾ ਧਿਆਨ ਉਸ ਪ੍ਰਹੇਜ਼ ਵੱਲ ਦੁਆਉਂਦੇ ਹਨ ਜਿਹੜੇ ਹਉਮੈ ਰੋਗ ਦੀ ਦਵਾਈ ਖਾਣ ਸਮੇਂ ਰੱਖਣੇ ਜ਼ਰੂਰੀ ਹਨ। ਪ੍ਰਮੇਸ਼ਰ ਦਾ ਡਰ ਜੇਕਰ ਹਰ ਸਮੇਂ ਮਨ ਵਿੱਚ ਟਿਕਿਆ ਰਹੇ ਤਾਂ ਹੀ ਹੰਕਾਰ ਨਸ਼ਟ ਹੋਣਾ ਸੰਭਵ ਹੈ। ਪ੍ਰਮੇਸ਼ਰ ਦਾ ਡਰ ਹਿਰਦੇ ਵਿੱਚੋਂ ਥੋੜ੍ਹੀ ਦੇਰ ਲਈ ਵੀ ਅਲੋਪ ਹੋ ਜਾਣ ਨਾਲ, ਹੰਕਾਰ ਦਾ ਕੱਦ ਪਹਿਲਾਂ ਜਿੱਡਾ ਹੀ ਹੋ ਜਾਂਦਾ ਹੈ। ਜਿਵੇਂ ਕਿਸੇ ਰੌਸ਼ਨੀ ਦੀ ਹਾਜ਼ਰੀ ਵਿੱਚ ਹਨ੍ਹੇਰਾ ਗਾਇਬ ਰਹਿੰਦਾ ਹੈ ਪਰ ਇੱਕ ਛਿਣ ਵਾਸਤੇ ਵੀ ਰੌਸ਼ਨੀ ਬੰਦ ਹੋ ਜਾਵੇ ਤਾਂ ਅੰਧੇਰਾ ਫਿਰ ਪ੍ਰਗਟ ਹੋ ਜਾਂਦਾ ਹੈ। ਇੱਕ ਸਕਿੰਟ ਵਾਸਤੇ ਵੀ ਹਨ੍ਹੇਰਾ ਰੌਸ਼ਨੀ ਤੋਂ ਭੈ-ਭੀਤ ਨਹੀਂ ਹੁੰਦਾ। ਉਹ ਝਟਪੱਟ ਰੌਸ਼ਨੀ ਜਾਣ ਸਾਰ ਹੀ ਉਸ ਸਾਰੀ ਜਗ੍ਹਾ ਉੱਤੇ ਮੁੜ ਕਬਜਾ ਕਰ ਲੈਂਦਾ ਹੈ। ਅਸਲ ਵਿੱਚ ਹਨ੍ਹੇਰੇ ਨੂੰ ਰੌਸ਼ਨੀ ਦਾ ਭੈਅ ਹੁੰਦਾ ਹੀ ਨਹੀਂ। ਰੌਸ਼ਨੀ ਦੀ ਹਾਜ਼ਰੀ ਵਿੱਚ ਹਨ੍ਹੇਰਾ ਜਿਉਂ ਦਾ ਤਿਉਂ ਹੁੰਦਾ ਹੈ, ਕੇਵਲ ਰੌਸ਼ਨੀ ਦੀ ਹਾਜ਼ਰੀ ਵਿੱਚ ਸਾਡੀ ਹੀ ਅੱਖ ਉਸ ਨੂੰ ਦੇਖ ਨਹੀਂ ਸਕਦੀ। ਅੰਧੇਰਾ ਨਾ ਕਿਤੋ ਆਉਂਦਾ ਹੈ ਨਾ ਹੀ ਕਿਤੇ ਜਾਂਦਾ ਹੈ। ਇਹ ਤਾਂ ਰੌਸ਼ਨੀ ਦਾ ਹੀ ਉਲਟਾ ਰੂਪ ਹੈ। ਅੰਧੇਰਾ ਰੌਸ਼ਨੀ ਦਾ ਉਲਟਾ ਪਾਸਾ ਹੈ। ਇਸੇ ਲਈ ਮਨਮੁਖ ਨੂੰ ਵੀ ਰੌਸ਼ਨੀ ਤੋਂ (ਗਿਆਨ ਗੁਰੂ ਤੋਂ) ਬੇਮੁਖ, ਪਿੱਠ ਕਰਕੇ ਖੜਾ ਹੋਇਆ ਮੰਨਿਆ ਹੈ। ਜਿੰਨਾ ਚਿਰ ਗਿਆਨ ਦੀ ਰੌਸ਼ਨੀ ਮਨ ਅੰਦਰ ਪ੍ਰਗਟ ਰਹਿੰਦੀ ਹੈ, ਭਰਮ ਜਾਂ ਭੈਅ ਹਿਰਦੇ ਵਿੱਚੋਂ ਗਾਇਬ ਰਹਿੰਦੇ ਹਨ। ਹਿਰਦੇ ਵਿੱਚੋਂ ਗੁਰੂ ਵਿਸਰਨ ਨਾਲ ਅੰਧਕਾਰ ਛਾ ਜਾਂਦਾ ਹੈ ਅਤੇ ਹੰਕਾਰ ਨਾਮੀ ਭੂਤ ਪ੍ਰਗਟ ਹੋ ਜਾਂਦਾ ਹੈ।

**ਸਚ ਭੈ ਰਾਤਾ ਗਰਬੁ ਨਿਵਾਰੈ॥ ਏਕੋ ਜਾਤਾ ਸ਼ਬਦੁ ਵੀਚਾਰੈ॥**

ਇਹੀ ਗੱਲ ਸਤਿਗੁਰੂ ਜੀ ਇੱਥੇ ਸਮਝਾ ਰਹੇ ਹਨ ਕਿ ਜਿੰਨਾ ਚਿਰ ਮਨ ਅੰਦਰ ਸੱਚੁ ਦਾ ਭੈਅ ਬਣਿਆ ਰਹਿੰਦਾ ਹੈ, ਉਤਨਾ ਚਿਰ ਸਚੁ ਮਨ ਉੱਤੇ ਹਾਵੀ ਹੋ ਕੇ ਹਿਰਦੇ ਵਿੱਚ ਪਰਗਾਸ ਕਰਦਾ ਰਹਿੰਦਾ ਹੈ, ਜਿਸ ਦੀ ਰੌਸ਼ਨੀ ਵਿੱਚ **ਹਉਮੈ** ਯੁਕਤ ਮਨ ਇਸ ਤਰੀਕੇ ਨਾਲ ਚੁੱਪ ਕਰਕੇ ਛੁਪਿਆ ਬੈਠਾ ਰਹਿੰਦਾ ਹੈ ਜਿਵੇਂ ਸੂਰਜ ਦੀ ਰੌਸ਼ਨੀ ਅੰਦਰ ਰਾਤ ਦਾ ਹਨ੍ਹੇਰਾ। ਜਦੋਂ ਕਿਤੇ ਸੱਚ ਦਾ ਭੈਅ ਹਿਰਦੇ ਵਿੱਚੋਂ ਨਿਕਲ ਜਾਵੇ ਤਾਂ **ਮਨ** ਆਪਣਾ ਉੱਗਰ ਰੂਪ ਦੁਬਾਰਾ ਧਾਰਨ ਕਰਕੇ ਆਪਣਾ ਹੁਕਮ ਚਲਾਉਣਾ ਸ਼ੁਰੂ ਕਰ ਦਿੰਦਾ ਹੈ। ਫੁਰਮਾਨ ਹੈ, **ਹਰਿ ਬਿਸਰਤ ਸਦਾ ਖੁਆਰੀ॥ ਤਾ ਕਉ ਧੋਖਾ ਕਹਾਂ ਬਿਆਪੈ ਜਾ ਕਉ ਓਟ ਤੁਹਾਰੀ।**

ਸਤਿਗੁਰੂ ਜੀ ਆਖ ਰਹੇ ਹਨ ਕਿ ਸੱਚ ਦਾ ਭੈਅ ਮਨ ਵਿੱਚ ਟਿਕਿਆ ਰਹੇ ਅਤੇ

ਸ਼ਬਦ-ਵਿਚਾਰ ਮਨ ਵਿੱਚ ਚਲਦੀ ਰਹੇ ਤਾਂ ਹੰਕਾਰ ਤੋਂ ਖਹਿੜਾ ਛੁਡਾਇਆ ਜਾ ਸਕਦਾ ਹੈ ਅਤੇ ਇੱਕ ਪ੍ਰਮੇਸ਼ਰ ਨੂੰ ਬੁੱਝਿਆ ਜਾ ਸਕਦਾ ਹੈ।

**ਸਬਦੁ ਵਸੈ ਸਚੁ ਅੰਤਰਿ ਹੀਆ॥ ਤਨੁ ਮਨੁ ਸੀਤਲੁ ਰੰਗਿ ਰੰਗੀਆ॥**

ਜਦ ਤੱਕ ਸਚੁ ਦਾ ਭੈਅ ਮਨ ਅੰਦਰ ਬਣਿਆ ਰਹਿੰਦਾ ਹੈ, ਤਦ ਤੱਕ ਮਨ ਬੋਲਣ ਦੀ ਹਿੰਮਤ ਨਹੀਂ ਕਰ ਸਕਦਾ, ਮਨ ਤਾਂ ਕੇਵਲ ਉਦੋਂ ਹੀ ਬੋਲਦਾ ਹੈ ਜਦੋਂ ਹਿਰਦੇ ਅੰਦਰ ਹੰਕਾਰ (ਹਉਮੈ) ਦਾ ਰਾਜ ਹੋਵੇ ਸ਼ਬਦ ਬਿਚਾਰ ਦੌਰਾਨ ਮਨ ਅੰਦਰ ਪ੍ਰਮੇਸ਼ਰ ਦਾ ਹੁਕਮ ਹੀ ਵਿਆਪਕ ਰਹਿੰਦਾ ਹੈ ਭਾਵ ਸ਼ਬਦ ਦੀ ਵਿਚਾਰ ਚਲਦੀ ਰਹਿੰਦੀ ਹੈ ਜਾਂ ਇਉਂ ਕਹਿ ਲਵੋ ਕਿ ਉਤਨੀ ਦੇਰ ਤੱਕ ਮਨ ਵਿੱਚ ਸ਼ਬਦ (ਗੁਰ-ਉਪਦੇਸ਼) ਦਾ ਵਾਸਾ ਰਹਿੰਦਾ ਹੈ। ਸਾਚ-ਸ਼ਬਦ ਦੀ ਵਿਚਾਰ ਹਿਰਦੇ ਵਿੱਚ ਚਲਦੇ ਰਹਿਣ ਨਾਲ ਤਨ ਅਤੇ ਮਨ ਦੋਵੇਂ ਸ਼ੀਤਲ ਰਹਿੰਦੇ ਹਨ ਅਤੇ ਮਨ ਪ੍ਰਮੇਸ਼ਰ ਦੇ ਪ੍ਰੇਮ ਰੰਗ ਵਿੱਚ ਰੰਗਿਆ ਰਹਿੰਦਾ ਹੈ।

**ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ॥ ਨਾਨਕ ਨਦਰੀ ਨਦਰਿ ਪਿਆਰੇ॥**

ਨਾਮ ਰੰਗ (ਗਿਆਨ-ਸਰੋਵਰ) ਵਿੱਚ ਡੁੱਬਿਆ ਹੋਇਆ ਮਨ ਆਪਣੇ ਅੰਦਰੋਂ ਹਰ ਪ੍ਰਕਾਰ ਦੀ ਕਾਮਨਾ (ਇੱਛਾ) ਅਤੇ ਤ੍ਰਿਸ਼ਨਾ-ਰੂਪੀ ਅੱਗ ਨੂੰ ਨਸ਼ਟ ਕਰਦਾ ਰਹਿੰਦਾ ਹੈ। ਇਹ ਸਭ ਕੁੱਝ ਉਸ ਪ੍ਰਮੇਸ਼ਰ ਦੇ ਭੈਅ ਵਿੱਚ ਰਹਿ ਕੇ ਹੀ ਹੋ ਸਕਦਾ ਹੈ।



**ਸੱਚ**

**ਸੱਚ ਹਮੇਸ਼ਾ ਰਹਿੰਦਾ ਹੈ**

**ਕਚੁ**

**ਕਚੁ ਜੰਮਦਾ ਮਰਦਾ ਰਹਿੰਦਾ ਹੈ**

**ਆਤਮਾ ਸੱਚ ਹੈ ਸਰੀਰ ਕਚੁ ਹੈ**

**ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ॥ ਕਵਨ ਮੁਖਿ ਸੂਰਜੁ ਤਪੈ ਤਪਾਇਆ॥**
**ਕਵਨ ਮੁਖਿ ਕਾਲੁ ਜੋਹਤ ਨਿਤ ਰਹੈ॥ ਕਵਨ ਬੁਧਿ ਗੁਰਮੁਖਿ ਪਤਿ ਰਹੈ॥**
**ਕਵਨੁ ਜੋਧੁ ਜੋ ਕਾਲੁ ਸੰਘਾਰੈ॥ ਬੋਲੈ ਬਾਣੀ ਨਾਨਕੁ ਬੀਚਾਰੈ॥੪੮॥**

ਪਿਛਲੀਆਂ ਸ਼ੰਕਾਵਾਂ ਦਾ ਸਮਾਧਾਨ ਹੋਣ ਉਪਰੰਤ ਜੋਗੀਆਂ ਨੇ ਨਵੀਆਂ ਬੁਝਾਰਤਾਂ ਸਤਿਗੁਰੂ ਜੀ ਅੱਗੇ ਰੱਖ ਕੇ ਉਨ੍ਹਾਂ ਪ੍ਰਤੀ ਸਤਿਗੁਰੂ ਜੀ ਨੂੰ ਰੌਸ਼ਨੀ ਪਾਉਣ ਲਈ ਬੇਨਤੀ ਕੀਤੀ ਕਿ ਹਿਰਦੇ ਵਿੱਚ ਕਿਹੜੀ ਅਵਸਥਾ ਦੀ ਪ੍ਰਧਾਨਗੀ, ਮਨ ਨੂੰ ਠੰਡਾ ਰੱਖਣ ਵਾਲੀ ਅਤੇ ਮਨ ਵਿੱਚ ਚਾਨਣ ਟਿਕਾਉਣ ਵਾਲੀ ਹੁੰਦੀ ਹੈ। ਗੁਰਮਤਿ ਵਿੱਚ ਮਨ ਨੂੰ ਚੰਦਰਮਾ ਇਸੇ ਲਈ ਮੰਨਿਆ ਹੈ ਕਿ ਇਸ ਦੀ ਆਪਣੀ ਰੌਸ਼ਨੀ ਨਹੀਂ ਹੁੰਦੀ। ਚੰਦਰਮਾ, ਸੂਰਜ ਦੇ ਸਾਹਮਣੇ ਰਹਿਣ ਕਰਕੇ ਹੀ ਰੌਸ਼ਨ ਰਹਿ ਸਕਦਾ ਹੈ। ਇਸੇ ਤਰ੍ਹਾਂ ਮਨ ਗੁਰੂ ਦੇ ਸ਼ਬਦ ਨਾਲ, ਜੁੜ ਕੇ ਹੀ ਗਿਆਨ ਪ੍ਰਾਪਤ ਕਰ ਸਕਦਾ ਹੈ। ਗੁਰੂ ਦੇ ਸ਼ਬਦ ਦਾ **ਪ੍ਰੇਮ-ਸਤਿਕਾਰ** ਗਾਇਬ ਹੋਣ ਨਾਲ ਹਿਰਦੇ ਵਿੱਚ ਅੰਧਕਾਰ ਛਾ ਜਾਂਦਾ ਹੈ। ਸਿੱਖ ਗੁਰੂ ਤੋਂ ਬੇਮੁਖ ਹੋ ਜਾਂਦਾ ਹੈ ਅਤੇ ਸੰਸਾਰ (ਮਾਇਆ) ਵਿੱਚ ਫਸ ਕੇ ਭਟਕ ਜਾਂਦਾ ਹੈ। ਦੂਸਰੀ ਬੁਝਾਰਤ ਜੋਗੀਆਂ ਦੀ ਇਹ ਸੀ ਕਿ ਕਿਸ ਅਵਸਥਾ ਅੰਦਰ ਚੰਦਰਮਾ ਰੂਪੀ ਮਨ ਸੂਰਜ ਰੂਪ ਹੀ ਬਣਿਆ ਰਹਿੰਦਾ ਹੈ। ਇਹ ਉਹ ਅਵਸਥਾ ਹੈ ਜਿਸ ਨੂੰ ਕਬੀਰ ਜੀ ਇਉਂ ਆਖਦੇ ਹਨ, **ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ॥** ਭਾਵ ਪ੍ਰਮੇਸ਼ਰ ਦੀ ਪੂਰਨ ਜੋਤ ਮੇਰੇ ਹਿਰਦੇ ਵਿੱਚ ਪ੍ਰਗਟ ਹੋ ਗਈ ਹੈ। ਰਾਜਾ ਰਾਮ (ਪ੍ਰਚੰਡ ਗਿਆਨ) ਮੇਰੇ ਮਨ ਵਿੱਚ ਅਸਥਿਤ (ਪ੍ਰਗਟ) ਹੋ ਆਇਆ ਹੈ। ਇਹੀ ਅਵਸਥਾ ਹੈ ਕਿ ਮਨ ਚੰਦਰਮਾ ਵਿੱਚ ਬ੍ਰਹਮ ਗਿਆਨ ਦਾ ਪ੍ਰਗਾਸ ਹੋਣ ਨਾਲ ਇਹ ਮਨ ਸੂਰਜ ਰੂਪ ਹੀ ਹੋ ਗਿਆ ਹੈ। ਮਨ (ਸਸਿ) ਅੰਦਰ ਸੂਰਜ ਨੇ ਨਿਵਾਸ ਕਰ ਲਿਆ ਹੈ। ਤੀਸਰੀ ਗੱਲ ਜੋਗੀਆਂ ਨੇ ਜੋ ਜਾਨਣੀ ਚਾਹੀ, ਕਿ ਮਨ ਦੀ ਕਿਹੋ ਜਿਹੀ ਅਵਸਥਾ ਹੁੰਦੀ ਹੈ, ਜਿਸ ਦੌਰਾਨ ਇਹ ਜੀਵ ਕਾਲ ਦੀ ਮਾਰ ਹੇਠ ਹੁੰਦਾ ਹੈ। ਕਾਲ ਇਸ ਜੀਵ ਦਾ ਨਾਸ਼ ਕਰ ਦੇਣ ਲਈ ਕਿਉਂ ਹਰ ਵੇਲੇ ਇਸ ਨੂੰ ਆਪਣਾ ਨਿਸ਼ਾਨਾ ਬਣਾਈ ਰੱਖਦਾ ਹੈ। ਇਸ ਤੋਂ ਅੱਗੇ ਜੋਗੀਆਂ ਪੁੱਛਿਆ ਕਿ ਉਹ ਬੁੱਧੀ ਕਿਹੋ ਜਿਹੀ ਹੈ ਜਿਸ ਦੇ ਪ੍ਰਾਪਤ ਹੋ ਜਾਣ ਨਾਲ ਗੁਰਮੁਖ ਆਪਣੀ ਇੱਜ਼ਤ ਕਾਲ ਕੋਲੋਂ ਬਚਾ ਕੇ ਨਿਜ-ਘਰ ਵਿੱਚ ਪ੍ਰਵੇਸ਼ ਕਰ ਜਾਂਦੇ ਹਨ। ਆਖਰੀ ਸਵਾਲ ਇਸ ਪ੍ਰਸੰਗ ਦਾ ਜੋਗੀਆਂ ਨੇ ਇਹ ਕੀਤਾ ਕਿ ਉਹ ਕੈਸਾ ਯੋਧਾ ਹੁੰਦਾ ਹੈ ਜਿਹੜਾ ਕਾਲ ਨੂੰ ਵੀ ਮਾਰ ਮੁਕਾ ਦਿੰਦਾ ਹੈ ਜਾਂ ਸਮੇਂ ਦਾ ਪ੍ਰਭਾਵ ਉਸ ਲਈ ਖਤਮ ਹੋ ਜਾਂਦਾ ਹੈ। ਜੋਗੀ, ਸਤਿਗੁਰੂ ਜੀ ਨੂੰ ਇਨ੍ਹਾਂ ਸਾਰੀਆਂ ਗੱਲਾਂ ਬਾਰੇ ਆਪਣੇ ਵਿਚਾਰ ਦੱਸਣ ਲਈ ਆਖ ਰਹੇ ਹਨ।



**ਸਬਦੁ ਭਾਖਤ ਸਸਿ ਜੋਤਿ ਅਪਾਰਾ॥ ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ॥**
**ਸੁਖੁ ਦੁਖੁ ਸਮ ਕਰਿ ਨਾਮੁ ਅਧਾਰਾ॥ ਆਪੇ ਪਾਰਿ ਉਤਾਰਣਹਾਰਾ॥**
**ਗੁਰ ਪਰਚੈ ਮਨੁ ਸਾਚਿ ਸਮਾਇ॥ ਪ੍ਰਣਵਤਿ ਨਾਨਕੁ ਕਾਲੁ ਨ ਖਾਇ॥੪੯॥**

ਜੋਗੀਆਂ ਦੇ ਪਹਿਲੇ ਪ੍ਰਸ਼ਨ ਦਾ ਉੱਤਰ ਦਿੰਦੇ ਹੋਏ ਸਤਿਗੁਰੂ ਜੀ ਆਖਦੇ ਹਨ ਕਿ ਸਾਚ-ਸਬਦ ਦੇ ਕਥਨ ਕਰਨ ਨਾਲ 'ਅਪਾਰ-ਜੋਤ' ਹਿਰਦੇ ਵਿੱਚ ਪ੍ਰਗਟ ਹੋ ਜਾਂਦੀ ਹੈ। ਇੱਥੇ ਸਤਿਗੁਰੂ ਜੀ **ਸਬਦ-ਭਾਖਤ** ਆਖਦੇ ਹਨ, ਜਿਸ ਦਾ ਅਰਥ ਹੈ **ਆਪਣੇ ਵੱਲੋਂ ਕੁੱਝ ਆਖਣਾ।** ਕਿਸੇ ਦੀ ਆਖੀ ਹੋਈ ਗੱਲ ਦੁਬਾਰਾ ਆਖਣ ਨੂੰ **ਭਾਖਿਆ** ਨਹੀਂ ਕਿਹਾ ਜਾ ਸਕਦਾ। ਕਹਿਣ ਤੋਂ ਭਾਵ ਇਹ ਹੈ ਕਿ ਜੇ ਇੱਥੇ ਅਸੀਂ ਸਤਿਗੁਰੂ ਜੀ ਦਾ ਇਹ ਭਾਵ ਲੈ ਲਈਏ ਕਿ ਗੁਰਬਾਣੀ ਜੋ ਸ਼ਬਦ-ਰੂਪ ਹੈ ਇਸ ਦੇ ਬਾਰ-ਬਾਰ ਪੜ੍ਹਨ ਨਾਲ ਹੀ ਹਿਰਦੇ ਵਿੱਚ ਅਪਾਰ ਜੋਤ ਪ੍ਰਗਟ ਹੋ ਸਕਦੀ ਹੈ ਤਾਂ ਇਹ ਧਾਰਨਾ ਗੁਰਮਤਿ ਅਨੁਸਾਰ ਠੀਕ ਨਹੀਂ ਹੈ। ਕਿਉਂਕਿ ਖਾਲੀ ਪੜ੍ਹਨ ਜਾਂ ਪਾਠ ਕਰਨ ਨੂੰ ਗੁਰਮਤਿ ਵਿੱਚ ਨਾ-ਕਾਫੀ ਮੰਨਿਆ ਗਿਆ ਹੈ। ਇਸੇ ਲਈ **ਆਸਾ ਕੀ ਵਾਰ** ਵਿੱਚ

**ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥**
**ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥**
**ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥**
**ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥**
**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥**

ਆਖਿਆ ਗਿਆ ਹੈ ਖਾਲੀ ਪੜ੍ਹਨ ਨਾਲ ਪ੍ਰਚੰਡ ਗਿਆਨ ਦੀ ਅਵਸਥਾ ਪ੍ਰਾਪਤ ਹੋ ਜਾਵੇ ਅਜਿਹਾ ਗੁਰਮਤਿ ਨਹੀਂ ਮੰਨਦੀ। ਗੁਰਮਤਿ ਤਾਂ ਗੁਰ-ਉਪਦੇਸ਼ ਵਿੱਚ ਗੁਰੂ ਦੀ ਕਹੀ ਜਾਂ ਸਮਝਾਈ ਹੋਈ ਗੱਲ ਦੇ ਠੀਕ-ਠੀਕ ਸਮਝ ਲੈਣ ਨੂੰ ਹੀ **ਨਾਨਕ ਲੇਖੈ ਇਕ ਗੱਲ** ਆਖਦੀ ਹੈ। ਗੁਰੂ ਦੀ ਗੱਲ ਦਾ ਸਹੀ-ਸਹੀ ਸਮਝ ਵਿੱਚ ਆ ਜਾਣਾ ਹੀ ਹਿਰਦੈ ਵਿੱਚ ਗਿਆਨ ਨੂੰ ਜਨਮ ਦੇ ਸਕਦਾ ਹੈ। ਗੁਰੂ ਦੀ ਗੱਲ ਸਮਝ ਆ ਜਾਣ ਉਪਰੰਤ ਜਦੋਂ ਕੋਈ ਆਦਮੀ ਉਸ ਨੂੰ ਆਪਣੇ ਸ਼ਬਦ ਦੇ ਕੇ ਬੋਲਦਾ ਹੈ ਤਾਂ ਉਸ ਨੂੰ ਹੀ **ਸਬਦ ਭਾਖਤ** ਆਖ ਰਹੇ ਹਨ।

**ਗੁਰਬਾਣੀ ਨੂੰ ਸਮਝ ਲੈਣਾ ਇੰਨਾ ਸੌਖਾ ਨਹੀਂ ਜਿੰਨਾ ਕਿ ਅਸੀਂ ਸਮਝੀ ਬੈਠੇ ਹਾਂ। ਅਨੰਦ ਸਾਹਿਬ ਵਿੱਚ ਗੁਰੂ ਅਮਰਦਾਸ ਜੀ ਨੇ ਸਿੱਖਾਂ ਨੂੰ ਆਖਿਆ ਸੀ ਕਿ ਇਹ ਗੁਰਮਤਿ ਵਿਚਾਰਧਾਰਾ (ਗੁਰਮਤਿ ਗਿਆਨ ਖੜਗ) ਦੀ ਧਾਰ ਬਹੁਤ ਬਰੀਕ ਅਤੇ ਅਤਿ ਤੇਜ਼ ਹੈ। ਹਵਾ ਸਮਾਨ ਵੀ ਅਕਲ ਦੀ ਅਣਗਹਿਲੀ, ਆਤਮਘਾਤੀ ਸਿੱਧ ਹੋ ਸਕਦੀ ਹੈ। ਪਰ ਸਤਿਗੁਰੂ ਜੀ ਦੀ ਇਸ ਵਾਰਨਿੰਗ ਤੇ ਪ੍ਰਚਾਰਕਾਂ ਜਾਂ ਟੀਕਾਕਾਰਾਂ ਨੇ ਕੋਈ ਧਿਆਨ ਨਹੀਂ ਦਿੱਤਾ।** ਇਸੇ ਲਈ ਟੀਕਾਕਾਰ ਅਤੇ ਪ੍ਰਚਾਰਕ ਅੰਧਕਾਰ ਵਿੱਚ ਭਟਕੇ ਹੋਏ ਦਿਖਾਈ ਦੇ ਰਹੇ ਹਨ। ਉਨ੍ਹਾਂ ਨੇ ਇਸ **ਸਬਦ ਭਾਖਤ** ਦੇ

ਅਰਥ ਗੁਰਬਾਣੀ ਨੂੰ ਪੜ੍ਹਨ ਤੱਕ ਹੀ ਸੀਮਿਤ ਕਰ ਦਿੱਤੇ, ਜੇ ਇਨ੍ਹਾਂ ਨੂੰ ਠੀਕ ਮੰਨ ਲਈਏ ਤਾਂ ਗਿਆਨ-ਪ੍ਰਚੰਡ ਦੀ ਅਵਸਥਾ ਲਈ ਸ਼ਬਦ ਵਿਚਾਰ ਅਤੇ ਗੁਰ-ਪ੍ਰਸਾਦਿ (ਕ੍ਰਿਪਾ ਦ੍ਰਿਸ਼ਟੀ) ਦੀ ਲੋੜ ਹੀ ਨਹੀਂ ਰਹਿ ਜਾਂਦੀ। ਫਿਰ ਤਾਂ ਕੇਵਲ ਬਾਣੀ ਪੜਨ ਨਾਲ ਹੀ ਪ੍ਰਚੰਡ ਗਿਆਨ ਵਾਲੀ ਅਵਸਥਾ ਪ੍ਰਾਪਤ ਕੀਤੀ ਜਾ ਸਕਦੀ ਹੈ ਅਤੇ ਜਿਸ ਨੂੰ ਸੰਸਾਰ ਦਾ ਕੋਈ ਵੀ ਵਿਅਕਤੀ ਕਰ ਸਕਦਾ ਹੈ।

**ਸਬਦ-ਭਾਖਤ** ਗੁਰਬਾਣੀ ਦੇ ਵਿਆਖਿਆਨ ਕਰਨ ਵਾਲੇ, ਚੰਦਰਮਾ ਰੂਪ ਮਨ ਤਾਂ ਅਕਥ ਕਥਾ, ਕਥਨ ਕਰਦੇ-ਕਰਦੇ ਸੂਰਜ ਰੂਪ ਹੀ ਹੋ ਜਾਂਦੇ ਹਨ। ਗੁਰਬਾਣੀ ਵਿਚਲਾ ਪੂਰਨ ਗਿਆਨ ਜਿੰਨਾ ਚਿਰ ਹਿਰਦੇ ਵਿੱਚ ਪ੍ਰਗਟ ਨਾ ਹੋ ਜਾਵੇ, ਇਸ ਅਕੱਥ ਕਥਾ ਦਾ ਕਥਨ ਕਰ ਸਕਣਾ ਸੰਭਵ ਹੀ ਨਹੀਂ। ਗਿਆਨ ਪ੍ਰਚੰਡ ਦੀ ਅਵਸਥਾ ਤੋਂ ਬਗੈਰ, ਗੁਰਮਤਿ ਦਾ ਵਿਖਿਆਨ ਕਰਨਾ ਗੁਰਮਤਿ ਅਨੁਸਾਰ ਫਜ਼ੂਲ ਦੀਆਂ ਗੱਲਾਂ ਹੀ ਹਨ, ਜਿਸ ਦਾ ਜ਼ਿਕਰ ਸਤਿਗੁਰੂ ਜੀ ਨੇ ਇਸ ਬਾਣੀ **ਸਿਧ ਗੋਸਟਿ** ਦੇ ਤੇਤੀਵੇਂ ਪਦੇ ਵਿੱਚ ਇਉਂ ਕੀਤਾ ਹੈ, **ਨਾਮਿ ਰਤੇ ਗੁਣ ਗਿਆਨ ਬੀਚਾਰੁ॥ ਬਿਨੁ ਨਾਵੈ ਬੋਲੈ ਸਭੁ ਵੇਕਾਰੁ॥** ਜਿਸ ਦਾ ਅਰਥ ਸਪੱਸ਼ਟ ਹੈ ਕਿ ਜਿੰਨਾ ਚਿਰ ਮਨ, ਨਾਮ (ਗਿਆਨ) ਦੇ ਰੰਗ ਵਿੱਚ ਰੰਗਿਆ ਨਾ ਜਾਵੇ, ਉਤਨਾ ਚਿਰ **ਗੁਣਾਂ ਦੀ ਬੀਚਾਰ** ਵਿੱਚੋਂ ਸਹੀ ਗਿਆਨ ਸਮਝਿਆ ਨਹੀਂ ਜਾ ਸਕਦਾ। ਨਾਮ ਰੰਗ ਵਿੱਚ ਰੰਗਿਆ ਹੋਇਆ ਮਨ ਹੀ ਪ੍ਰਮੇਸ਼ਰ ਦੇ ਗੁਣ ਗਾਇਨ (ਗੁਰਬਾਣੀ) ਦੀ ਵਿਚਾਰ ਕਰਕੇ ਉਸ ਦਾ ਤੱਤ ਸਾਰ ਸਮਝ ਅਤੇ ਸਮਝਾ ਸਕਦਾ ਹੈ। ਪਰ ਨਾਮ ਤੋਂ ਬਿਨਾਂ (ਗਿਆਨਹੀਣ) ਜੋ ਵੀ ਬੋਲਦਾ ਹੈ, ਸਭ ਬੇਕਾਰ ਹੀ ਬੋਲਦਾ ਹੈ। ਉਹ ਅਰਥਾਂ ਦੇ ਅਨਰਥ ਹੀ ਕਰ ਦਿੰਦਾ ਹੈ। ਜਦੋਂ ਕੋਈ ਗੁਰਮੁਖ ਗੁਰਬਾਣੀ ਦੇ ਗਿਆਨ ਦੀ ਤਹਿ ਤੱਕ ਪਹੁੰਚ ਕੇ ਉਸ ਨੂੰ ਪ੍ਰਗਟ ਕਰਦਾ ਹੈ, ਤਾਂ ਉਹ ਗਿਆਨ ਹੀ ਮਨ ਦਾ ਹਨ੍ਹੇਰਾ ਦੂਰ ਕਰ ਦੇਣ ਦੀ ਸਮਰੱਥਾ ਰੱਖਣ ਵਾਲਾ ਹੁੰਦਾ ਹੈ। ਇਸ ਨੂੰ ਹੀ ਸਤਿਗੁਰੂ ਜੀ ਸੂਰਜ ਵਰਗਾ ਚਾਨਣ ਮਨ (ਚੰਦਰਮਾ) ਵਿੱਚ ਹੋ ਜਾਣਾ ਆਖਦੇ ਹਨ। **ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ॥**

ਉਸ ਮਨ ਦੀ ਅਵਸਥਾ ਸੁੱਖ ਅਤੇ ਦੁੱਖ ਵਿੱਚ ਜੇ ਕੋਈ ਅੰਤਰ ਹੈ ਤਾਂ ਗੁਰਮਤਿ ਨੇ ਸੁੱਖ ਨਾਲੋਂ ਦੁੱਖ ਨੂੰ ਹੀ ਚੰਗਾ ਮੰਨਿਆ ਹੈ। ਫੁਰਮਾਨ ਹੈ, **ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ** ਗੁਰਮਤਿ ਵਿੱਚ ਤਾਂ ਸੱਚੇ ਸੁੱਖ ਦੀ ਪ੍ਰਾਪਤੀ ਲਈ ਹੀ ਉਪਦੇਸ਼ ਹੈ। ਇਸ ਤੋਂ ਘੱਟ ਦੂਸਰੇ ਸੁੱਖਾਂ ਨੂੰ ਗੁਰਮਤਿ ਰੋਗ ਹੀ ਮੰਨਦੀ ਹੈ। ਸਤਿਗੁਰੂ ਜੀ ਸੰਸਾਰੀ ਸੁੱਖ ਅਤੇ ਦੁੱਖ ਨੂੰ ਬਰਾਬਰ ਮੰਨ ਕੇ ਇਸ ਦਾ ਖਿਆਲ ਉੱਕਾ ਹੀ ਮਨੋ ਤਿਆਗ ਦੇਣ ਲਈ ਆਖਦੇ ਹਨ। **ਸਤਿਗੁਰੂ ਜੀ ਸਿੱਖ ਨੂੰ ਅਡੋਲ ਅਵਸਥਾ ਵਿੱਚ ਰਹਿ ਕੇ ਗੁਰ-ਸ਼ਬਦ ਵਿਚਾਰ ਨਾਲ ਜੁੜੇ ਰਹਿਣ ਦਾ ਉਪਦੇਸ਼ ਕਰਦੇ ਹਨ ਅਤੇ ਸੰਸਾਰੀ ਸੁੱਖਾਂ ਦੁੱਖਾਂ ਦੀ ਪ੍ਰਵਾਹ ਕਰੇ ਬਿਨਾਂ ਆਪਣੇ ਰਸਤੇ ਉੱਤੇ ਮਸਤ ਹਾਥੀ ਵਾਂਗ ਤੁਰੇ ਰਹਿਣ ਦੀ ਪ੍ਰੇਰਨਾ ਕਰਦੇ ਹਨ। ਉਹ ਤਾਂ ਸਿੱਖ ਨੂੰ ਪਾਰ ਉਤਰਣ ਜਾਂ ਨਾ**

**ਉਤਰਣ ਦੀ ਚਿੰਤਾ ਵੀ ਆਪਣੇ ਅੰਦਰੋਂ ਤਿਆਗ ਦੇਣ ਦੀ ਹਿਦਾਇਤ ਕਰਦੇ ਹਨ। ਕਿਉਂਕਿ ਇਹ ਕੰਮ ਤਾਂ ਪ੍ਰਮੇਸ਼ਰ ਦਾ ਹੈ ਕਿ ਉਹ ਆਪਣੇ ਬਿਰਦ ਨੂੰ ਪਛਾਣੇ।** ਸਿੱਖ ਦਾ ਕੰਮ ਕੇਵਲ ਗੁਰਮਤਿ ਵਿਚਾਰਧਾਰਾ ਵਿੱਚ ਲੀਨ ਹੋ ਕੇ, ਦਰਿਆ ਦੇ ਪਾਣੀ ਵਾਂਗ ਅਡੋਲ ਅਵਸਥਾ ਵਿੱਚ ਪ੍ਰਮੇਸ਼ਰ ਰੂਪੀ ਸਮੁੰਦਰ ਵੱਲ ਨੂੰ ਵੱਧਦੇ ਰਹਿਣਾ ਹੀ ਹੈ। ਸਿੱਖ ਨੂੰ ਸੱਜੇ-ਖੱਬੇ ਜਾਂ ਅੱਗੇ-ਪਿੱਛੇ ਝਾਕਣ ਦੀ ਸੁਧ ਹੀ ਨਾ ਰਹੇ। ਇਸ ਕਿਸਮ ਦੇ ਗਿਆਨ ਦਾ ਪਰਚਾ (ਸ਼ਬਦ ਵਿਚਾਰ ਦਾ ਪਰਚਾ) ਜਦੋਂ ਸਿੱਖ ਦੇ ਅੰਦਰ ਪੈ ਜਾਵੇ ਫਿਰ ਉਹ ਗੁਰਮੁਖ, ਪ੍ਰਮੇਸ਼ਰ ਵਿੱਚ ਲੀਨ ਹੋ ਗਿਆ ਹੁੰਦਾ ਹੈ। ਸਤਿਗੁਰੂ ਜੀ ਆਖਦੇ ਹਨ ਕਿ ਉਸ ਤੋਂ ਬਾਅਦ, ਕਾਲ ਫਿਰ ਉਸ ਗੁਰਸਿਖ ਦਾ ਕੁੱਝ ਵੀ ਨਹੀਂ ਵਿਗਾੜ ਸਕਦਾ। ਇਸ ਅਵਸਥਾ ਦਾ ਧਾਰਨੀ ਹੀ ਕਾਲ ਦੇ ਸੰਘਾਰ ਕਰ ਦੇਣ ਵਾਲਾ ਹੁੰਦਾ ਹੈ।



**ਜਦੋਂ ਤੱਕ ਸਰੀਰ ਦੇ ਵਿੱਚ ਆਤਮਾ ਹੈ**
**ਉਦੋਂ ਤੱਕ ਖ਼ੂਨ ਸਾਫ ਹੁੰਦਾ ਰਹਿੰਦਾ ਹੈ**
**ਪਰ ਜਦੋਂ ਆਤਮਾ ਸਰੀਰ ਛੱਡ ਦਿੰਦੀ ਹੈ**
**ਤਾਂ ਸਰੀਰ ਵਿੱਚੋਂ ਬਦਬੂ ਆਉਂਦੀ ਹੈ।**

**ਮਰਿਆਦਾ ਦਾ ਸੰਬੰਧ ਸਰੀਰ ਨਾਲ ਹੈ।**
**ਰਹਿਤ ਦਾ ਸੰਬੰਧ ਮਨ ਨਾਲ ਹੈ।**

**ਨਾਮ ਤਤੁ ਸਭ ਹੀ ਸਿਰਿ ਜਾਪੈ॥ ਬਿਨੁ ਨਾਵੈ ਦੁਖੁ ਕਾਲੁ ਸੰਤਾਪੈ॥**
**ਤਤੋ ਤਤੁ ਮਿਲੈ ਮਨੁ ਮਾਨੈ॥ ਦੂਜਾ ਜਾਇ ਇਕਤੁ ਘਰਿ ਆਨੈ॥**
**ਬੋਲੈ ਪਵਨਾ ਗਗਨੁ ਗਰਜੈ। ਨਾਨਕ ਨਿਹਚਲੁ ਮਿਲਣੁ ਸਹਜੈ॥੫੦॥**

ਇੱਥੇ ਸਤਿਗੁਰੂ ਜੀ ਜੋਗੀਆਂ ਨੂੰ **ਨਾਮ-ਤੱਤ** (ਤੱਤ-ਗਿਆਨ) ਬਾਰੇ ਚਾਨਣਾ ਪਾ ਰਹੇ ਹਨ। ਉਨ੍ਹਾਂ ਦਾ ਕਹਿਣਾ ਹੈ ਸਰਵਸ੍ਰੇਸ਼ਟ ਤਾਂ ਤੱਤ ਗਿਆਨ ਹੀ ਹੈ। ਜਿਸ ਤੇ ਕਾਲ (ਸਮਾਂ) ਵੀ ਪ੍ਰਭਾਵਸ਼ਾਲੀ ਨਹੀਂ ਹੈ। ਸਮਾਂ ਤਾਂ ਉਸ ਦਾ ਹੀ ਪੈਦਾ ਕੀਤਾ ਹੋਇਆ ਹੈ। ਬਾਕੀ ਦੀ ਸਾਰੀ ਰਚਨਾ ਸਮੇਂ ਦੀ ਮਾਰ ਹੇਠ ਹੈ, ਕੇਵਲ ਤੱਤ ਗਿਆਨ (ਆਦਿ ਸੱਚ) ਹੀ ਸਮੇਂ ਦੇ ਸਿਰ ਉੱਤੇ ਕਾਲ ਰੂਪ ਜਾਪਦਾ ਹੈ। ਕਿਉਂਕਿ ਰਚਨਾ ਦੀ ਸਮਾਪਤੀ ਨਾਲ ਹੀ ਸਮਾਂ ਵੀ ਆਪਣੇ ਆਪ ਸਮਾਪਤ ਹੋ ਜਾਂਦਾ ਹੈ। ਗਿਆਨ ਤੋਂ ਬਿਨਾਂ ਮਨਮੁਖਾਂ ਨੂੰ ਕਾਲ ਦਾ ਦੁੱਖ ਤੇ ਸੰਤਾਪ ਝੱਲਣਾ ਪੈਂਦਾ ਹੈ। ਉਹ ਸੰਸਾਰ ਨਾਲ ਜੁੜੇ ਹੋਏ ਹੋਣ ਕਰਕੇ ਸੁਖ ਅਤੇ ਦੁੱਖ ਨੂੰ ਬਰਾਬਰ ਨਾ ਸਮਝ ਕੇ ਸੁੱਖਾਂ ਨੂੰ ਚੰਗਾ ਤੇ ਦੁੱਖਾਂ ਨੂੰ ਬੁਰਾ ਮੰਨਦੇ ਹਨ। ਦੂਜੇ ਲਫਜ਼ਾਂ ਵਿੱਚ ਮਨਮੁਖ, ਗੁਰਬਾਣੀ ਦੀ ਦ੍ਰਿਸ਼ਟੀ ਅਨੁਸਾਰ **ਸੁੱਖ** ਜੋ ਰੋਗ ਰੂਪ ਹਨ, ਇਨ੍ਹਾਂ ਦੀ ਇੱਛਾ ਰੱਖਦੇ ਹਨ ਅਤੇ **ਦੁੱਖ** ਜੋ ਗੁਰਮਤਿ ਅਨੁਸਾਰ ਦਵਾਈ ਰੂਪ ਹਨ, ਉਨ੍ਹਾਂ ਨੂੰ ਨਹੀਂ ਚਾਹੁੰਦੇ। ਉਹ ਮਨਮੁੱਖ ਲੋਕ ਰੋਗਾਂ ਦੇ ਪ੍ਰੇਮੀ ਅਤੇ ਰੋਗਾਂ ਦੀ ਦਵਾਈ ਨੂੰ ਨਫਰਤ ਕਰਦੇ ਹਨ। ਸਿੱਟੇ ਵਜੋਂ ਦੁੱਖ ਰੋਗ ਦਾ ਸੰਤਾਪ ਝਲਦੇ ਰਹਿਣਾ ਉਨ੍ਹਾਂ ਮਨਮੁੱਖਾਂ ਦੀ ਆਪਣੀ ਬੁੱਧੀ ਦਾ ਹੀ ਨੁਕਸ ਹੈ। ਇਸ ਨੁਕਸ ਦਾ ਭਾਂਡਾ ਉਦੋਂ ਫੁੱਟ ਜਾਂਦਾ ਹੈ ਜਦੋਂ ਮਨ ਗੁਰੂ ਦੀ ਗੱਲ (ਗੁਰ-ਉਪਦੇਸ਼) ਗ੍ਰਹਿਣ ਕਰਕੇ ਆਪਣੀ ਬੁੱਧੀ (ਦੁਰਮਤ) ਨੂੰ ਪਛਾਣ ਲੈਂਦਾ ਹੈ। ਜਿਵੇਂ ਕਿ ਭਗਤ ਕਬੀਰ ਜੀ ਨੇ ਦੱਸਿਆ ਹੈ,

**ਦੇਖੌ ਭਾਈ ਗ੍ਯਾਨ ਕੀ ਆਈ ਆਂਧੀ॥**
**ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥ ਰਹਾਉ॥**
**ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਂਡਾ ਟੂਟਾ॥**
**ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ॥੧॥**
**ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ॥**
**ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ॥੨॥**

ਭਗਤ ਕਬੀਰ ਜੀ ਨੇ ਆਦਿ ਤੋਂ ਅੰਤ ਤੱਕ ਮੁਕਤੀ ਪ੍ਰਾਪਤੀ ਦੀ ਗੱਲ ਇਨ੍ਹਾਂ ਛੇ ਪੰਕਤੀਆਂ ਵਿੱਚ ਹੀ ਸਮਝਾ ਦਿੱਤੀ ਹੈ। ਉਹ ਦੱਸ ਰਹੇ ਹਨ ਕਿ ਮਨ ਵਿੱਚ ਜਦੋਂ **ਗਿਆਨ** ਜ਼ੋਰ ਫੜਨ ਲੱਗਦਾ ਹੈ ਤਾਂ ਇੱਕ ਸਮਾਂ ਐਸਾ ਆ ਜਾਂਦਾ ਹੈ ਜਦੋਂ ਗਿਆਨ ਦੇ ਪੈਦਾ ਹੋਣ ਦੀ ਰਫਤਾਰ ਇੰਨੀ ਵੱਧ ਜਾਂਦੀ ਹੈ ਕਿ ਮਨ ਵਿੱਚ ਗਿਆਨ ਦੀ ਹਨ੍ਹੇਰੀ ਹੀ ਚਲ ਪੈਂਦੀ ਹੈ। ਜਿਹੜੀ ਮਾਇਆ ਦੇ ਬੰਧਨਾਂ ਨੂੰ ਤੋੜ ਕੇ, ਭਰਮ ਦੇ ਪੜਦਿਆਂ ਨੂੰ ਉੱਡਾ ਕੇ ਲੈ ਜਾਂਦੀ ਹੈ। ਫਿਰ ਦੁਚਿੱਤਾ ਭਾਵ ਮਨ ਦਾ ਉਹ ਹੱਠ ਜਿਹੜਾ ਗੁਰੂ ਦੀ ਗੱਲ ਉੱਤੇ ਬੀਸ ਵਿਸਵੇ ਭਰੋਸਾ ਕਰ ਲੈਣ ਵਿੱਚ ਅੜਿੱਕਾ ਬਣਿਆ ਹੋਇਆ ਸੀ, ਉਹ ਅੜਿੱਕਾ ਰੂਪੀ ਥੰਮ (ਥੂਨਿ) ਹੀ ਗਿਰ ਜਾਂਦਾ ਹੈ। ਗਿਆਨ ਦੀ ਆਈ ਹੋਈ ਇਸ ਹਨ੍ਹੇਰੀ ਅੱਗੇ

ਹੁਣ ਉਸ ਥੰਮ ਦਾ ਖੜਾ ਰਹਿਣਾ ਅਸੰਭਵ ਬਣ ਜਾਂਦਾ ਹੈ। ਇਸ ਥੰਮ ਦੇ ਗਿਰਨ ਨਾਲ ਮੋਹ-ਰੂਪੀ ਬੱਲਾ, ਗਿਰ ਕੇ ਟੁੱਟ ਜਾਂਦਾ ਹੈ ਭਾਵ ਮਨ ਅਤੇ ਮਾਇਆ (ਸਰੀਰ ਤੇ ਜੀਵ) ਦੀ ਕੁਟਲ ਗੰਢ ਖੁੱਲ੍ਹ ਜਾਂਦੀ ਹੈ। ਤ੍ਰਿਸ਼ਨਾ ਦੀ ਛੰਨ ਜਿਹੜੀ ਮਾਇਆ ਦੇ ਮੋਹ ਕਰਕੇ ਮਨ ਵਿੱਚ ਵਿਆਪਤ ਸੀ, ਬੱਲੇ ਦੇ ਟੁੱਟਣ ਨਾਲ ਹੀ ਜ਼ਮੀਨ ਤੇ ਢਹਿ-ਢੇਰੀ ਹੋ ਜਾਂਦੀ ਹੈ ਅਤੇ ਗਿਆਨ ਦੀ ਹਨ੍ਹੇਰੀ ਉਸ ਨੂੰ ਉਡਾ ਕੇ ਲੈ ਜਾਂਦੀ ਹੈ। ਇਸ ਸਮੇਂ ਦੁਰਮਤਿ ਦਾ ਭਾਂਡਾ ਫੁਟ ਜਾਂਦਾ ਹੈ ਭਾਵ ਦੁਰਮਤਿ ਦੇ (ਕੁਗਿਆਨ) ਦਾ ਪਾਜ ਨੰਗਾ ਹੋ ਜਾਂਦਾ ਹੈ, ਕਿ ਇਹ ਸਾਰੀ ਬਿਮਾਰੀ-ਰੂਪੀ ਛਨ ਇਸ ਨੇ ਆਪ ਹੀ ਬਣਾਈ ਹੋਈ ਸੀ। ਵਰਨਾ ਅੰਮ੍ਰਿਤ ਦੀ ਬਰਖਾ ਤਾਂ ਸਦਾ ਹੀ ਹੁੰਦੀ ਰਹਿੰਦੀ ਹੈ ਭਾਵ **ਨਾਦ** ਤਾਂ ਸਦਾ ਹੀ ਪ੍ਰਗਟ ਹੈ ਗੁਰ ਫੁਰਮਾਨ ਹੈ

**ਠਾਕੁਰੁ ਹਮਰਾ ਸਦ ਬੋਲੰਤਾ॥ ਸਰਬ ਜੀਆਂ ਕਉ ਪ੍ਰਭੁ ਦਾਨੁ ਦੇਤਾ॥**

ਅਤੇ

**ਅੰਮ੍ਰਿਤੁ ਸਦਾ ਵਰਸਦਾ ਬੂਝਨਿ ਬੂਝਣਹਾਰ॥**
**ਗੁਰਮੁਖਿ ਜਿਨ੍ਹੀ ਬੁਝਿਆ ਹਰਿ ਅੰਮ੍ਰਿਤੁ ਰਖਿਆ ਉਰਿ ਧਾਰਿ॥**

ਮਤਲਬ ਇਹ ਕਿ ਬਾਹਰ ਅੰਮ੍ਰਿਤ ਵਰਸਦਾ ਹੋਵੇ, ਇਸੇ ਅੰਮ੍ਰਿਤ ਦੀ ਪ੍ਰਾਪਤੀ ਲਈ ਮਨੁੱਖਾ ਜਨਮ ਧਾਰਨ ਕੀਤਾ ਹੋਵੇ ਅਤੇ ਜੇ ਉਸ ਨੂੰ ਇਹ ਸਮਝ ਆ ਜਾਵੇ, ਕਿ ਅੰਮ੍ਰਿਤ ਦੀ ਬਾਰਿਸ਼ ਤਾਂ ਬਾਹਰ ਹੋ ਹੀ ਰਹੀ ਹੈ। ਮੇਰੇ ਅਤੇ ਅੰਮ੍ਰਿਤ ਦੇ ਵਿਚਕਾਰ ਅੜਿੱਕਾ ਤਾਂ ਮੇਰੀ ਆਪਣੀ ਅਕਲ ਦੀ ਉਪਜ ਇਹ ਮਨਮਤਿ ਰੁਪੀ ਝੌਂਪੜੀ ਹੀ ਹੈ, ਤਾਂ ਫਿਰ ਉਹ ਇਸ ਭਰਮ ਦੇ ਕੋਟ (ਛੰਨ) ਨੂੰ ਢਾਹੁਣ ਦੇ ਯਤਨ ਹੀ ਕਰੇਗਾ। ਇਸੇ ਲਈ ਇਸ ਛੰਨ ਦੇ ਢਾਅ ਦੇਣ ਦੀ ਗੱਲ ਉਪਰੋਕਤ ਸ਼ਬਦ ਵਿੱਚ ਕੀਤੀ ਗਈ ਹੈ, ਜਿਹੜਾ ਕਿ ਗਿਆਨ ਦੀ ਹਨ੍ਹੇਰੀ ਨਾਲ ਹੀ ਸੰਭਵ ਹੈ। ਇਸ ਛੰਨ ਦੇ ਨਸ਼ਟ ਹੋ ਜਾਣ ਬਾਅਦ ਜਿਹੜੀ ਬਾਰਿਸ਼ ਮਨ (ਜੀਵ) ਉੱਪਰ ਹੁੰਦੀ ਹੈ ਉਸ ਨਾਲ ਹੀ ਇਹ ਮਨ ਭਿੱਜ ਕੇ ਨਿਰਮਲ ਹੋ ਜਾਂਦਾ ਹੈ ਜਾਂ ਇਉਂ ਕਹਿ ਲਵੋ ਕਿ ਗੁਰੂ ਦੀ ਗੱਲ ਨੂੰ ਭਰਮ ਰਹਿਤ ਹੋ ਕੇ ਜਦੋਂ ਸੁਣਿਆ ਜਾਂਦਾ ਹੈ, ਤਦ ਹੀ ਉਸ ਦਾ ਪੂਰਾ ਪ੍ਰਭਾਵ ਮਨ ਉੱਤੇ ਪਿਆ ਕਰਦਾ ਹੈ।

ਹੁਣ ਇੱਥੇ ਜੋਗੀਆਂ ਦੀ ਸੁੰਨ ਸਮਾਧ ਵਿੱਚੋਂ ਪ੍ਰਾਪਤੀ ਦਾ ਵਿਚਾਰ ਕਰੀਏ ਤਾਂ ਇਉਂ ਲੱਗਦਾ ਹੈ ਕਿ **ਸੁੰਨ ਸਮਾਧ** ਦੁਆਰਾ, ਗਿਆਨ ਪ੍ਰਾਪਤੀ ਦੀ ਗੱਲ ਜਿਨ੍ਹਾਂ ਲੋਕਾਂ ਨੇ ਸੋਚ ਲਈ, ਉਹ ਬਿਲਕੁਲ ਹੀ ਬੁੱਧੀ ਹੀਣ ਹੋ ਸਕਦੇ ਹਨ। ਉਹ ਇਸ ਲਈ ਕਿ ਗਿਆਨ ਦੀ ਆਂਧੀ ਆਏ ਤੋਂ ਬਿਨਾਂ ਭਰਮ ਦਾ ਨਾਸ਼ ਨਹੀਂ ਹੋ ਸਕਦਾ। ਪ੍ਰਮੇਸ਼ਰ ਨੂੰ ਜਾਣੇ ਤੋਂ ਬਿਨਾਂ ਉਸ ਵਿੱਚ ਸਮਾਇਆ ਨਹੀਂ ਜਾ ਸਕਦਾ, ਪਰ **ਸੁੰਨ ਸਮਾਧ** ਨਾਲ ਤਾਂ ਮਨ ਦੀ ਸੋਚਣ ਸ਼ਕਤੀ ਹੀ ਬੰਦ ਹੋ ਜਾਂਦੀ ਹੈ। ਜਿਸ ਦਾ ਅਰਥ ਹੈ ਕਿ ਮਨ ਦਾ ਜੜ੍ਹ ਅਵਸਥਾ ਵਿੱਚ ਹੋ ਕੇ ਰਹਿ ਜਾਣਾ। ਜਦਕਿ ਗੁਰਮਤਿ ਇਸ ਤੋਂ ਉਲਟ ਗਿਆਨ ਮਾਰਗ ਹੈ। ਭਾਵ ਸਹਿਜ ਸਮਾਧ ਗਿਆਨ ਦੁਆਰਾ ਹੀ ਗਿਆਨ ਗ੍ਰਹਿਣ ਕੀਤਾ ਜਾ ਸਕਦਾ ਹੈ। ਜਿਸ ਵਿੱਚ ਅਕਲ ਤੋਂ ਕੰਮ ਲੈਣ ਦੀ ਲੋੜ ਹੈ। ਜਦਕਿ **ਸੁੰਨ ਸਮਾਧ** ਵਾਲੇ ਅਕਲ ਨੂੰ ਬੰਦ ਕਰਕੇ, ਬੇ-ਅਕਲੀ ਨਾਲ ਗਿਆਨਵਾਨ ਹੋ ਜਾਣ ਦੀ ਆਸ ਲਗਾਈ ਬੈਠੇ ਰਹਿੰਦੇ ਹਨ। ਇਨ੍ਹਾਂ ਗੱਲਾਂ ਨੂੰ

ਗੁਰਮਤਿ ਵਿੱਚ ਸ਼ੈਤਾਨ ਮਨ ਤੋਂ ਉਪਜੇ ਹੋਏ ਖਿਆਲ ਮੰਨਿਆ ਹੈ। ਫੁਰਮਾਨ ਹੈ,

**ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ॥**
**ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ॥**
**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥**
**ਅਕਲੀ ਪੜ੍ਹਿ ਕੈ ਬੁਝੀਐ ਅਕਲੀਂ ਕੀਚੈ ਦਾਨੁ॥**
**ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ॥**

ਗੁਰਮਤਿ ਅਨੁਸਾਰ ਅਕਲ ਦੁਆਰਾ ਹੀ ਸਾਹਿਬ ਦੀ ਸੇਵਾ ਕੀਤੀ ਜਾ ਸਕਦੀ ਹੈ ਭਾਵ ਸ਼ਬਦ ਵਿਚਾਰ ਹੋ ਸਕਦੀ ਹੈ ਅਤੇ ਗਿਆਨ ਵੀ ਜੋ ਗੁਰ-ਸ਼ਬਦ ਵਿਚਾਰ ਵਿੱਚੋਂ ਪ੍ਰਾਪਤ ਹੋਇਆ, ਅਕਲ ਨਾਲ ਹੀ ਉਸ ਨੂੰ ਅੱਗੇ ਹੋਰ ਕਿਸੇ ਨੂੰ ਦਿੱਤਾ ਜਾ ਸਕਦਾ ਹੈ। ਗੁਰਬਾਣੀ ਨੂੰ ਪੜ੍ਹ ਕੇ ਉਸ ਨੂੰ ਸਮਝ ਲੈਣਾ ਵੀ ਅਕਲ ਦੁਆਰਾ ਹੀ ਸੰਭਵ ਹੈ ਅਤੇ ਅਕਲ ਪ੍ਰਾਪਤ ਕਰਕੇ ਹੀ ਇੱਜ਼ਤ-ਮਾਨ ਪ੍ਰਾਪਤ ਕੀਤਾ ਜਾ ਸਕਦਾ ਹੈ। ਅਕਲ ਹੀਨ ਹੋ ਕੇ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੋਵੇ, ਇਸ ਗੱਲ ਨਾਲ ਗੁਰਮਤਿ ਤਾਂ ਕੀ ਦੁਨੀਆਂ ਦਾ ਕੋਈ ਵੀ ਸਿਆਣਾ ਵਿਅਕਤੀ ਸਹਿਮਤ ਨਹੀਂ ਹੋ ਸਕਦਾ।

ਅੰਤ ਵਿੱਚ ਸਾਰੀ ਵਿਚਾਰ ਦਾ ਸਿੱਟਾ ਇਹ ਨਿਕਲਦਾ ਹੈ ਕਿ ਤਤ ਗਿਆਨ ਤੋਂ ਬਿਨਾਂ ਕਾਲ ਤੋਂ ਬਚਿਆ ਨਹੀਂ ਜਾ ਸਕਦਾ, ਮੁਕਤੀ ਦੀ ਪ੍ਰਾਪਤੀ ਸੰਭਵ ਨਹੀਂ। ਬਾਕੀ ਦੇ ਸਾਰੇ ਤਰੀਕੇ ਜਿਨ੍ਹਾਂ ਵਿੱਚ ਤੱਤ ਗਿਆਨ ਦੀ ਪ੍ਰਾਪਤੀ ਦੀ ਲੋੜ ਤੋਂ ਬਿਨਾਂ ਮੁਕਤੀ ਪ੍ਰਾਪਤੀ ਦੀਆਂ ਨਾਕਾਮ ਕੋਸ਼ਿਸ਼ਾਂ ਕੀਤੀਆਂ ਜਾਂਦੀਆਂ ਹਨ, ਸਭ ਮਨ ਦਾ ਧੋਖਾ ਹੀ ਹਨ। ਇਸੇ ਲਈ ਇਨ੍ਹਾਂ ਸਾਰੀਆਂ ਮੱਤਾਂ ਨੂੰ ਗੁਰਮਤਿ, ਮਨਮਤ ਜਾਂ ਸ਼ੈਤਾਨ ਦੀਆਂ ਗੱਲਾਂ ਆਖ ਕੇ ਗੁਰਸਿੱਖਾਂ ਨੂੰ ਇਨ੍ਹਾਂ ਮੱਤਾਂ ਤੋਂ ਸਾਵਧਾਨ ਰਹਿਣ ਦਾ ਉਪਦੇਸ਼ ਦਿੰਦੀ ਹੈ। ਸ਼ੈਤਾਨ ਤਾਂ ਖੁਦ ਕਾਲ ਦਾ ਹੀ ਨਾਮ ਹੈ, ਇਹ ਸਾਰੀਆਂ ਮੱਤਾਂ ਤਾਂ ਕਾਲ ਨੇ ਆਪ ਹੀ ਬਣਾਈਆਂ ਹਨ ਤਾਂ ਕਿ ਕੋਈ ਵੀ ਵਿਅਕਤੀ ਸੱਚ ਦੇ ਮਾਰਗ ਨੂੰ ਪਛਾਣ ਕੇ, ਕਾਲ ਤੋਂ ਬਾਗੀ ਨਾ ਹੋ ਜਾਵੇ। ਇਨ੍ਹਾਂ ਸਾਰੀਆਂ ਮੱਤਾਂ ਨੂੰ ਗੁਰਮਤਿ ਮਾਇਆ ਜਾਲ ਵਿੱਚ ਹੋਰ ਫਸਾ ਦੇਣ ਵਾਲੀਆਂ ਵਿਧੀਆਂ ਮੰਨਦੀ ਹੈ, ਜਿਨ੍ਹਾਂ ਵਿਧੀਆਂ ਦਾ ਗਿਆਨ ਸੰਸਾਰ ਦੇ ਸਾਰੇ ਲੋਕ ਹੀ ਰੱਖਦੇ ਹਨ। ਇਸ ਮਾਇਆ ਜਾਲ ਤੋਂ ਬਚ ਨਿਕਲਣ ਦੀ ਕੇਵਲ ਇਹੋ ਇਕ ਵਿਧੀ ਗੁਰਮਤਿ ਹੈ, ਜਿਸ ਦੀ ਸਮਝ ਕਿਸੇ ਵਿਰਲੇ ਨੂੰ ਕਦੇ ਪੈਂਦੀ ਹੈ।

**ਬਾਂਧਿਓ ਆਪਨ ਹਉਂ ਹਉਂ ਬੰਧਾ॥ ਦੋਸੁ ਦੇਤ ਆਗਹ ਕਉ ਅੰਧਾ॥**
**ਬਾਤ ਚੀਤ ਸਭ ਰਹੀ ਸਿਆਨਪ॥ ਜਿਸਹਿ ਜਨਾਵਹੁ ਸੋ ਜਾਨੈ ਨਾਨਕ॥**

ਭਾਵ ਗੁਰਮਤਿ ਤੋਂ ਬਿਨਾਂ ਬਾਕੀ ਮੱਤਾਂ ਵਾਲਿਆਂ ਦੀਆਂ ਗੱਲਾਂ ਨੂੰ ਸਿਆਣਪ ਦੀਆਂ ਗੱਲਾਂ ਤਾਂ ਮੰਨਿਆ ਗਿਆ ਹੈ ਪਰ ਇਹ ਜੀਵ ਨੂੰ ਬੰਧਨ ਮੁਕਤ ਕਰ ਦੇਣ ਵਿੱਚ ਸਮਰੱਥ ਨਹੀਂ ਹਨ ਕਿਉਂਕਿ ਇਨ੍ਹਾਂ ਦੇ ਪ੍ਰਚਾਰ ਕਰਨ ਵਾਲੇ ਤਾਂ ਖੁਦ ਬੰਧਨਾਂ ਵਿੱਚ ਬੱਧੇ ਹੋਏ ਹਨ। ਉਨ੍ਹਾਂ ਦਾ ਆਪਣਾ ਹੰਕਾਰ ਹੀ ਉਨ੍ਹਾਂ ਨੂੰ ਇਸ ਪ੍ਰਮੇਸ਼ਰ ਦੀ ਮਤ ਨੂੰ ਮੰਨ ਲੈਣ ਵਿੱਚ ਅੜਿੱਕਾ ਬਣਿਆ ਰਹਿੰਦਾ ਹੈ। ਜੇ ਇਸ ਤਰ੍ਹਾਂ ਨਾ ਹੁੰਦਾ ਤਾਂ ਗੁਰੂ ਨਾਨਕ ਦੇਵ ਜੀ

ਤੋਂ ਬਾਅਦ ਅੱਜ ਸਾਰੀ ਦੁਨੀਆਂ ਵਿੱਚ ਗੁਰਮਤਿ ਤੋਂ ਬਿਨਾਂ ਕਿਸੇ ਹੋਰ ਮਤ ਦਾ ਪ੍ਰਚਾਰ ਹੀ ਨਾ ਹੁੰਦਾ। ਜਦਕਿ ਅੱਜ ਸਾਰੀ ਦੁਨੀਆਂ ਦੇ ਧਰਮਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਸਰਵਸ੍ਰੇਸ਼ਟ ਮੰਨ ਲਿਆ ਹੋਇਆ ਹੈ।

ਜਦੋਂ ਤੱਕ ਕੋਈ ਗਿਆਨ, ਮਨ ਦੀ ਪੂਰਨ ਤੌਰ ਤੇ ਤਸੱਲੀ ਨਾ ਕਰਵਾ ਦੇਵੇ, ਉਦੋਂ ਤੱਕ ਉਹ ਗਿਆਨ ਮਨ ਦੇ ਬਾਹਰੀ ਹਿੱਸੇ ਨਾਲ ਹੀ ਜੁੜਿਆ ਰਹਿੰਦਾ ਹੈ। ਮਨ ਦੇ ਅੰਦਰਲਾ ਗਿਆਨ ਉਸ ਗਿਆਨ ਨੂੰ ਆਪਣੇ ਵਿੱਚ ਮਿਲ ਜਾਣ ਦੀ ਉਦੋਂ ਹੀ ਆਗਿਆ ਦਿੰਦਾ ਹੈ ਜਦ ਉਹ ਗਿਆਨ ਸ਼ੁੱਧ, ਤੱਤ ਗਿਆਨ ਸਰੂਪ ਨਾ ਹੋ ਜਾਵੇ। ਕਿਉਂਕਿ ਮਨ ਦੇ ਅੰਦਰਲਾ ਗਿਆਨ, ਤੱਤ ਗਿਆਨ ਹੀ ਹੈ। ਦੋਹਾਂ ਦੀ ਇਕਰੂਪਤਾ ਹੀ, ਦੋਹਾਂ ਦੀ ਵਿਲੀਨਤਾ ਬਣਦੀ ਹੈ। ਚਿੱਤ ਵਿੱਚ ਇਸ ਸੁਣੇ ਹੋਏ ਗਿਆਨ ਦੀ ਸੱਚਾਈ ਬਾਰੇ ਸ਼ੰਕਾ ਬਣੀ ਰਹਿੰਦੀ ਹੈ। ਜਿਵੇਂ ਕਿ ਦੁਨੀਆਂ ਦੇ ਸਾਰੇ ਧਰਮਾਂ ਦੇ ਉਪਦੇਸ਼ਾਂ ਦੇ ਬਾਵਜੂਦ ਸੰਸਾਰ ਦੇ ਲੋਕਾਂ ਵਿੱਚ ਭਰਮ ਬਿਆਪਤ ਹੈ, ਕਿਉਂਕਿ ਇਹ ਸਾਰੇ ਦੇ ਸਾਰੇ ਭਰਮ ਗਿਆਨ ਹੀ ਹਨ। ਇਸੇ ਲਈ ਸੰਸਾਰ ਦੇ ਲੋਕਾਂ ਨੂੰ ਸੰਸਾਰ ਦੀਆਂ ਸਾਰੀਆਂ ਮੱਤਾਂ ਉੱਤੇ ਸ਼ੰਕਾ ਹੈ, ਇੱਥੇ ਕਈ ਲੋਕ ਸੰਸਾਰੀ ਮੱਤਾਂ ਦੇ ਗਿਆਨ ਨੂੰ ਕੇਵਲ ਉਪਰਲੇ ਮਨੋ ਹੀ ਸਵੀਕਾਰਦੇ ਹਨ, ਪਰ ਅੰਦਰਲਾ ਮਨ ਇਨ੍ਹਾਂ ਸਾਰੀਆਂ ਮੱਤਾਂ ਤੋਂ ਬਾਗੀ ਹੈ। ਜਦੋਂ ਇਸ ਭਰਮ ਗਿਆਨ ਵਿੱਚੋਂ ਭਰਮ ਦਾ ਨਾਸ਼ ਹੋ ਜਾਵੇ ਤਾਂ ਅੰਦਰਲਾ ਤੇ ਬਾਹਰਲਾ ਗਿਆਨ ਇੱਕ ਹੋ ਜਾਂਦੇ ਹਨ। ਫਿਰ ਉਹ ਤੱਤ ਗਿਆਨ ਮਨ ਦੇ ਅੰਦਰਲੇ ਗਿਆਨ ਵਿੱਚ ਜਾ ਮਿਲਦਾ ਹੈ, ਕਿਉਂਕਿ ਇਸ ਗਿਆਨ ਵਿੱਚ ਭਰਮ ਨੂੰ ਨਾਸ਼ ਕਰ ਦੇਣ ਦੀ ਸ਼ਕਤੀ ਹੁੰਦੀ ਹੈ। ਮਨ ਇਸ ਨੂੰ ਸਵੀਕਾਰ ਹੀ ਉਦੋਂ ਕਰਦਾ ਹੈ, ਜਦ ਮਨ ਉੱਤੇ ਪ੍ਰਮੇਸ਼ਰ ਦੀ ਕਿਰਪਾ ਹੋ ਜਾਵੇ। ਇਸ ਤਰੀਕੇ ਨਾਲ ਮਨ ਵਿੱਚ ਲਗਾਤਾਰ ਜਾ ਰਿਹਾ ਇਹ ਤੱਤ ਗਿਆਨ, ਇੱਕ ਦਿਨ ਮਨ ਅੰਦਰ ਗਿਆਨ ਦੀ ਹਨ੍ਹੇਰੀ ਲਿਆ ਦਿੰਦਾ ਹੈ। ਜਿਹੜੀ ਕਿ ਜੋਤ ਸਰੂਪ ਮਨ ਨੂੰ ਬਦਲ ਕੇ ਪਰਮ-ਜੋਤ (ਬ੍ਰਹਮ ਗਿਆਨ) ਰੂਪ ਬਣਾ ਦਿੰਦੀ ਹੈ।

**ਬੋਲੈ ਪਵਨਾ ਗਗਨੁ ਗਰਜੈ॥ ਨਾਨਕ ਨਿਹਚਲੁ ਮਿਲਣੁ ਸਹਜੈ॥**

ਜਦੋਂ ਸ੍ਰੀ ਰਾਗ ਵਿੱਚ ਸਤਿਗੁਰ ਨਾਨਕ ਦੇਵ ਜੀ ਨੇ ਕਿਹਾ ਸੀ ਕਿ :

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥** **(੧੯)**

ਤਾਂ ਉਨ੍ਹਾਂ ਦਾ ਕਹਿਣ ਤੋਂ ਭਾਵ ਇਹ ਸੀ ਕਿ ਪ੍ਰਮੇਸ਼ਰ ਦੇ ਹੁਕਮ ਨਾਲ ਆਕਾਸ਼ ਤੱਤ ਨਾਲੋਂ ਪਵਨ ਨੂੰ ਅਲੱਗ ਕਰ ਦਿੱਤਾ ਗਿਆ, ਉਸ ਤੋਂ ਪਿੱਛੋਂ ਪਵਨੇ (ਹਵਾ) ਅੰਦਰੋਂ ਪਾਣੀ ਦਾ ਜਨਮ ਹੋਇਆ। ਭਵਸਾਗਰ ਅੰਦਰ ਹਵਾ ਇੱਕ ਤੱਤ ਹੈ ਜਿਸ ਦਾ ਸੁਭਾਅ ਹੈ, ਕਦੇ ਨਾ ਰੁਕਣਾ। ਹਵਾ ਆਕਾਸ਼ ਤੱਤ ਨਾਲੋਂ ਵਿਛੜਕੇ ਇਸ ਆਕਾਸ਼ ਤੱਤ ਦੇ ਅੰਦਰ ਹੀ ਘੁੰਮਣ-ਘੇਰੀ ਕਟ ਰਹੀ ਹੈ, ਠੀਕ ਇਸੇ ਤਰ੍ਹਾਂ ਦਾ ਸੁਭਾਅ ਮਨ ਦਾ ਵੀ ਹੈ। ਜਦੋਂ ਤੋਂ ਮਨ ਅਪਾਣੇ ਮੂਲ ਨਾਲੋਂ ਅਲੱਗ ਹੋਇਆ ਹੈ, ਤਦੋਂ ਤੋਂ ਇਸ ਦੀ ਹਾਲਤ ਵੀ ਹਵਾ ਵਰਗੀ ਹੀ ਬਣੀ ਹੋਈ ਹੈ। ਇਸੇ ਲਈ ਗੁਰਬਾਣੀ ਅੰਦਰ ਮਨ ਨੂੰ ਪਵਨ ਰੂਪ ਮੰਨਿਆ ਗਿਆ ਹੈ, ਜਿਵੇਂ ਫੁਰਮਾਨ ਹੈ :

**ਹੀਰੈ ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ॥** **(੪੮੩)**

ਭਗਤ ਕਬੀਰ ਜੀ ਅਨੁਸਾਰ :

**ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ॥**
**ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ॥**

ਜਿਸ ਤੋਂ ਪਤਾ ਲੱਗਦਾ ਹੈ ਕਿ ਮਾਇਆ (ਪਵਨ) ਹਰ ਵੇਲੇ ਚੱਕਰ ਕੱਟਦੀ ਰਹਿੰਦੀ ਹੈ। ਭਾਵ ਮਨ ਅਤੇ ਪਵਨ ਜਦੋਂ ਤੋਂ ਆਪਣੇ-ਆਪਣੇ ਮੂਲ ਨਾਲੋਂ ਨਿਖੜੇ ਹਨ ਇਨ੍ਹਾਂ ਅੰਦਰਲੀ ਅਡੋਲਤਾ ਦਾ ਨਾਸ਼ ਹੋ ਗਿਆ ਹੈ। ਇਸੇ ਲਈ ਇਹ ਹਰ ਵੇਲੇ ਡੋਲਦੇ ਹੀ ਰਹਿੰਦੇ ਹਨ। ਜਦੋਂ ਕਿ ਇਨ੍ਹਾਂ ਦੋਵਾਂ ਦੇ ਮੂਲ ਆਕਾਸ਼ ਤੱਤ ਅਤੇ ਪਰਮ ਤੱਤ ਦੋਵੇਂ ਹੀ ਥਿਰ ਹਨ। ਇਸ ਲਈ ਪਵਨ ਦਾ ਆਕਾਸ਼ ਨਾਲ ਟਕਰਾਉਣਾ ਸੁਭਾਵਿਕ ਹੈ, ਕਹਿਣ ਦਾ ਭਾਵ ਹੈ ਕਿ ਜਦੋਂ ਤੋਂ ਹਵਾ ਪੈਦਾ ਹੋਈ ਹੈ, ਉਸੇ ਵੇਲੇ ਤੋਂ ਉਸ ਨੇ ਅਕਾਸ਼ ਨਾਲ ਟਕਰਾ ਕੇ ਸ਼ਬਦ ਨੂੰ ਜਨਮ ਦਿੱਤਾ। ਇਸੇ ਨੂੰ **ਬੋਲੈ ਪਵਨਾ ਗਗਨੁ ਗਰਜੈ** ਸਤਿਗੁਰ ਜੀ ਉਪਰੋਕਤ ਪੰਕਤੀ ਵਿੱਚ ਆਖ ਰਹੇ ਹਨ। ਜੋਗੀਆਂ ਨੂੰ ਗੁਰੂ ਜੀ ਸੰਸਾਰ ਦੀ ਉਤਪੱਤੀ ਤੋਂ ਪਹਿਲਾਂ ਸ਼ਬਦ ਦੇ ਪ੍ਰਗਟ ਹੋਣ ਦਾ ਕਾਰਨ ਸਮਝਾ ਰਹੇ ਹਨ ਕਿ ਥਿਰ ਆਕਾਸ਼ ਨਾਲ ਟਕਰਾ ਤਾਂ ਪਵਨ ਹੀ ਰਹੀ ਹੈ ਪਰ ਧੁਨੀ (ਗਰਜਨ) ਆਕਾਸ਼ ਵਿੱਚੋਂ ਹੀ ਆਉਂਦੀ ਹੈ (ਪੈਦਾ ਹੁੰਦੀ) ਹੈ। ਜਿਵੇਂ ਕਿਸੇ ਘੜਿਆਲ ਨੂੰ ਜਦੋਂ ਕੋਈ ਦੂਸਰੀ ਵਸਤੂ ਟਕਰਾਉਂਦੀ ਹੈ ਤਾਂ ਘੜਿਆਲ ਵਿੱਚੋਂ (ਸ਼ਬਦ) ਪੈਦਾ ਹੁੰਦਾ ਹੈ। ਇਸੇ ਤਰੀਕੇ ਨਾਲ ਮਨ ਜਦੋਂ ਡੋਲਦਾ ਹੈ ਤਾਂ ਹੀ ਕਲਪਨਾ ਕਰਦਾ ਹੈ। ਉਸ ਦੇ ਆਪਣੇ ਨਿਜ ਸਰੂਪ (ਮੂਲ) ਨਾਲ ਟਕਰਾਉਣ ਕਾਰਨ ਹੀ ਇਹ ਪ੍ਰਕ੍ਰਿਆ ਚਲਦੀ ਹੈ। ਇਸੇ ਲਈ ਕਲਪਨਾ ਤੋਂ ਪੈਦਾ ਹੋਣ ਵਾਲਾ ਸ਼ਬਦ ਸਾਚ ਸ਼ਬਦ ਦਾ ਵਿਰੋਧੀ, ਝੂਠ ਸ਼ਬਦ ਹੀ ਹੁੰਦਾ ਹੈ। ਇਸੇ ਨੂੰ ਮਿਥਿਆ ਭਾਖਣਾ ਆਖਿਆ ਜਾਂਦਾ ਹੈ। ਮਨ ਤੋਂ ਪੈਦਾ ਹੋਈ ਕੋਈ ਵੀ ਵਿਚਾਰਧਾਰਾ (ਮਨ ਮੱਤ) ਕਾਲਪਨਿਕ ਗਿਆਨ ਪ੍ਰਦਾਨ ਕਰਨ ਵਾਲੀ ਹੀ ਹੁੰਦੀ ਹੈ। ਪਰ ਜੇ ਮਨ ਦੁਬਾਰਾ ਅਡੋਲ ਅਵਸਥਾ ਨੂੰ ਪ੍ਰਾਪਤ ਕਰ ਲਵੇ ਫਿਰ ਇਸ ਵਿੱਚੋਂ ਪੈਦਾ ਹੋਣ ਵਾਲੀ ਕਲਪਨਾ ਆਪਣੇ ਆਪ ਬੰਦ ਹੋ ਜਾਂਦੀ ਹੈ। ਇਸੇ ਨੂੰ ਸਤਿਗੁਰੂ ਜੀ **ਨਾਨਕ ਨਿਹਚਲੁ ਮਿਲਣੁ ਸਹਜੈ॥** ਆਖ ਰਹੇ ਹਨ। ਜਿਸ ਤੋਂ ਉਨ੍ਹਾਂ ਦਾ ਭਾਵ ਹੈ ਕਿ ਜਦੋਂ ਤੱਕ ਮਨ ਪੱਕੇ ਤੌਰ ਤੇ ਪੂਰੀ ਤਰ੍ਹਾਂ ਨਾਲ ਅਡੋਲ ਨਹੀਂ ਹੋ ਜਾਂਦਾ ਉਦੋਂ ਤੱਕ ਇਸ ਦਾ ਆਪਣੇ ਮੂਲ ਨਾਲ ਸਦਾ ਲਈ ਮਿਲਨ ਨਹੀਂ ਹੋ ਸਕਦਾ। ਇਸ ਤਰ੍ਹਾਂ ਸਤਿਗੁਰੂ ਜੀ ਜੋਗੀਆਂ ਨੂੰ ਉਨ੍ਹਾਂ ਦੀ ਸਮਾਧੀ ਦੀ ਅਸਫਲਤਾ ਦਾ ਕਾਰਨ ਹੀ ਸਮਝਾ ਰਹੇ ਹਨ। ਗੁਰੂ ਜੀ ਦਾ ਭਾਵ ਹੈ ਕਿ ਪੱਕੇ ਤੌਰ ਤੇ ਸੁੰਨ ਅਵਸਥਾ ਪ੍ਰਾਪਤ ਕੀਤੇ ਬਿਨਾਂ ਆਤਮਾ ਅਤੇ ਪਰਮਾਤਮਾ ਦਾ ਮਿਲਾਪ ਸੰਭਵ ਹੀ ਨਹੀਂ।

ਸਹਿਜ ਅਵਸਥਾ ਦਾ ਅਰਥ ਹੁੰਦਾ ਹੈ ਕਿ ਮਨ ਦਾ ਜਾਗ ਜਾਣਾ ਭਾਵ ਸੁਪਨੇ ਵਾਲਾ ਜੀਵਨ ਸਮਾਪਤ ਹੋ ਜਾਣਾ। ਜਿਵੇਂ ਅਸੀਂ ਰਾਤ ਸਮੇਂ ਸੁੱਤੇ ਹੋਏ ਸੁਪਨਾ ਦੇਖਦੇ ਹਾਂ, ਉਸ ਸਮੇਂ ਸਾਡਾ ਇੱਕ ਕਾਲਪਨਿਕ ਸਰੀਰ (ਨਕਲੀ ਸਰੀਰ) ਹੁੰਦਾ ਹੈ ਅਤੇ ਸੁਪਨੇ ਦੀ ਸਾਰੀ ਦੁਨੀਆਂ ਵੀ ਕਾਲਪਨਿਕ ਹੀ ਹੁੰਦੀ ਹੈ। ਸੁਪਨੇ ਦੇ ਅੰਦਰ ਤਾਂ ਮਨ ਨੂੰ ਉਹ

ਸਭ ਕੁੱਝ ਸੱਚ ਹੀ ਭਾਸਦਾ ਹੁੰਦਾ ਹੈ, ਪਰ ਸੁਪਨਾ ਟੁੱਟ ਜਾਣ (ਜਾਗ ਪੈਣ) ਪਿੱਛੋਂ ਉਹ ਸੁਪਨੇ ਵਾਲਾ ਸਰੀਰ ਆਪਣੇ ਆਪ ਚੇਤਨਾ (ਮੂਲ ਚੇਤਨਾ) ਵਿੱਚ ਆਪਣੇ ਆਪ ਹੀ ਇੱਕ ਛਿਨ ਵਿੱਚ ਸਮਾਅ ਜਾਂਦਾ ਹੈ। ਠੀਕ ਇਸੇ ਤਰੀਕੇ ਨਾਲ ਜਦੋਂ ਮਨ ਸੁੰਨ ਅਵਸਥਾ ਵਿੱਚੋਂ ਸਹਿਜ ਅਵਸਥਾ (ਜਾਗ੍ਰਿਤ ਅਵਸਥਾ) ਪ੍ਰਾਪਤ ਕਰਦਾ ਹੈ, ਤਾਂ ਸੁਪਨੇ ਦਾ ਇਹ ਪੰਜ ਭੌਤਿਕ ਸਰੀਰ ਅਤੇ ਸੁਪਨੇ ਦੀ ਇਹ ਸਾਰੀ ਦੁਨੀਆਂ ਜਿਸ ਨੂੰ ਗੁਰਬਾਣੀ **(ਜੀਵਨ ਸੁਪਨ ਸਮਾਨ)** ਆਖਦੀ ਹੈ, ਆਪਣੇ ਆਪ ਅਲੋਪ ਹੋ ਜਾਂਦੇ ਹਨ ਅਤੇ ਮਨ ਆਪਣੇ ਨਿਜ ਸਰੂਪ ਪਰਮਾਤਮਾ ਵਿੱਚ ਲੀਨ ਹੋ ਜਾਂਦਾ ਹੈ। ਇਸ ਤੋਂ ਬਾਅਦ ਸੁਪਨੇ ਦਾ ਜੀਵਨ ਜਾਂ ਕਲਪਨਾ ਦੀ ਪ੍ਰਕ੍ਰਿਆ ਸਦਾ ਲਈ ਸਮਾਪਤ ਹੋ ਜਾਂਦੀ ਹੈ ਅਤੇ ਅਨਹਦ ਸੁੰਨ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਇਸੇ ਨੂੰ ਸਤਿਗੁਰ ਜੀ **ਨਾਨਕ ਨਿਹਚਲੁ ਮਿਲਣੁ ਸਹਜੈ** ਆਖ ਰਹੇ ਹਨ।



## ***Sach Khoj Academy Links***

**Main Website:** https://sachkhojacademy.wordpress.com
**YouTube :** http://youtube.com/SachKhojAcademy
**Mp3 Download Website:** http://www.sachkhojacademy.net
**Sabadkosh Website:** http://gurmukhisabadkosh.blogspot.com
**Twitter:** https://twitter.com/SachKhojAcademy
**Facebook:** https://facebook.com/sachkhojacademy
**Instagram:** https://www.instagram.com/sachkhojacademy

**E-mail us at- sachkhojacademy@gmail.com**

**ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ॥**
**ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ॥**
**ਘਟਿ ਘਟਿ ਸੁੰਨ ਕਾ ਜਾਣੈ ਭੇਉ॥ ਆਦਿ ਪੁਰਖੁ ਨਿਰੰਜਨ ਦੇਉ॥**
**ਜੋ ਜਨੁ ਨਾਮ ਨਿਰੰਜਨ ਰਾਤਾ॥ ਨਾਨਕ ਸੋਈ ਪੁਰਖੁ ਬਿਧਾਤਾ॥੫੧॥**

ਜੋਗੀਆਂ ਦੀ ਅੰਤਿਮ ਮੰਜ਼ਿਲ **ਸੁੰਨ ਸਮਾਧ** ਹੈ ਪਰ ਸਤਿਗੁਰ ਜੀ ਮਨ ਨੂੰ ਜਗਾ ਕੇ ਇਸ ਨੂੰ ਕਲਪਨਾ ਤੋਂ ਰਹਿਤ ਹੋਣ ਦਾ ਉਪਦੇਸ਼ ਦਿੰਦੇ ਹਨ। ਕਿਉਂਕਿ ਸੁਪਨੇ ਅੰਦਰ ਆਦਮੀ ਆਪਣੇ ਆਪ ਸੁਪਨੇ ਨੂੰ ਬੰਦ ਨਹੀਂ ਕਰ ਸਕਦਾ। ਸੁਪਨਾ ਕਲਪਨਾ ਦੀ ਦੁਨੀਆਂ ਹੀ ਹੁੰਦਾ ਹੈ। ਇਸ ਸੁਪਨੇ ਨੂੰ ਸਮਾਪਤ ਕਰ ਦੇਣ ਦਾ ਤਾਂ ਕੇਵਲ ਇੱਕੋ ਹੀ ਰਸਤਾ ਹੈ, ਕਿ ਸੁਪਨਾ ਦੇਖ ਰਹੇ ਆਦਮੀ ਨੂੰ ਜਗਾ ਦਿੱਤਾ ਜਾਵੇ। ਜਾਗਣ ਸਾਰ ਸੁਪਨੇ ਦੀ ਦੁਨੀਆਂ ਆਪਣੇ ਆਪ ਸਮਾਪਤ ਹੋ ਜਾਂਦੀ ਹੈ ਅਤੇ ਮਨ ਦੀ ਅੰਸ਼ਿਕ ਚੇਤਨਾ ਸ਼ਕਤੀ ਜਿਹੜੀ ਕਿ ਸੁਪਨਾ ਦੇਖ ਰਹੀ ਹੁੰਦੀ ਹੈ, ਆਪਣੀ ਮੂਲ ਜਾਗਣ ਵਾਲੀ ਚੇਤਨਾ ਵਿੱਚ ਸਮਾਅ ਜਾਂਦੀ ਹੈ। ਸੁਪਨੇ ਦੀ ਦੁਨੀਆਂ ਆਪਣੇ ਆਪ ਹੀ ਝੂਠੀ ਬਣ ਜਾਂਦੀ ਹੈ। ਪਰ ਜੋਗੀ ਸੁਪਨੇ ਅੰਦਰ ਹੀ ਸੁਪਨਾ ਦੇਖ ਰਹੀ ਚੇਤਨਾ ਦੁਆਰਾ, ਸੁਪਨੇ ਨੂੰ ਬੰਦ ਕਰਨ ਦੀ ਕੋਸ਼ਿਸ਼ ਕਰਦੇ ਸੀ, ਜਿਹੜੀ ਕਿ ਬੰਦ ਹੋ ਹੀ ਨਹੀਂ ਸਕਦੀ।

ਸਤਿਗੁਰ ਜੀ ਜੋਗੀਆਂ ਨੂੰ ਇਸ ਜੀਵ ਆਤਮਾ ਦੇ ਆਪਣੇ ਮੂਲ ਨਾਲੋਂ ਜੁਦਾ ਹੋ ਕੇ, ਹੁਣ ਤੱਕ ਦਾ ਤਿੰਨਾ ਭਵਨਾਂ ਅੰਦਰਲਾ ਗਿਆਨ ਕਰਵਾਉਂਦੇ ਹੋਏ ਦੱਸ ਰਹੇ ਹਨ ਕਿ ਇਹ ਜੀਵ ਤਾਂ **ਅੰਤਰਿ ਸੁੰਨੰ** ਭਾਵ ਗਰਭ ਅੰਦਰ ਵੀ ਸੁੱਤੇ ਵਰਗਾ ਹੀ ਸੀ, ਅੰਸ਼ਿਕ ਰੂਪ ਵਿੱਚ ਹੀ ਜਾਗਦਾ ਸੀ ਅਤੇ ਹੁਣ ਵੀ **ਬਾਹਰਿ ਸੁੰਨੰ** ਭਾਵ ਜਨਮ ਲੈਣ ਉਪਰੰਤ ਵੀ ਸੁਪਨੇ ਸਮਾਨ ਹੀ ਜਾਗ ਰਿਹਾ ਹੈ ਅਤੇ ਤੀਸਰੇ ਭਵਨ ਵਿੱਚ ਤਾਂ **ਸੁੰਨ ਮਸੁੰਨੰ** ਪੂਰਨ ਰੂਪ ਵਿੱਚ ਹੀ ਅਚੇਤ ਅਵਸਥਾ ਵਿੱਚ ਚਲਾ ਜਾਵੇਗਾ। ਜਾਂ ਇਉਂ ਕਹਿ ਲਵੋ ਕਿ ਸਰੀਰ ਤਿਆਗਣ ਉਪਰੰਤ ਪੂਰੀ ਤਰ੍ਹਾਂ ਨਾਲ ਸੌਂ ਜਾਵੇਗਾ। ਇਸ ਗੱਲ ਨੂੰ ਜੋਗੀ ਵੀ ਮੰਨਦੇ ਸਨ, ਕਿ ਅਸਲੀ ਸੁੰਨ ਅਵਸਥਾ (ਮੁਕਤੀ ਤਾਂ) ਮਰਨ ਪਿੱਛੋਂ ਹੀ ਪ੍ਰਾਪਤ ਹੁੰਦੀ ਹੈ। ਜਿਸ ਨੂੰ ਗੁਰਮਤਿ ਨੇ ਇਹ ਕਹਿ ਕੇ ਨਿਕਾਰ ਦਿੱਤਾ ਕਿ **ਮਰਣ ਮੁਕਤਿ ਕਿਨਿ ਪਾਈ॥** ਗੁਰਬਾਣੀ ਤਾਂ ਜੀਵਨ ਮੁਕਤਿ ਅਵਸਥਾ ਪ੍ਰਾਪਤ ਕਰਾ ਦੇਣ ਦਾ ਹੀ ਉਪਦੇਸ਼ ਦਿੰਦੀ ਰਹੀ ਹੈ।

ਜਦੋਂ ਤੋਂ ਇਹ ਜੀਵ ਆਪਣੇ ਮੂਲ ਨਾਲੋਂ ਵਿਛੜਿਆ ਹੈ, ਇਹ ਸੁੰਨ ਅਵਸਥਾ ਵਿੱਚ ਹੀ ਰਿਹਾ ਹੈ। ਜਦਕਿ ਇਸ ਜੀਵ ਦਾ ਮੂਲ, ਪੂਰਨ ਚੇਤਨ ਅਵਸਥਾ ਵਿੱਚ ਹੈ। ਫੁਰਮਾਨ ਹੈ **ਸਤਿਗੁਰੁ ਜਾਗਤਾ ਹੈ ਦੇਉ॥** ਇਸ ਲਈ ਜਾਗਤ ਜੋਤ ਵਿੱਚ ਤਾਂ ਜਾਗ੍ਰਿਤ ਅਵਸਥਾ ਵਾਲਾ ਹੀ ਸਮਾਅ ਸਕਦਾ ਹੈ। ਜਿਸ ਸੁੰਨ ਦਾ ਭੁਲੇਖਾ ਜੋਗੀਆਂ ਨੂੰ ਲੱਗਿਆ, ਉਹ ਜਿਉਂ ਦਾ ਤਿਉਂ ਅੱਜ ਵੀ ਸਿੱਖਾਂ ਵਿੱਚ ਇਸ ਲਈ ਮੌਜੂਦ ਹੈ ਕਿਉਂਕਿ ਸਿੱਖਾਂ ਨੇ ਗੁਰਮਤਿ ਨੂੰ ਸਮਝਣ ਲਈ ਮਨਮਤੀਆਂ ਦੀਆਂ ਲਿਖਤਾਂ ਨੂੰ ਅਧਾਰ ਬਣਾ ਲਿਆ ਹੋਇਆ ਹੈ। ਨਹੀਂ ਤਾਂ ਪੂਰਨ ਚੇਤਨ ਪ੍ਰਮੇਸ਼ਰ ਨਾਲੋਂ ਅੱਡ ਹੋ ਕੇ ਇਹ ਜੀਵ **ਸੁੰਨ ਮਸੁੰਨ** ਬੀਜ ਰੂਪ ਹੀ ਹੈ। ਜਦਕਿ ਪ੍ਰਮੇਸ਼ਰ ਬ੍ਰਿਛ ਰੂਪ ਹੈ। **ਕਬੀਰ ਤਰਵਰ ਰੂਪੀ ਰਾਮੁ ਹੈ ਫਲ ਰੂਪੀ**

**ਬੈਰਾਗੁ॥ ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ ਬਾਦੁ ਬਿਬਾਦ॥** ਬ੍ਰਿਛ ਵਿੱਚ ਆਤਮਾ, ਬੀਜ ਨਾਲੋਂ ਜਾਗ੍ਰਿਤ ਅਵਸਥਾ ਵਿੱਚ ਹੁੰਦੀ ਹੈ ਜਾਂ ਇਉਂ ਕਹਿ ਲਵੋ ਕਿ ਜੋ ਸੋਝੀ ਬ੍ਰਿਛ ਨੂੰ ਹੁੰਦੀ ਹੈ ਉਹ ਉਸ ਦੇ ਬੀਜ (ਅੰਦਰ ਸੁੰਨ ਮਸੁੰਨ ਅਵਸਥਾ ਵਿੱਚ ਨਹੀਂ ਹੁੰਦੀ।) ਪੂਰਨ ਚੇਤਨ ਪ੍ਰਮੇਸ਼ਰ ਦੀ ਅੰਸ਼ (ਬੀਜ) ਵਿੱਚ ਉਸ ਦੀ ਚੇਤਨ ਸ਼ਕਤੀ ਹੀ ਸੁਪਤ ਅਵਸਥਾ ਅੰਦਰ ਮੌਜੂਦ ਹੈ। ਇਹ ਚੇਤਨ ਸ਼ਕਤੀ ਦੋ ਹਿੱਸਿਆਂ ਵਿੱਚ ਵੰਡੀ ਹੋਈ ਹੁੰਦੀ ਹੈ, ਜਿਸ ਨੂੰ ਗੁਰੂ ਨਾਨਕ ਦੇਵ ਜੀ **ਅਬ ਕਿਉਂ ਉਗਵੈ ਦਾਲਿ** ਆਖ ਰਹੇ ਹਨ ਪਰ ਅੱਗੇ ਜਦ ਉਹ ਆਖਦੇ ਹਨ ਕਿ **ਜੇ ਇਕੁ ਹੋਇ ਤ ਉਗਵੈ** ਤਾਂ ਇਸ ਤੋਂ ਉਨ੍ਹਾਂ ਦਾ ਭਾਵ ਹੈ ਕਿ ਸੁਪਨੇ ਅੰਦਰਲਾ ਮਨੁ ਅਤੇ ਪੂਰਨ ਜਾਗ੍ਰਿਤ ਅਵਸਥਾ ਵਾਲਾ ਚਿਤੁ, ਜੇ ਇਹ ਦੋਵੇਂ ਆਪਸ ਵਿੱਚ ਮਿਲ ਜਾਣ ਤਾਂ ਇਹ ਪ੍ਰਮੇਸ਼ਰ ਦਾ (ਬੀਜ ਰੂਪ) ਬੀਜ ਵੀ ਉਗ ਕੇ, (ਜਨਮ ਲੈ ਕੇ) ਬ੍ਰਿਛ ਰੂਪ ਪ੍ਰਮੇਸ਼ਰ ਨਾਲ ਅਭੇਦ ਹੋ ਸਕਦਾ ਹੈ। ਇਹ ਸਭ ਕੁੱਝ ਮਨ ਦੇ ਜਾਗ ਜਾਣ ਉਪਰੰਤ ਹੀ ਸੰਭਵ ਹੈ ਨਹੀਂ ਤਾਂ ਉਨ੍ਹਾਂ ਭਵਨਾਂ ਵਿੱਚ ਹੀ ਇਹ ਮਨ ਜਦੋਂ ਤੋਂ ਆਪਣੇ ਮੂਲ ਨਾਲੋਂ ਵਿਛੜਿਆ ਹੈ, ਸੁੰਨ ਅਵਸਥਾ ਵਿੱਚ ਹੀ ਰਿਹਾ ਹੈ।

ਹੁਣ ਇੱਥੇ ਉਪਰੋਕਤ ਸਾਰੀ ਵਿਚਾਰ ਤੋਂ ਸਾਫ਼ ਦਿਖਾਈ ਦੇ ਰਿਹਾ ਹੈ ਕਿ **ਸੁੰਨ ਸਮਾਧਿ** ਦੀ ਵਕਾਲਤ ਕਰਨ ਵਾਲੇ ਲੋਕ, ਕਿਸ ਤਰੀਕੇ ਨਾਲ ਸੁੰਨ ਵਿੱਚੋਂ ਕੁੱਝ ਗਿਆਨ ਪ੍ਰਾਪਤੀ ਦੀ ਇੱਛਾ ਰੱਖਦੇ ਹਨ। ਜਦਕਿ ਗਿਆਨ ਤੋਂ ਬਿਨਾਂ ਮਨ ਦੀ ਕਲਪਨਾ ਦਾ ਰੁਕ ਜਾਣਾ ਸੰਭਵ ਹੀ ਨਹੀਂ। **ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥**

**ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ॥**

ਪਰ ਕਿਸੇ ਆਦਮੀ ਨੂੰ ਆਪਣੇ ਸੁੱਤੇ ਹੋਣ ਦਾ ਆਭਾਸ (ਗਿਆਨ) ਜਾਗ ਜਾਣ ਉਪਰੰਤ ਹੀ ਹੁੰਦਾ ਹੈ। ਸੁੱਤਾ ਹੋਇਆ ਆਦਮੀ ਤਾਂ ਮਰੇ ਬਰਾਬਰ ਹੀ ਹੁੰਦਾ ਹੈ, ਘੋਰ ਅਗਿਆਨਤਾ ਦੀ ਅਵਸਥਾ ਵਿੱਚ ਹੁੰਦਾ ਹੈ। ਇਸੇ ਲਈ ਸੰਸਾਰੀ ਜੀਵਾਂ ਦੇ ਸੁੱਤੇ ਹੋਣ ਦੀ ਗੱਲ ਗੁਰਮੁਖਾਂ, ਤੱਤ ਗਿਆਨੀਆਂ ਨੇ ਜਾਗ੍ਰਿਤ ਅਵਸਥਾ ਪ੍ਰਾਪਤ ਕਰਕੇ ਹੀ ਆਖੀ ਹੈ। ਸੁੱਤੇ ਹੋਏ ਜਾਂ ਸੁਪਨਾ ਦੇਖ ਰਹੇ ਆਦਮੀ ਨੂੰ ਤਾਂ ਆਪਣੇ ਸੌਣ ਜਾਂ ਸੁਪਨਾ ਦੇਖ ਰਹੇ ਹੋਣ ਦੀ ਸੋਝੀ ਵੀ ਨਹੀਂ ਹੁੰਦੀ। ਚਉਥੀ ਅਵਸਥਾ ਵਾਲਾ ਆਦਮੀ ਹੀ **ਸਹਿਜ ਅਤੇ ਸੁੰਨ** ਅਵਸਥਾ ਦਾ ਅੰਤਰ ਦੱਸ ਸਕਦਾ ਹੈ। ਭਗਤ ਕਬੀਰ ਜੀ ਨੇ ਵੀ ਜਾਗ੍ਰਿਤ ਅਵਸਥਾ ਅੰਦਰ ਹੀ ਆਖਿਆ ਸੀ,

**ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ॥**
**ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ॥**

ਭਾਵ ਸਹਿਜ ਅਤੇ ਸੁੰਨ ਅਵਸਥਾ ਦੀ ਸਮਝ ਰਿਸ਼ੀਆਂ ਮੁਨੀਆਂ ਨੂੰ ਵੀ ਨਹੀਂ ਸੀ, ਭਾਵੇਂ ਉਹ ਲੋਕ ਵੀ ਮੁਕਤੀ ਪ੍ਰਾਪਤੀ ਲਈ ਹੀ ਖੋਜਣ ਦੇ ਯਤਨ ਕਰਦੇ ਸਨ। ਜਿਹੜੇ ਲੋਕ ਅੱਜ ਰਿਸ਼ੀਆਂ ਮੁਨੀਆਂ ਦੇ ਗਿਆਨ ਉੱਤੇ ਸ਼ਰਧਾ ਰੱਖਦੇ ਹਨ ਉਹ ਖੁਦ ਆਪ ਕਿੰਨੇ ਕੁ ਗਿਆਨਵਾਨ ਹੋਣਗੇ?

ਜੋਗੀਆਂ ਦੀ ਸੁੰਨ ਸਮਾਧ ਦਾ ਤਾਂ ਕਬੀਰ ਜੀ ਦੇ ਉਪਰੋਕਤ ਸਲੋਕ ਤੋਂ ਹੀ ਪਾਜ

ਉਘੜ ਜਾਂਦਾ ਹੈ। ਇਸੇ ਲਈ ਰਿਸ਼ੀ ਮੁਨੀ ਪੁੰਨ ਪਾਪ ਦੀ ਵਿਚਾਰਧਾਰਾ ਦੇ ਕਰਤਾ (ਘੜਨ ਵਾਲੇ) ਹਨ। ਪਰ ਚਉਥੇ ਪਦ (ਤੁਰੀਆ ਅਵਸਥਾ) ਵਾਲੇ ਤੱਤ ਗਿਆਨੀ, ਭਗਤ ਜਨ, ਪੁੰਨ ਪਾਪ ਤੋਂ ਉਪਰਲੀ ਅਵਸਥਾ ਵਾਲੇ ਹੁੰਦੇ ਹਨ। ਕਿਉਂਕਿ ਭਗਤਾਂ ਦੀ ਦਿਬ ਦ੍ਰਿਸ਼ਟੀ ਉਸ ਹੁਕਮ ਨੂੰ ਜਾਣ ਲੈਂਦੀ ਹੈ, ਜਿਸਦੇ ਅਧੀਨ ਸਾਰੇ ਜੀਵ ਬੇਵੱਸ ਹੋਏ ਕਰਮ ਵਿੱਚ ਲੱਗੇ ਹੋਏ ਹਨ। ਇਸੇ ਨੂੰ ਸਤਿਗੁਰ ਜੀ ਨੇ **ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ** ਆਖ ਕੇ ਸਮਝਾਇਆ ਹੈ।

**ਘਟਿ ਘਟਿ ਸੁੰਨ ਕਾ ਜਾਣੈ ਭੇਉ॥ ਆਦਿ ਪੁਰਖੁ ਨਿਰੰਜਨ ਦੇਉ॥**

ਸੁਖਮਨੀ ਸਾਹਿਬ ਅੰਦਰ ਇਸੇ ਖਿਆਲ ਦੀ ਵਿਆਖਿਆ ਕਰਦੇ ਹੋਏ ਸਤਿਗੁਰੂ ਅਰਜਨ ਦੇਵ ਜੀ ਆਖ ਰਹੇ ਹਨ,

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥**
**ਸੁੰਨ ਸਮਾਧਿ ਅਨਹਤ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥**

ਜਿਸ ਤੋਂ ਇਹ ਸਮਝ ਆਉਂਦੀ ਹੈ ਕਿ ਪ੍ਰਮੇਸ਼ਰ ਦਾ ਅੰਮ੍ਰਿਤ ਨਾਮ ਤਾਂ ਹਰ ਕਿਸੇ ਦੇ ਅੰਦਰ ਮੌਜੂਦ ਹੈ। ਪਰ ਉਹ ਸੁੰਨ ਅਵਸਥਾ ਵਿੱਚ ਭਾਵ ਬੀਜ ਰੂਪ ਵਿੱਚ ਹੀ ਹੈ। ਕੇਵਲ ਅੰਸ਼ਿਕ ਰੂਪ ਮਨ ਹੀ ਸੁਪਨ ਅਵਸਥਾ ਅੰਦਰ ਚੇਤਨ ਹੈ। ਮਨ ਸਰੀਰ ਵਿੱਚ (ਮਾਇਆ ਵਿੱਚ) ਰਚਿਆ ਹੋਇਆ ਹੋਣ ਕਰਕੇ ਉਸ ਨਾਦ ਨੂੰ ਜੇ ਕਦੇ ਸੁਣ ਵੀ ਲਵੇ ਤਾਂ ਵੀ ਅਣਸੁਣਿਆ ਹੀ ਕਰ ਛੱਡਦਾ ਹੈ। ਨਾਦ ਭਾਵੇਂ ਸਰਵਵਿਆਪੀ ਅਤੇ ਅਨਹਦ (ਸਦਾ ਵੱਜਦਾ ਰਹਿਣ ਵਾਲਾ) ਹੈ, ਜਿਸ ਨੂੰ ਆਮ ਲੋਕ ਆਤਮਾ ਦੀ ਆਵਾਜ਼ ਮੰਨਦੇ ਹਨ ਪਰ ਗੁਰਮਤਿ ਅਨੁਸਾਰ ਇਹ ਆਤਮਾ (ਮਨ) ਤੋਂ ਪਰੇ, ਪਰਮਾਤਮਾ ਦੀ ਆਵਾਜ਼ ਹੈ। ਇਹ ਉਹ ਸ਼ਬਦ (ਧੁਨੀ) ਹੈ, ਜਿਸ ਨੂੰ ਸ਼ਬਦ ਗੁਰੂ ਆਖਿਆ ਗਿਆ ਹੈ। ਇਸੇ ਨਾਲ ਸੁਰਤ ਨੇ ਜੁੜੀ ਰਹਿ ਕੇ, ਭਵ ਸਾਗਰ ਪਾਰ ਕਰਨਾ ਹੈ। ਇਹੀ ਸ਼ਬਦ ਮਨੁੱਖੀ ਮਨ ਨੂੰ ਮੰਦੇ ਕੰਮਾਂ ਤੋਂ ਵਰਜਦਾ ਰਹਿੰਦਾ ਹੈ। ਇਹ ਸ਼ਬਦ ਗੁਰੂ ਸਭ ਦੇ ਅੰਦਰ ਹੈ। ਇਸੇ ਲਈ ਗੁਰਬਾਣੀ ਆਖਦੀ ਹੈ। **ਸਤਿਗੁਰ ਤੇ ਖਾਲੀ ਕੋ ਨਹੀਂ ਮੇਰੈ ਪ੍ਰਭਿ ਮੇਲਿ ਮਿਲਾਏ॥ (੮੫੦)**

ਉਪਰੋਕਤ ਵਿਚਾਰ ਤੋਂ ਪਤਾ ਲੱਗਦਾ ਹੈ ਕਿ ਅਨਹਦ ਨਾਦ ਤਾਂ ਸਰਵਵਿਆਪੀ ਹੋਣ ਕਰਕੇ ਹਰ ਹਿਰਦੇ ਵਿੱਚ ਸਦਾ ਵੱਜਦਾ ਰਹਿੰਦਾ ਹੈ, ਲੇਕਿਨ ਜੀਵ ਆਤਮਾ ਸੁੰਨ ਅਵਸਥਾ ਵਿੱਚ ਹੋਣ ਕਰਕੇ ਇਸ ਨੂੰ ਸੁਣ ਨਹੀਂ ਰਹੀ ਹੁੰਦੀ। ਹਰ ਹਿਰਦੇ ਵਿੱਚ ਇਸ ਸੁੰਨ ਜੀਵ ਅਤੇ ਪ੍ਰਗਟ ਨਾਦ ਨੂੰ ਦੇਖ ਕੇ ਸਤਿਗੁਰੂ ਜੀ ਅਸਚਰਜਤਾ ਪ੍ਰਗਟ ਕਰਕੇ, ਆਪਣੀ ਬੇਵਸੀ ਦਾ ਪ੍ਰਗਟਾਵਾ ਉਪਰੋਕਤ ਪੰਕਤੀਆਂ ਵਿੱਚ ਕਰਦੇ ਦਿਖਾਈ ਦੇ ਰਹੇ ਹਨ। ਕਿਉਂਕਿ ਇੱਕ ਪਾਸੇ ਤਾਂ ਪ੍ਰਮੇਸ਼ਰ ਆਪ ਸ਼ਬਦ ਰੂਪ ਦੁਆਰਾ ਸੰਸਾਰੀ ਜੀਵਾਂ ਨੂੰ ਜਗਾਉਣ ਲਈ ਮੌਜੂਦ ਹੈ ਅਤੇ ਦੂਜੇ ਪਾਸੇ ਉਨ੍ਹਾਂ ਨੂੰ ਮਾਇਆ ਦੀ ਖੇਡ ਵਿੱਚ ਭਰਮਾ ਕੇ, ਕਲਪਨਾ ਅੰਦਰ ਫਸਾ ਕੇ ਰੱਖਿਆ ਹੋਇਆ ਹੈ। ਵੱਡੇ ਤੋਂ ਵੱਡਾ ਕੋਈ ਵੀ ਗੁਰੂ ਪੀਰ ਇਸ ਖੇਡ ਵਿੱਚ ਕਿਸੇ ਕਿਸਮ ਦੀ ਕੋਈ ਦਖਲ-ਅੰਦਾਜ਼ੀ ਕਰ ਦੇਣ ਵਿੱਚ ਸਮਰੱਥ ਨਹੀਂ। ਭਾਵੇਂ ਉਸ ਗੁਰੂ ਪੀਰ ਵਿੱਚ ਪ੍ਰਮੇਸ਼ਰ ਖੁਦ ਆਪ ਹੀ ਇਨ੍ਹਾਂ ਸੰਸਾਰੀ ਜੀਵਾਂ ਨੂੰ ਇਸ

ਮੋਹ ਦੀ ਨੀਂਦ ਵਿੱਚੋਂ ਜਗਾਉਣ ਲਈ ਹੋਕਾ ਦੇ ਰਿਹਾ ਹੁੰਦਾ ਹੈ, ਦੂਜੇ ਪਾਸੇ ਆਪਣੀ ਮਰਜੀ ਤੋਂ ਬਿਨਾਂ ਕਿਸੇ ਨੂੰ ਇਸ ਸੱਚ ਦੇ ਹੋਕਾ ਨਾਲ ਪ੍ਰੇਮ ਕਰਨ ਤੋਂ ਰੋਕੀ ਰੱਖਦਾ ਹੈ। ਪ੍ਰਮੇਸ਼ਰ ਦੀ ਇਹੀ ਖੇਡ, ਸਮਝ ਵਿੱਚ ਨਾ ਆਉਣ ਵਾਲੀ ਤੱਕ ਕੇ ਹੀ ਸਤਿਗੁਰੂ ਜੀ ਅਸਚਰਜ ਬਿਸਮਾਦ ਆਖ ਰਹੇ ਹਨ।

ਪਰ ਅਗਲੀ ਗੱਲ ਜਿਹੜੀ ਉਹ ਆਖ ਰਹੇ ਹਨ, ਉਹ ਇਹ ਹੈ ਕਿ ਇਸ ਸਾਰੀ ਖੇਡ ਨੂੰ ਸਮਝ ਲੈਣ ਵਾਲਾ ਆਦਿ ਪੁਰਖੁ (ਪ੍ਰਮੇਸ਼ਰ) ਨਿਰੰਜਨ ਦੇਉ ਹੀ ਹੋ ਨਿਬੜਦਾ ਹੈ।

**ਸੰਤਨ ਸੰਗਿ ਕਬੀਰਾ ਬਿਗਰਿਓ॥ ਸੋ ਕਬੀਰੁ ਰਾਮੈ ਹੋਇ ਨਿਬਰਿਓ॥**

ਅਤੇ

**ਜੋ ਜਨੁ ਨਾਮ ਨਿਰੰਜਨ ਰਾਤਾ॥ ਨਾਨਕ ਸੋਈ ਪੁਰਖੁ ਬਿਧਾਤਾ॥**

ਹੁਣ ਪ੍ਰਮੇਸ਼ਰ ਅਤੇ ਜੀਵ ਵਿੱਚ ਕੋਈ ਅੰਤਰ ਰਹਿ ਹੀ ਨਹੀਂ ਗਿਆ ਹੁੰਦਾ। ਜੋ ਜਨ ਨਾਮ ਦੇ ਰੰਗ ਵਿੱਚ ਰੰਗਿਆ ਜਾਂਦਾ ਹੈ, ਜਿਸ ਨੂੰ ਸੱਚ ਦਾ ਰੰਗ ਚੜ੍ਹ ਜਾਂਦਾ ਹੈ, ਉਹ ਤਾਂ ਸੱਚ ਸਰੂਪ **ਪੂਰਨ ਪੁਰਖੁ ਬਿਧਾਤਾ** ਹੀ ਹੋ ਜਾਂਦਾ ਹੈ।

**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥ (੯੬੯)**



**ਦੋਵਾਂ ਹੱਥਾਂ ਨਾਲ ਕਮਾ ਕੇ**
**ਇੱਕ ਹੱਥ ਨਾਲ ਖਰਚ ਕਰਨਾ**
**ਕਾਮਯਾਬੀ ਕਹਾਉਂਦਾ ਹੈ।**

**ਦੋਵਾਂ ਹੱਥਾਂ ਨਾਲ ਖਰਚ ਕਰਨਾ**
**ਕਮਾਉਣਾ ਇੱਕ ਹੱਥ ਨਾਲ ਵੀ ਨਹੀਂ**
**ਬਰਬਾਦੀ ਕਹਾਉਂਦਾ ਹੈ।**

**ਸੁੰਨੋ ਸੁੰਨੁ ਕਹੈ ਸਭੁ ਕੋਈ॥ ਅਨਹਤ ਸੁੰਨੁ ਕਹਾ ਤੇ ਹੋਈ॥**
**ਅਨਹਤ ਸੁੰਨਿ ਰਤੇ ਸੇ ਕੈਸੇ॥ ਜਿਸ ਤੇ ਉਪਜੇ ਤਿਸ ਹੀ ਜੈਸੇ॥**
**ਓਇ ਜਨਮਿ ਨ ਮਰਹਿ ਨ ਆਵਹਿ ਜਾਹਿ॥ ਨਾਨਕ ਗੁਰਮੁਖਿ ਮਨੁ ਸਮਝਾਹਿ॥੫੨॥**

ਸਤਿਗੁਰੂ ਜੀ ਜੋਗੀਆਂ ਨਾਲ ਇਸ ਗੱਲ ਉੱਤੇ ਤਾਂ ਸਹਿਮਤ ਹਨ ਕਿ ਮੁਕਤੀ ਪ੍ਰਾਪਤੀ, ਮਨ ਦੇ ਚੁਪ ਹੋ ਜਾਣ ਭਾਵ ਕਲਪਨਾ ਰਹਿਤ ਹੋ ਜਾਣ ਉਪਰੰਤ ਹੀ ਸੰਭਵ ਹੈ, ਪਰ ਪੱਕੇ ਤੌਰ ਤੇ (ਸਦੀਵੀ) ਮੁਕਤੀ ਤਾਂ ਮਨ ਦੇ ਸਦੀਵੀ ਕਲਪਨਾ ਰਹਿਤ ਜਾਂ ਅਨਹਦ ਸੁੰਨ ਅਵਸਥਾ ਪ੍ਰਾਪਤ ਕਰ ਲੈਣ ਉਪਰੰਤ ਹੀ ਸੰਭਵ ਹੋ ਸਕਦੀ ਹੈ। ਜਿਹੜਾ ਰਸਤਾ ਸੁੰਨ ਸਮਾਧ ਵਾਲਾ ਜੋਗੀਆਂ ਦਾ ਅਪਣਾਇਆ ਹੋਇਆ ਸੀ, ਉਸ ਨਾਲ ਸਦੀਵੀ ਸੁੰਨ ਅਵਸਥਾ ਪ੍ਰਾਪਤ ਨਹੀਂ ਹੋ ਸਕਦੀ ਸੀ। ਇਹੀ ਗੱਲ ਸਤਿਗੁਰੂ ਜੀ ਜੋਗੀਆਂ ਨੂੰ ਆਖ ਰਹੇ ਹਨ ਕਿ ਹੇ ਜੋਗੀ ਜਨੋ, ਤੁਸੀਂ ਜੋ ਇਹ ਸੁੰਨੋ ਸੁੰਨ ਦਾ ਰੌਲਾ ਪਾਉਂਦੇ ਫਿਰਦੇ ਹੋ, ਤੁਹਾਡੀ ਇਸ ਸਮਾਧੀ ਵਾਲੇ ਤਰੀਕੇ ਨਾਲ ਅਨਹਦ ਸੁੰਨ ਅਵਸਥਾ ਕਿਵੇਂ ਪ੍ਰਾਪਤ ਹੋ ਸਕਦੀ ਹੈ? **ਅਨਹਦ ਸੁੰਨੁ ਕਹਾ ਤੇ ਹੋਈ** ਕਿਉਂਕਿ ਸਮਾਧੀ ਤਾਂ ਜੀਵਨ ਭਰ ਲਈ ਨਹੀਂ ਲਗਾਈ ਜਾ ਸਕਦੀ। ਤੁਸੀਂ ਦੋ ਚਾਰ ਘੰਟੇ ਜਾਂ ਇਸ ਤੋਂ ਹੋਰ ਜ਼ਿਆਦਾ ਦੋ ਚਾਰ ਦਿਨ ਲਈ ਸਮਾਧੀ ਲਗਾ ਸਕੋਗੇ, ਜਦਕਿ ਇਹ ਸਮਾਧੀ ਵੀ ਅਸਲ ਵਿੱਚ ਤੁਹਾਡੇ ਸਰੀਰ ਕਰਕੇ ਹੀ ਨਿਸਚਲ ਸਮਾਧੀ ਹੋਵੇਗੀ। ਮਨ ਕਰਕੇ ਤਾਂ ਸਮਾਧੀ ਜਾਗ੍ਰਿਤ (ਪੂਰਨ ਗਿਆਨ) ਅਵਸਥਾ ਦੀ ਪ੍ਰਾਪਤੀ ਉਪਰੰਤ ਹੀ ਸੰਭਵ ਹੈ। ਜਿਵੇਂ ਸੁਪਨਾ ਦੇਖ ਰਿਹਾ ਆਦਮੀ ਜਾਗਣ ਉਪਰੰਤ, ਸੁਪਨੇ ਦੀ ਕਾਲਪਨਿਕ ਦੁਨੀਆਂ ਤੋਂ ਮੁਕਤ ਹੋ ਜਾਂਦਾ ਹੈ। ਇਸੇ ਤਰ੍ਹਾਂ ਇਸ ਜੀਵਨ ਰੂਪੀ ਸੁਪਨੇ ਨੂੰ ਦੇਖ ਰਿਹਾ ਮਨ, ਜਾਗਣ ਉਪਰੰਤ ਜਾਂ ਪੂਰਨ ਗਿਆਨ ਪ੍ਰਾਪਤ ਕਰ ਲੈਣ ਉਪਰੰਤ ਇਸ ਕਾਲਪਨਿਕ ਜੀਵਨ ਤੋਂ ਮੁਕਤ ਹੋ ਜਾਂਦਾ ਹੈ। ਉਸ ਦਾ ਮਨ ਆਪਣੇ ਆਪ ਕਲਪਨਾ ਤਿਆਗ ਦਿੰਦਾ ਹੈ, ਕਿਉਂਕਿ ਉਸ ਨੂੰ ਤਿੰਨ ਲੋਕਾਂ ਦੀ ਸੋਝੀ ਕਰਾਉਣ ਵਾਲਾ ਅਨਹਦ ਨਾਦ ਪਰਗਟ ਹੋ ਜਾਂਦਾ ਹੈ।

ਜਦ ਮਨ ਹੁਕਮ ਨੂੰ ਸੁਨਣ ਅਤੇ ਬੁੱਝਣ ਜੋਗ ਹੋ ਜਾਂਦਾ ਹੈ, ਜਿਸ ਹੁਕਮ ਦੇ ਅਧੀਨ ਇਸ ਸੰਸਾਰ ਦੀ ਸਾਰੀ ਖੇਡ ਚਲ ਰਹੀ ਹੈ। ਜਿਸ ਵਿੱਚ ਕਿਸੇ ਨੂੰ ਵੀ ਦਖਲ ਦੇਣ ਦੀ ਆਗਿਆ ਹੀ ਨਹੀਂ ਅਤੇ ਨਾ ਹੀ ਕੋਈ ਚਾਹੁੰਦਾ ਹੋਇਆ ਵੀ ਦਖਲ ਦੇ ਸਕਦਾ ਹੈ, ਫਿਰ ਅਜਿਹੇ ਹੁਕਮ ਦਾ ਵਿਰੋਧ ਮਨ, ਕਲਪਨਾ ਕਰਕੇ, ਨਹੀਂ ਕਰਿਆ ਕਰਦਾ। ਜਿਵੇਂ ਅਸੀਂ ਜਾਣਦੇ ਹਾਂ ਕਿ ਰੇਲ ਗੱਡੀ ਸਾਹਮਣੇ ਖੜੇ ਹੋ ਕੇ ਅਸੀਂ ਉਸ ਦਾ ਸਾਹਮਣਾ ਕਰਕੇ ਉਸ ਦੀ ਰਫ਼ਤਾਰ ਵਿੱਚ ਕੋਈ ਰੁਕਾਵਟ ਨਹੀਂ ਬਣ ਸਕਦੇ, ਸਗੋਂ ਆਪਣਾ ਆਪਾ ਹੀ ਨਸ਼ਟ ਕਰਾਉਣ ਵਾਲੀ ਗੱਲ ਕਰ ਲਵਾਂਗੇ, ਇਸੇ ਲਈ ਤਾਂ ਕੋਈ ਆਦਮੀ ਰੇਲ ਗੱਡੀ ਨੂੰ ਰੋਕਣ ਲਈ ਉਸ ਦੇ ਅੱਗੇ ਖੜੋਣ ਦੀ ਗਲਤੀ ਨਹੀਂ ਕਰਦਾ। ਫਿਰ ਜਾਗ੍ਰਿਤ ਅਵਸਥਾ ਵਾਲਾ ਗੁਰਮੁਖ ਪ੍ਰਮੇਸ਼ਰ ਦੀ ਇੱਛਾ ਸ਼ਕਤੀ ਨੂੰ ਦੇਖਦਾ (ਜਾਣਦਾ) ਹੋਇਆ ਉਸ ਦਾ ਵਿਰੋਧ ਕਰਨ ਦੀ ਗਲਤੀ ਕਿਵੇਂ ਕਰ ਸਕਦਾ ਹੈ। ਅਸਲ ਵਿੱਚ ਸਾਡੀ ਕਲਪਨਾ ਹੀ ਸਾਡਾ ਕਾਲ ਹੈ,

**ਪਰਿਵਾ ਪ੍ਰੀਤਮ ਕਰਹੁ ਬੀਚਾਰ॥ ਘਟ ਮਹਿ ਖੇਲੈ ਅਘਟ ਅਪਾਰ॥**
**ਕਾਲ ਕਲਪਨਾ ਕਦੇ ਨ ਖਾਇ॥ ਆਦਿ ਪੁਰਖ ਮਹਿ ਰਹੈ ਸਮਾਇ॥੨॥**

ਜਾਗਣ ਉਪਰੰਤ ਗੁਰਮੁਖ ਨੂੰ ਜਦੋਂ ਕਲਪਨਾ ਕਾਲ ਰੂਪ ਦਿਖਾਈ ਦਿੰਦੀ ਹੈ, ਫਿਰ ਮਨ ਆਪਣੇ ਆਪ ਕਲਪਨਾ ਤੋਂ ਦੂਰ ਰਹਿਣ ਲੱਗਦਾ ਹੈ।

ਇਸ ਤਰੀਕੇ ਨਾਲ ਛੁਟੀ ਹੋਈ ਕਲਪਨਾ ਅਨਹਦ ਸੁੰਨ ਅਵਸਥਾ ਪ੍ਰਦਾਨ ਕਰ ਦਿੰਦੀ ਹੈ। ਇਹ ਅਨਹਦ ਸੁੰਨ ਅਵਸਥਾ ਜੋਗੀਆਂ ਦੀ ਸਮਾਧੀ ਨਾਲ ਕਿਵੇਂ ਪ੍ਰਾਪਤ ਕੀਤੀ ਜਾ ਸਕਦੀ ਹੈ ਅਤੇ ਅਨਹਦ ਸੁੰਨ ਅਵਸਥਾ ਤੋਂ ਬਿਨਾਂ ਸਦੀਵੀ ਮੁਕਤੀ ਕਿਵੇਂ ਮਿਲ ਸਕਦੀ ਹੈ। ਇਹੀ ਸਵਾਲ ਸਤਿਗੁਰੂ ਜੀ ਦਾ ਜੋਗੀਆਂ ਅੱਗੇ ਸੀ। ਜਿਸ ਦਾ ਉੱਤਰ ਦੇਣ ਵਿੱਚ ਅੱਜ ਵੀ ਸੁੰਨ ਸਮਾਧ ਦੇ ਧਾਰਣੀ, ਜੋਗ ਮੱਤ ਦੀ ਵਕਾਲਤ ਕਰਨ ਵਾਲੇ ਅਸਮਰੱਥ ਹਨ। ਇਸ ਤੋਂ ਅੱਗੇ ਸਤਿਗੁਰੂ ਜੀ ਉਨ੍ਹਾਂ ਗੁਰਮੁਖਾਂ ਬਾਰੇ ਦੱਸ ਰਹੇ ਹਨ ਜਿਨ੍ਹਾਂ ਨੂੰ ਗੁਰਮਤਿ ਦੁਆਰਾ ਇਹ ਅਨਹਦ ਸੁੰਨ ਅਵਸਥਾ ਪ੍ਰਾਪਤ ਹੋ ਚੁੱਕੀ ਹੈ।

ਸਤਿਗੁਰੂ ਜੀ ਆਖ ਰਹੇ ਹਨ ਕਿ ਅਨਹਦ ਸੁੰਨ ਅਵਸਥਾ ਪ੍ਰਾਪਤ ਕਰ ਲੈਣ ਉਪਰੰਤ ਗੁਰਸਿਖ ਆਪਣੇ ਮੂਲ ਸਾਚ ਸ਼ਬਦ ਨੂੰ ਅਪਣਾ ਲੈਂਦਾ ਹੈ। ਕਲਪਨਾ ਰੂਪੀ ਝੂਠ ਸ਼ਬਦ ਦਾ ਤਿਆਗ ਕਰ ਦਿੰਦਾ ਹੈ ਅਤੇ ਆਪਣੇ ਨਿਜ ਸਰੂਪ ਸਾਚ ਸ਼ਬਦ ਦਾ ਰੂਪ ਹੀ ਬਣ ਜਾਂਦਾ ਹੈ। **ਮਨ ਦੇ ਦੋ ਸਰੂਪ ਹਨ, ਇਸ ਦਾ ਪਹਿਲਾ ਸਰੂਪ ਜੋਤ ਹੈ, ਇਸ ਦਾ ਜੋਤ ਸਰੂਪ ਹੀ ਸੁੰਨ ਸਰੂਪ ਹੈ। ਦੂਸਰਾ ਪ੍ਰਗਟ ਸਰੂਪ ਸ਼ਬਦ ਹੈ। ਜਦ ਤੱਕ ਮਨ ਝੂਠ ਸ਼ਬਦ (ਕਲਪਨਾ) ਨਾਲ ਜੁੜਿਆ ਰਹਿੰਦਾ ਹੈ ਤਦ ਤੱਕ ਇਹ ਆਪਣੇ ਨਿਜ ਸਰੂਪ ਪਾਰਬ੍ਰਹਮ ਤੋਂ ਅਲੱਗ ਜੰਮਣ ਮਰਣ ਦੇ ਗੇੜ ਵਿੱਚ ਪਿਆ ਰਹਿੰਦਾ ਹੈ ਪਰ ਜਦੋਂ ਪ੍ਰਮੇਸ਼ਰ ਦੀ ਕ੍ਰਿਪਾ ਨਾਲ ਇਸ ਨੂੰ ਸਤਿਗੁਰੂ (ਸਾਚ ਸ਼ਬਦ) ਦੁਆਰਾ ਸੋਝੀ ਹੋ ਜਾਵੇ ਫਿਰ ਇਹ ਆਪਣੇ ਨਿਜ ਸਰੂਪ ਸਾਚ ਸ਼ਬਦ ਨੂੰ ਧਾਰਨ ਕਰਕੇ ਸਰਵ-ਵਿਆਪੀ ਨਾਦ (ਸ਼ਬਦ) ਵਿੱਚ ਸਮਾ ਜਾਂਦਾ ਹੈ।**

**ਗੁਰ ਸ਼ਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ॥ (ਪੰਨਾ ੯੨੩)**

ਤਦ ਉਪਰੰਤ ਗੁਰਮੁਖ ਦਾ ਆਵਾਗਵਣ ਸਮਾਪਤ ਹੋ ਜਾਂਦਾ ਹੈ, ਕਿਉਂਕਿ ਗੁਰਮੁਖ ਨੇ ਆਪਣੇ ਮਨ ਨੂੰ ਗੁਰਮਤਿ ਗ੍ਰਹਿਣ ਕਰਾ ਕੇ ਗਿਆਨਵਾਨ ਬਣਾ ਲਿਆ ਹੁੰਦਾ ਹੈ। ਗੁਰਮਤਿ ਗਿਆਨ ਦੀ ਸਮਝ ਨਾਲ ਮਨ ਆਪਣੇ ਆਪ ਮਾਇਆ ਦਾ ਤਿਆਗ ਕਰ ਦਿੰਦਾ ਹੈ। ਮਾਇਆ ਨਾਲ ਮਨ ਤਾਂ ਕੇਵਲ ਭਰਮ ਕਾਰਨ ਹੀ ਜੁੜਿਆ ਹੋਇਆ ਸੀ। ਭਰਮ ਨਾਲ ਇਸ ਦੀ ਬੁੱਧੀ ਮਲੀਨ ਹੋ ਗਈ ਸੀ। ਨਹੀਂ ਤਾਂ

**ਅਨਜਾਨਤ ਬਿਖਿਆ ਮਹਿ ਰਚੈ॥ ਜੇ ਜਾਨਤ ਆਪਨ ਆਪ ਬਚੈ॥**
**(ਪੰਨਾ ੨੭੭)**



**ਨਉ ਸਰ ਸੁਭਰ ਦਸਵੈ ਪੂਰੇ॥ ਤਹ ਅਨਹਤ ਸੁੰਨ ਵਜਾਵਹਿ ਤੂਰੇ॥**
**ਸਾਚੈ ਰਾਚੇ ਦੇਖਿ ਹਜੂਰੇ॥ ਘਟਿ ਘਟਿ ਸਾਚੁ ਰਹਿਆ ਭਰਪੂਰੇ॥**
**ਗੁਪਤੀ ਬਾਣੀ ਪਰਗਟੁ ਹੋਇ॥ ਨਾਨਕ ਪਰਖਿ ਲਏ ਸਚੁ ਸੋਇ॥੫੩॥**

ਪਿਛਲੇ ਪਦੇ ਦੀ ਗੱਲ ਨੂੰ ਅੱਗੇ ਤੋਰਦੇ ਹੋਏ ਸਤਿਗੁਰੂ ਜੀ ਗੁਰਮੁਖ ਦੀ ਅਵਸਥਾ ਬਾਰੇ ਦੱਸ ਰਹੇ ਹਨ ਕਿ ਗੁਰਮੁਖ ਦਾ ਹਿਰਦਾ ਘਰ, ਤਤ-ਗਿਆਨ ਰੂਪੀ ਨਵਾਂ ਸਰੋਵਰ ਬਣ ਗਿਆ ਹੁੰਦਾ ਹੈ। ਭਾਵ ਗੁਰਮੁਖ ਦਾ ਦਸਵਾਂ ਦੁਆਰ-ਹਿਰਦਾ ਘਰ, ਨਾਮ ਰਸੁ ਨਾਲ ਪੂਰੀ ਤਰ੍ਹਾਂ ਭਰ ਕੇ ਇੱਕ ਨਵੇਂ ਸਰੋਵਰ ਦਾ ਰੂਪ ਧਾਰਨ ਕਰ ਲੈਂਦਾ ਹੈ। ਇੱਥੇ **ਨਉ ਸਰ** ਦਾ ਅਰਥ ਨਵਾਂ ਸਰੋਵਰ ਹੈ, ਜਦਕਿ ਆਮ ਵਿਦਵਾਨਾਂ ਨੇ ਇਸ ਦੇ ਅਰਥ ਸਰੀਰ ਦੇ ਨੌਂ ਦੁਆਰਿਆਂ ਵੱਜੋਂ ਹੀ ਸਮਝੇ ਹਨ। ਜਦਕਿ ਗੁਰਮੁਖ ਦਾ ਇਸ ਅਵਸਥਾ ਵਿੱਚ ਬਾਹਰਲੇ ਸਰੀਰ ਨਾਲ ਹੋਈ ਸੰਬੰਧ ਹੀ ਨਹੀਂ ਹੁੰਦਾ। ਬਾਹਰਲੇ ਸਰੀਰ ਨਾਲ ਸੰਬੰਧ ਰੱਖਣ ਵਾਲਿਆਂ ਨੂੰ ਤਾਂ ਗੁਰਬਾਣੀ ਵਿੱਚ ਮਾਇਆਧਾਰੀ ਆਖਿਆ ਗਿਆ ਹੈ।

**ਮਾਇਆਧਾਰੀ ਅਤਿ ਅੰਨਾ ਬੋਲਾ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ॥**

ਜਿਸ ਗੁਰਮੁਖ ਬਾਰੇ ਸਤਿਗੁਰੂ ਜੀ ਦੱਸ ਰਹੇ ਹਨ, ਉਹ ਤਾਂ ਜੀਵਨ ਮੁਕਤ ਅਵਸਥਾ ਪ੍ਰਾਪਤ ਕਰ ਚੁੱਕਾ ਹੈ। ਇਸ ਲਈ ਇੱਥੇ ਸਰੀਰ ਨਾਲ ਸੰਬੰਧਿਤ ਕੋਈ ਵੀ ਜ਼ਿਕਰ ਆਉਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਸ ਅਵਸਥਾ ਵਿੱਚ ਤਾਂ ਗੁਰਮੁਖ ਅਨਹਦ ਸੁੰਨ ਹੋ ਕੇ, ਸਾਚ ਸ਼ਬਦ (ਅਨਹਦ ਨਾਦ), ਨੂੰ ਬੋਲ ਕੇ ਪ੍ਰਗਟ ਕਰ ਰਿਹਾ ਹੁੰਦਾ ਹੈ। ਇੱਥੇ **ਤੂਰੇ** ਲਫਜ਼ ਸਰੀਰ ਵਾਸਤੇ ਵਰਤਿਆ ਗਿਆ ਹੈ। ਭਾਵ ਗੁਰਮੁਖੀ ਮਨ ਅਨਹਦ ਸੁੰਨ ਅਵਸਥਾ ਵਿੱਚ ਰਹਿ ਕੇ, ਅਨਹਦ ਨਾਦ ਨੂੰ ਆਪਣੇ ਲਫਜ਼ਾਂ ਵਿੱਚ ਬਿਆਨ ਕਰ ਰਿਹਾ ਹੁੰਦਾ ਹੈ।

ਉਹ ਸਾਚ ਸ਼ਬਦ (ਸ਼ਬਦ ਗੁਰੂ) ਨੂੰ ਪ੍ਰਤੱਖ ਦੇਖ ਕੇ ਉਸੇ ਵਿੱਚ ਸਮਾਇਆ ਰਹਿੰਦਾ ਹੈ। ਉਸ ਨਾਲ ਜੁੜਿਆ ਰਹਿੰਦਾ ਹੈ, ਜਿਹੜਾ ਕਿ ਸਾਚ ਸ਼ਬਦ ਘੱਟ-ਘੱਟ ਵਿੱਚ ਭਰਪੂਰ ਹੈ, ਹਰ ਹਿਰਦੇ ਵਿੱਚ ਵਿਆਪਕ ਹੈ।

ਬਿਨਾਂ ਕੰਨਾਂ ਤੋਂ ਸੁਣ ਕੇ, ਅਨਹਦ ਨਾਦ-ਗੁਪਤੀ ਬਾਣੀ, ਇਸ ਤਰੀਕੇ ਨਾਲ ਗੁਰਮੁਖਾਂ ਰਾਹੀਂ ਪ੍ਰਗਟ ਹੋ ਜਾਂਦੀ ਹੈ ਅਤੇ ਉਸ ਬਾਣੀ ਵਿੱਚ ਸੱਚ ਨੂੰ ਪਰਖਣ ਦੀ ਸੋਝੀ ਹੁੰਦੀ ਹੈ, ਇਸ ਅਵਸਥਾ ਵਾਲਾ ਗੁਰਮੁਖ ਹੀ ਸੱਚ ਅਤੇ ਝੂਠ ਦੀ ਸੋਝੀ (ਜਾਣਕਾਰੀ) ਰੱਖਣ ਵਾਲਾ ਹੁੰਦਾ ਹੈ। ਇਸੇ ਲਈ ਗੁਰਮਤਿ ਨੇ ਸੰਸਾਰ ਦੀਆਂ ਸਾਰੀਆਂ ਮੱਤਾਂ ਦਾ ਸੱਚ ਅਤੇ ਕਚ ਪਰਖ ਕੇ, ਉਨ੍ਹਾਂ ਨੂੰ ਸੱਚ ਦਾ ਉਪਦੇਸ਼ ਦਿੱਤਾ ਹੈ।



**ਸਹਜ ਭਾਇ ਮਿਲੀਐ ਸੁਖੁ ਹੋਵੈ॥ ਗੁਰਮੁਖਿ ਜਾਗੈ ਨੀਂਦ ਨ ਸੋਵੈ॥**
**ਸੁੰਨ ਸਬਦੁ ਅਪਰੰਪਰਿ ਧਾਰੈ॥ ਕਹਤੇ ਮੁਕਤੁ ਸਬਦਿ ਨਿਸਤਾਰੈ॥**
**ਗੁਰ ਕੀ ਦੀਖਿਆ ਸੇ ਸਚਿ ਰਾਤੇ॥ ਨਾਨਕ ਆਪੁ ਗਵਾਇ ਮਿਲਣ ਨਹੀ ਭ੍ਰਾਂਤੇ॥੫੪॥**

ਉਪਰੋਕਤ ਪਦੇ ਵਿੱਚ ਸਤਿਗੁਰੂ ਜੀ ਗੁਰਮੁਖ ਬਾਰੇ ਹੋਰ ਜਾਣਕਾਰੀ ਕਰਾਉਂਦੇ ਹੋਏ ਜੋਗੀਆਂ ਨੂੰ ਆਖ ਰਹੇ ਹਨ ਕਿ ਸਹਜ ਅਵਸਥਾ ਵਿੱਚ ਟਿਕਿਆ ਹੋਇਆ ਗੁਰਮੁਖੀ ਮਨ, ਜੇ ਕੇਵਲ ਪ੍ਰਮੇਸ਼ਰ ਦੇ ਮਿਲਣ ਦੀ ਹੀ ਇੱਛਾ ਰੱਖੇ। ਮਾਇਆ ਦੇ ਝੱਖੜ ਝੋਲੇ ਉਸ ਨੂੰ ਡੁਲਾ ਸਕਣ, ਲੋਭ ਲਹਿਰ ਉਸ ਦੇ ਮਨ ਅੰਦਰੋਂ ਸੰਤੋਖ ਨੂੰ ਢਾਹ ਲਾਉਣ ਵਿੱਚ ਅਸਫਲ ਰਹੇ ਤਾਂ ਉਸ ਗੁਰਮੁਖ ਦੀ ਜਾਗ੍ਰਿਤ ਅਵਸਥਾ ਖੰਡਿਤ ਨਹੀਂ ਹੋਇਆ ਕਰਦੀ। ਜਿਸ ਦੇ ਫਲਸਰੂਪ ਗੁਰਮੁਖ ਦੁਬਾਰਾ ਮੋਹ ਦੀ ਨੀਂਦ ਵਿੱਚ ਨਹੀਂ ਸੌਂਦਾ।

ਗੁਰਮੁਖੀ ਮਨ ਕਲਪਨਾ ਰਹਿਤ ਹੋ ਕੇ ਆਪਣੇ ਅੰਦਰਲੇ ਸਾਚ ਸ਼ਬਦ ਨੂੰ ਸੁਣਦਾ ਰਹਿੰਦਾ ਹੈ। ਜਿਹੜਾ ਮਨ ਪਹਿਲਾਂ ਕਲਪਨਾ ਰੂਪੀ ਸ਼ਬਦ ਸੀ, ਹੁਣ ਉਹ ਕੇਵਲ ਸੁੰਨ (ਜੋਤ) ਸਰੂਪ ਹੀ ਰਹਿ ਗਿਆ। ਉਸ ਦਾ ਦੂਸਰਾ ਕਲਪਨਾ ਰੂਪੀ, ਕੂੜ ਸ਼ਬਦ ਰੂਪ ਹੁਣ ਮਰ ਗਿਆ ਭਾਵ ਨਹੀਂ ਰਿਹਾ। ਹੁਣ ਉਸ ਨੇ ਆਪਣਾ ਦੂਸਰਾ ਸਰੂਪ ਸਾਚ ਸ਼ਬਦ ਹੀ ਬਣਾ ਲਿਆ ਜਾਂ ਧਾਰਨ ਕਰ ਲਿਆ ਹੈ। ਸਾਚ ਸ਼ਬਦ ਨੂੰ ਸੁਣ ਕੇ ਹੁਣ ਉਹ ਇਸ ਦਾ ਕਥਨ (ਅਕੱਥ ਕਥਾ) ਕਰਦਾ ਹੈ। ਗੁਰਬਾਣੀ ਇਸੇ ਅਵਸਥਾ ਦੇ ਧਾਰਨੀ ਗੁਰਮੁਖਾਂ ਦੀ ਕਥਨ ਕੀਤੀ ਅਕੱਥ-ਕਥਾ ਹੈ। ਸਾਚ ਸ਼ਬਦ ਬਿਨਾਂ ਕੰਨਾਂ ਤੋਂ ਸੁਣਿਆ ਜਾਣ ਵਾਲਾ ਸ਼ਬਦ ਹੈ। ਇਹ ਸ਼ਬਦ ਜਾਗ੍ਰਿਤ ਅਵਸਥਾ ਵਾਲੇ, ਨਿਰਾਕਾਰੀ ਸਰੀਰ ਵਾਲੇ ਹੀ ਸੁਣ ਸਕਦੇ ਹਨ। ਇਹ ਸ਼ਬਦ ਹਿਰਦੇ ਵਿੱਚ ਸੁਣਾਈ ਦਿਆ ਕਰਦਾ ਹੈ ਅਤੇ ਇਹ ਤੱਤ ਗਿਆਨ (ਨਾਮ) ਹੀ ਹੁੰਦਾ ਹੈ। ਜਦੋਂ ਇਸ ਨੂੰ ਗੁਰਮੁਖ ਆਪਣੇ ਸ਼ਬਦਾਂ ਵਿੱਚ ਕਥਨ ਕਰਦੇ ਹਨ, ਤਾਂ ਉਹ ਇਸ ਦਾ ਗਿਆਨ ਹੀ ਕਰਵਾਇਆ ਕਰਦੇ ਹਨ। ਉਂਝ ਇਹ ਸਾਚ ਸ਼ਬਦ ਕਥਨ ਤੋਂ ਪਰ੍ਹੇ ਹੈ। ਭਾਵ ਇਸ ਸਾਚ-ਸ਼ਬਦ ਬਾਰੇ ਤਾਂ ਕੁੱਝ ਦੱਸਿਆ ਜਾ ਸਕਦਾ ਹੈ। ਪਰ ਉਸ ਦੀ ਭਾਸ਼ਾ ਨੂੰ ਬੋਲ ਕੇ ਨਹੀਂ ਦੱਸਿਆ ਜਾ ਸਕਦਾ ਅਤੇ ਨਾ ਹੀ ਉਸ ਨੂੰ ਅੱਖਰਾਂ ਵਿੱਚ ਬੰਦ ਕੀਤਾ ਜਾ ਸਕਦਾ ਹੈ। ਕਿਉਂਕਿ ਉਸ ਵਰਗੀ ਹੋਰ ਕੋਈ ਵਸਤੂ ਸੰਸਾਰ ਵਿੱਚ ਹੈ ਹੀ ਨਹੀਂ, ਜਿਸ ਨਾਲ ਉਸ ਦੀ ਤੁਲਨਾ ਕੀਤੀ ਜਾ ਸਕੇ। ਕਬੀਰ ਜੀ ਫੁਰਮਾਉਂਦੇ ਹਨ:

**ਬੋਲ ਅਬੋਲ ਮਧਿ ਹੈ ਸੋਈ॥ ਜਸ ਓਹੁ ਹੈ ਤਸ ਲਖੈ ਨ ਕੋਈ॥**

ਅਤੇ

**ਗੁਰ ਕੀ ਦੀਖਿਆ ਸੇ ਸਚਿ ਰਾਤੇ॥ ਨਾਨਕ ਆਪੁ ਗਵਾਇ ਮਿਲਣ ਨਹੀਂ ਭ੍ਰਾਂਤੇ॥**

ਜਿਨ੍ਹਾਂ ਨੂੰ ਗੁਰ ਗਿਆਨ ਦੀ ਦੀਖਿਆ (ਦੱਛਣਾ) ਮਿਲ ਜਾਂਦੀ ਹੈ, ਪ੍ਰਾਪਤ ਹੋ ਜਾਂਦੀ ਹੈ। ਉਹ ਸੱਚ ਦੇ ਰੰਗ ਵਿੱਚ ਰੰਗੇ ਜਾਂਦੇ ਹਨ। ਭਾਵ ਜਿਨ੍ਹਾਂ ਨੂੰ ਸਤਿਗੁਰੂ ਦੇ ਸੱਚੇ

ਉਪਦੇਸ਼ ਵਿਚਲਾ ਸੱਚ ਸਮਝ ਆ ਜਾਂਦਾ ਹੈ, ਉਨ੍ਹਾਂ ਦਾ ਮਨ ਸੱਚਾ ਅਤੇ ਸੁੱਚਾ ਹੋ ਜਾਂਦਾ ਹੈ। ਉਹ ਆਪਣੇ ਅੰਦਰੋਂ ਕੂੜ ਗਿਆਨ (ਕੁਗਿਆਨ) ਦਾ ਨਾਸ ਕਰਕੇ ਆਪਣੇ ਮੂਲ ਨਾਲ ਮਿਲ ਜਾਂਦੇ ਹਨ ਅਤੇ ਫਿਰ ਜਨਮ ਮਰਨ ਦੇ ਗੇੜ ਵਿੱਚ ਨਹੀਂ ਭਟਕਦੇ।

ਇਨ੍ਹਾਂ ਪੰਗਤੀਆਂ ਵਿੱਚ ਇੱਕ ਬਹੁਤ ਅਹਿਮ ਨੁਕਤਾ ਜੋ ਸਤਿਗੁਰੂ ਜੀ ਨੇ ਉਠਾਇਆ ਹੈ, ਉਹ ਇਹ ਹੈ ਕਿ ਜਿਹੜੇ ਸ਼ਬਦ ਨਾਲ ਗੁਰਮੁਖੀ ਮਨ ਜੁੜਦਾ ਹੈ, ਉਸ ਬਾਰੇ ਉਹ ਬਹੁਤ ਵਿਸਥਾਰ ਨਾਲ ਜਾਣਕਾਰੀ ਵੀ ਕਰਾਉਂਦਾ ਹੈ। ਉਸ ਸ਼ਬਦ ਦੀ ਜਾਣਕਾਰੀ ਕਰਾ ਦੇਣਾ ਜਾਂ ਉਸ ਦਾ ਕਥਨ ਕਰਕੇ ਸਮਝਾ ਦੇਣਾ ਹੀ ਮੁਕਤੀ ਪ੍ਰਾਪਤੀ ਦੀ ਨਿਸ਼ਾਨੀ ਹੈ। **ਕਹਤੇ ਮੁਕਤੁ ਸਬਦਿ ਨਿਤਸਾਰੈ** ਭਾਵ ਕਿ ਸ਼ਬਦ ਨੂੰ ਕਥਨ ਕਰਨ ਵਾਲਾ ਆਪ ਤਾਂ ਮੁਕਤੁ ਹੈ ਹੀ, ਉਸ ਦਾ ਤਾਂ ਉਪਦੇਸ ਵੀ ਦੂਸਰਿਆਂ ਨੂੰ ਤਾਰਨ ਹਾਰਾ ਹੁੰਦਾ ਹੈ।

ਦੂਸਰੇ ਪਾਸੇ ਜੋਗ ਮਤਿ ਵਾਲੇ ਜਿਹੜਾ ਸ਼ਬਦ ਸੁਣਦੇ ਸਨ ਉਨ੍ਹਾਂ ਨੇ ਉਸ ਸ਼ਬਦ ਬਾਰੇ ਕਦੇ ਕੁੱਝ ਵੀ ਨਹੀਂ ਦੱਸਿਆ, ਜਿਸ ਤੋਂ ਪਤਾ ਲੱਗਦਾ ਹੈ ਕਿ ਜੋਗੀ ਜਿਸ ਸ਼ਬਦ ਨੂੰ ਸੁਣਦੇ ਸੀ, ਉਹ ਸਬਦ ਗਿਆਨ ਕਰਾਉਣ ਵਾਲਾ ਸਾਰਥਕ ਸ਼ਬਦ ਨਾ ਹੋ ਕੇ ਕੋਈ ਨਿਰਾਰਥਕ ਸ਼ਬਦ ਹੀ ਸੀ। ਪਰ ਜੇ ਕੋਈ ਇਹ ਕਹੇ ਕਿ ਉਹ ਸ਼ਬਦ ਸਾਰਥਕ ਹੈ ਤਾਂ ਉਸ ਨੂੰ ਉਸ ਸ਼ਬਦ ਦੀ ਸਾਰਥਕਤਾ ਦਾ ਸਬੂਤ ਦੇਣਾ ਪਵੇਗਾ। ਅੱਜ ਤੱਕ ਜੋਗ ਮਤਿ ਦੇ ਸ਼ਬਦ ਦੀ ਸਾਰਥਕਤਾ ਦਾ ਸਬੂਤ ਕਿਤੋਂ ਨਹੀਂ ਮਿਲਦਾ, ਕਿਸੇ ਚੇਤਨ ਜੀਵ ਦੁਆਰਾ ਬੋਲਿਆ ਹੋਇਆ ਸ਼ਬਦ (ਉਪਦੇਸ਼) ਜਾਂ ਕਹੀ ਹੋਈ ਕੋਈ ਗੱਲ ਸਾਰਥਕ ਹੁੰਦੀ ਹੈ। ਪਰ ਮਾਇਆ ਦੇ ਵਿੱਚੋਂ ਪੈਦਾ ਹੋਇਆ ਸ਼ਬਦ ਨਿਰਾਰਥਕ ਹੀ ਹੁੰਦਾ ਹੈ। ਭਾਵੇਂ ਇਹ ਦੋਨੋਂ ਕਿਸਮ ਦੇ ਸ਼ਬਦ ਮਾਇਆ ਰੂਪ ਹੀ ਹੁੰਦੇ ਹਨ। ਜੜ੍ਹ ਮਾਇਆ ਵਿੱਚੋਂ ਪੈਦਾ ਹੋਇਆ ਸ਼ਬਦ ਜੜ੍ਹ ਤਾਂ ਬਣਾ ਸਕਦਾ ਹੈ। ਪਰ ਚੇਤਨ ਨਹੀਂ ਕਰ ਸਕਦਾ। ਦੂਜੇ ਲਫ਼ਜ਼ਾਂ ਵਿੱਚ ਉਸ ਸ਼ਬਦ ਨਾਲ ਲਗਾਤਾਰ ਜੁੜਨ ਵਾਲੇ ਦਾ ਗਿਆਨ ਘੱਟ ਤਾਂ ਸਕਦਾ ਹੈ ਵੱਧ ਨਹੀਂ ਸਕਦਾ। ਇਸੇ ਲਈ ਜੋਗੀਆਂ ਦਾ ਗਿਆਨ ਗੁਰਮਤ ਦੇ ਗਿਆਨ ਅੱਗੇ ਅਪੰਗ ਬਣਿਆ ਦਿਖਾਈ ਦੇ ਰਿਹਾ ਹੈ।



**ਜਿਹੜੇ ਸਿਮਰਨ ਨਾਲ ਆਤਮਾ ਨੂੰ**
**ਰਸ ਨਹੀਂ ਆਉਂਦਾ**
**ਉਹ ਸਿਮਰਨ ਨਹੀਂ ਹੈ।**

**ਕੁਬੁਧਿ ਚਵਾਵੈ ਸੋ ਕਿਤੁ ਠਾਇ॥**
**ਕਿਉ ਤਤੁ ਨ ਬੂਝੈ ਚੋਟਾਂ ਖਾਇ॥**
**ਜਮ ਦਰਿ ਬਾਧੇ ਕੋਇ ਨ ਰਾਖੈ॥**
**ਬਿਨੁ ਸਬਦੈ ਨਾਹੀ ਪਤਿ ਸਾਖੈ॥**
**ਕਿਉ ਕਰਿ ਬੂਝੈ ਪਾਵੈ ਪਾਰੁ॥**
**ਨਾਨਕ ਮਨਮੁਖਿ ਨ ਬੁਝੈ ਗਵਾਰੁ॥੫੫॥**

ਲੱਗਦਾ ਹੈ ਕਿ ਜੋਗੀਆਂ ਨੂੰ ਕੁਬੁਧਿ ਬਾਰੇ ਤਾਂ ਪਤਾ ਸੀ, ਕਿ ਜਦੋਂ ਤੱਕ ਇਸ ਦਾ ਨਾਸ਼ ਨਾ ਕਰ ਦਿੱਤਾ ਜਾਵੇ ਉਦੋਂ ਤੱਕ ਮਨ ਚੁੱਪ ਨਹੀਂ ਕਰ ਸਕਦਾ। ਇਸੇ ਲਈ ਜੋਗੀਆਂ ਨੇ ਸਤਿਗੁਰੂ ਜੀ ਤੋਂ ਪੁੱਛਿਆ ਹੈ ਕਿ ਗੁਰਮਤਿ ਦੀ ਵਿਧੀ ਅਨੁਸਾਰ, ਉਹ ਕਿਹੜੀ ਅਵਸਥਾ ਹੈ ਜਿੱਥੇ ਜਾ ਕੇ ਇਹ ਕੁਬੁਧਿ ਮਿਟ ਜਾਂਦੀ ਹੈ। ਪਰ ਜੋਗ ਮੱਤ ਵਿੱਚ ਤਾਂ ਕੁਬੁਧਿ ਦੇ ਨਾਸ਼ ਕਰ ਦੇਣ ਦਾ ਕੋਈ ਵੀ ਯਤਨ (ਤਰੀਕਾ) ਨਹੀਂ ਹੈ। ਵੈਸੇ ਜੋਗੀਆਂ ਨੂੰ ਕੁਬੁਧਿ ਦੇ ਨਾਸ਼ ਹੋਣ ਦਾ ਵਿਸ਼ਵਾਸ ਨਹੀਂ ਹੈ, ਜਿਵੇਂ ਅੱਜ ਸਿਖ ਵਿਦਵਾਨਾਂ ਵਿੱਚ ਇਹ ਧਾਰਨਾ ਹੈ ਕਿ ਅਹੰਕਾਰ ਦਾ ਕੋਈ ਇਲਾਜ ਹੀ ਨਹੀਂ ਹੈ। ਕੁਬੁਧਿ ਅਹੰਕਾਰ ਦਾ ਹੀ ਦੂਸਰਾ ਰੂਪ ਹੈ। ਪਰ ਗੁਰਮਤਿ ਤਾਂ ਮਨਮਤਿ, ਦੁਰਮਤਿ (ਕੁਬੁਧਿ) ਨੂੰ ਹੀ ਕੱਟਣਹਾਰੀ ਗਿਆਨ ਖੜ੍ਹਗ ਹੈ। ਜੇ ਗੁਰਮਤਿ ਗ੍ਰਹਿਣ ਕਰ ਲਈ ਜਾਂਦੀ ਤਾਂ ਅੱਜ ਸਿੱਖਾਂ ਦੀ ਇਹ ਧਾਰਨਾ ਨਹੀਂ ਸੀ ਰਹਿ ਸਕਦੀ, ਕਿ ਅਹੰਕਾਰ ਦਾ ਕੋਈ ਇਲਾਜ ਨਹੀਂ ਹੈ। ਗੁਰਸਿਖਾਂ ਵਾਸਤੇ ਤਾਂ ਕੇਵਲ ਇੱਕੋ ਇੱਕ ਭਗਤੀ, ਗੁਰਮਤਿ ਗ੍ਰਹਿਣ ਕਰਨ ਰੂਪੀ ਭਗਤੀ ਹੀ ਹੈ। ਜਿਵੇਂ ਕਿ ਫੁਰਮਾਨ ਹੈ —

**ਗੁਰ ਕੀ ਮਤਿ ਤੂੰ ਲੇਹਿ ਇਆਨੇ॥ ਭਗਤਿ ਬਿਨਾ ਬਹੁ ਡੂਬੇ ਸਿਆਨੇ॥**

ਉਪਰੋਕਤ ਪੰਗਤੀਆਂ ਤੋਂ ਪਤਾ ਲੱਗਦਾ ਹੈ ਕਿ ਜੇ ਗੁਰਸਿਖ ਗੁਰੂ ਕੀ ਮੱਤ ਦਾ ਧਾਰਨੀ ਹੋ ਜਾਵੇ ਤਾਂ ਉਸ ਦੀ ਦੁਰਮੱਤ (ਕੁਬੁਧਿ) ਆਪਣੇ ਆਪ ਨਾਸ ਹੋ ਜਾਂਦੀ ਹੈ। ਪਰ ਜੋਗੀ ਤਾਂ ਜਿਸ ਸ਼ਬਦ ਨਾਲ ਜੁੜੇ ਹੋਏ ਸਨ, ਉਹ ਸ਼ਬਦ ਉਪਦੇਸ਼ ਰੂਪ ਨਾ ਹੋ ਕੇ ਕੇਵਲ ਬਾਹਰਲੇ ਸਰੀਰ ਦੇ ਅੰਦਰੋਂ, ਸਰੀਰ ਦੀ ਮਸ਼ੀਨ (ਦਿਲ, ਫੇਫੜੇ) ਆਦਿਕ, ਵਿੱਚੋਂ ਆਉਣ ਵਾਲੀਆਂ ਅਵਾਜ਼ਾਂ ਹੀ ਸਨ। ਜਿਸ ਨੂੰ ਡਾਕਟਰ ਲੋਕ ਵੀ ਕੰਨਾਂ ਨਾਲ ਟੂਟੀਆਂ (ਸਟੈਥੋਸਕੋਪ) ਲਗਾ ਕੇ ਸੁਣਦੇ ਹਨ ਅਤੇ ਸਰੀਰ ਵਿਚਲੀ ਬਿਮਾਰੀ ਦੀ ਜਾਂਚ ਕਰਦੇ ਹਨ। ਜੋਗੀਆਂ ਨੇ ਵੀ ਸਰੀਰ ਬਾਰੇ ਤਾਂ ਕਾਫੀ ਕੁੱਝ ਜਾਣ ਲਿਆ, ਪਰ ਸਰੀਰ ਵਿਚਲੇ ਨਿਰਾਕਾਰੀ (ਜੋਤਿ ਸਰੂਪ) ਮਨ ਬਾਰੇ ਕੁੱਝ ਵੀ ਨਹੀਂ ਜਾਣ ਸਕੇ। ਇਸੇ ਲਈ ਸਤਿਗੁਰ ਨਾਨਕ ਦੇਵ ਜੀ ਨੇ **ਸੁਣਿਐ ਜੋਗ ਜੁਗਤਿ ਤਨਿ ਭੇਦ॥** ਆਖਿਆ ਸੀ। ਜਦੋਂ ਜੋਗ ਮੱਤ ਨੇ ਮਨ ਦੇ ਬਾਰੇ ਕੁੱਝ ਜਾਣਿਆ ਹੀ ਨਹੀਂ, ਤਾਂ ਮਨ ਦੀ ਬੁੱਧੀ (ਕੁਬੁਧਿ) ਬਾਰੇ ਕੁੱਝ ਕਿਵੇਂ ਜਾਣ ਸਕਦੇ ਸਨ? ਉਨ੍ਹਾਂ ਦੀ ਆਪਣੀ ਮੱਤ (ਜੋਗ ਮੱਤ) ਤਾਂ ਕੁਬੁਧਿ ਦੀ ਹੀ ਉਪਜ ਸੀ। ਉਸ ਵਿੱਚ

ਕੁਬੁਧਿ ਆਪਣੀ ਮੌਤ ਦਾ ਨੁਸਖਾ ਕਿਵੇਂ ਦੱਸ ਸਕਦੀ ਸੀ। ਜੋਗ ਮੱਤ ਦੇ ਧਾਰਨੀਆਂ ਅੰਦਰ ਕਾਲ (ਮੌਤ) ਦਾ ਭੈਅ ਹਰ ਵੇਲੇ ਰਹਿੰਦਾ ਸੀ। ਭਾਵੇਂ ਉਹ ਮਨ ਦੇ ਮਾਰਨ ਦੀਆਂ ਗੱਲਾਂ ਵੀ ਕਰਦੇ ਰਹਿੰਦੇ ਸਨ। ਉਨ੍ਹਾਂ ਨੂੰ ਤਾਂ ਇਹ ਵੀ ਸਮਝ ਨਹੀਂ ਸੀ ਕਿ ਮਨ ਮਾਰਨ ਵਾਲੀ ਕੋਈ ਚੀਜ਼ ਹੈ ਵੀ ਜਾਂ ਨਹੀਂ।

ਜੋਗੀਆਂ ਦਾ ਦੂਜਾ ਸਵਾਲ ਇਹ ਹੈ ਕਿ ਇਹ ਜੀਵ, ਤੱਤ ਵਸਤੂ ਨੂੰ ਕਿਉਂ ਨਹੀਂ ਬੁੱਝਦਾ? ਭਾਵ ਜੀਵ ਦੀ ਪਕੜ ਵਿੱਚ ਤੱਤ ਵਸਤੂ ਦੇ ਨਾ ਆਉਣ ਪਿੱਛੇ ਕੀ ਕਾਰਨ ਹੈ। ਸਤਿਗੁਰੂ ਜੀ ਦਾ ਜਵਾਬ ਇਹ ਹੈ ਕਿ ਇਸ ਜਮ ਦੇ ਦਰ ਬੱਧੇ ਹੋਏ ਜੀਵ ਨੂੰ ਗੁਰ ਉਪਦੇਸ਼ ਤੋਂ ਬਿਨਾਂ ਕੋਈ ਨਹੀਂ ਬਚਾ ਸਕਦਾ। ਗੁਰ ਉਪਦੇਸ਼ ਤੋਂ ਬਿਨਾਂ ਪ੍ਰਮੇਸ਼ਰ ਨੇ ਇਸ ਦੀ ਸਹਾਇਤਾ ਨਹੀਂ ਕਰਨੀ। ਤੱਤ ਨੂੰ ਇਹ ਜੀਵ ਕਿਵੇਂ ਬੁਝੇ ਅਤੇ ਭਵਸਾਗਰ ਦਾ ਪਾਰ ਕਿਵੇਂ ਪਾਵੇ, ਇਸ ਦੇ ਉੱਤਰ ਵਿੱਚ ਸਤਿਗੁਰੂ ਜੀ ਫੁਰਮਾਉਂਦੇ ਹਨ **ਨਾਨਕ ਮਨਮੁਖਿ ਨ ਬੁਝੈ ਗਵਾਰੁ।** ਭਾਵ ਜਿੰਨੀ ਦੇਰ ਇਹ ਜੀਵ ਆਪਣੀ ਮਨਮੱਤ (ਕੁਬੁਧਿ) ਦਾ ਨਾਸ ਕਰਕੇ ਗੁਰਮੁਖ ਨਹੀਂ ਬਣ ਜਾਂਦਾ, ਗੁਰੂ ਦਾ ਉਪਦੇਸ਼ ਆਪਣੇ ਹਿਰਦੇ ਵਿੱਚ ਨਹੀਂ ਵਸਾ ਲੈਂਦਾ, ਤਦੋਂ ਤੱਕ ਇਸ ਨੂੰ ਤੱਤ ਵਸਤੂ ਦੀ ਸਮਝ ਨਹੀਂ ਆ ਸਕਦੀ ਅਤੇ ਕਾਲ ਦੀ ਚੋਟ ਇਸ ਦੇ ਸਿਰ ਉੱਪਰ ਪੈਂਦੀ ਰਹੇਗੀ।



**ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ॥ ਸਤਿਗੁਰੁ ਭੇਟੈ ਮੋਖ ਦੁਆਰ॥**
**ਤਤੁ ਨ ਚੀਨੈ ਮਨਮੁਖੁ ਜਲਿ ਜਾਇ॥ ਦੁਰਮਤਿ ਵਿਛੁੜਿ ਚੋਟਾ ਖਾਇ॥**
**ਮਾਨੈ ਹੁਕਮੁ ਸਭੇ ਗੁਣ ਗਿਆਨ॥ ਨਾਨਕ ਦਰਗਹ ਪਾਵੈ ਮਾਨੁ॥੫੬॥**

ਸਿਧਾਂ ਨਾਲ ਇਸ ਚਰਚਾ ਦੇ ਸ਼ੁਰੂ ਵਿੱਚ ਜਿਸ ਗੱਲ ਤੇ ਸਤਿਗੁਰੂ ਜੀ ਅਤੇ ਸਿਧਾਂ ਦੀ ਸਹਿਮਤੀ ਹੋਈ ਸੀ, ਉਹ ਸੀ **ਸਾਚ ਸਬਦ ਬਿਨੁ ਮੁਕਤਿ ਨ ਕੋਇ॥** ਮੁਕਤੀ ਪ੍ਰਾਪਤੀ ਵਿੱਚ ਸਭ ਤੋਂ ਵੱਡੀ ਔਕੜ, ਜਿਸ ਨੂੰ ਕਿ ਸਿਧ ਮਹਿਸੂਸ ਕਰਦੇ ਹਨ, ਉਹ ਸੀ ਕੁਬੁਧਿ ਭਾਵ ਦੁਰਮਤਿ। ਇਸੇ ਲਈ ਜੋਗੀਆਂ ਨੇ ਪਿਛਲੇ ਪਦੇ ਵਿੱਚ ਕੁਬੁਧ ਦੇ ਨਸ਼ਟ ਕਰਨ ਬਾਰੇ ਸਤਿਗੁਰੂ ਜੀ ਤੋਂ ਪੁੱਛਿਆ ਸੀ। ਜਿਸ ਦਾ ਉੱਤਰ ਸਤਿਗੁਰੂ ਜੀ ਇਸ ਪਦੇ ਵਿੱਚ ਦਿੰਦੇ ਹੋਏ ਆਖਦੇ ਹਨ, **ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ॥** ਭਾਵ ਸਾਚ ਸ਼ਬਦ ਦੁਆਰਾ ਹੀ ਕੁਬੁਧਿ (ਦੁਰਮਤਿ) ਨੂੰ ਮਿਟਾਇਆ ਜਾ ਸਕਦਾ ਹੈ। ਅਸਲ ਵਿੱਚ ਕੁਬੁਧ ਅਤੇ ਕਲਪਨਾ ਮਾਵਾਂ ਧੀਆਂ ਹਨ। ਜੇ ਕੁਬੁਧ ਦਾ ਨਾਸ ਹੋ ਜਾਵੇ ਤਾਂ ਕਲਪਨਾ ਆਪਣੇ ਆਪ ਹੀ ਨਾਸ਼ ਹੋ ਜਾਂਦੀ ਹੈ। ਇਉਂ ਲੱਗਦਾ ਹੈ ਕਿ ਕੁਬੁਧ ਹੀ ਕਲਪਨਾ ਦੀ ਜਨਨੀ ਹੈ, ਇਸ ਗੱਲ ਦੀ ਤਾਂ ਜੋਗੀਆਂ ਨੂੰ ਸਮਝ ਸੀ, ਪਰ ਕੁਬੁਧ ਦਾ ਇਲਾਜ ਜੋਗੀਆਂ ਦੀ ਸਮਝ ਤੋਂ ਬਾਹਰ ਸੀ। ਦੂਜੇ ਸ਼ਬਦਾਂ ਵਿੱਚ ਕੁਬੁਧ ਨੂੰ ਸਬੁਧੁ ਵਿੱਚ ਬਦਲ ਦੇਣਾ ਜੋਗੀਆਂ ਦੀ ਮੱਤ (ਜੋਗ ਮੱਤ) ਤੋਂ ਪਰ੍ਹੇ ਦੀ ਗੱਲ ਸੀ। ਜਿਸ ਦਾ ਇਲਾਜ ਸਤਿਗੁਰੂ ਜੀ ਨੇ ਸਾਚ ਸ਼ਬਦ ਵਿੱਚੋਂ ਦੱਸਿਆ।

ਸ਼ਬਦ ਨਾਲ ਤਾਂ ਜੋਗੀ ਵੀ ਸਮਾਧੀ ਅੰਦਰ ਜੁੜਦੇ ਹੀ ਸੀ, ਜਿਸ ਨੂੰ ਉਹ ਸਾਚ ਸ਼ਬਦ ਹੀ ਮੰਨਦੇ ਸਨ। ਪਰ ਕਿਉਂਕਿ ਜੋਗੀਆਂ ਦਾ ਸ਼ਬਦ, ਸਾਚ ਸ਼ਬਦ ਨਹੀਂ ਸੀ। ਇਸ ਲਈ ਉਸ ਸ਼ਬਦ ਨੇ ਉਹ ਅਸਰ (ਰਿਜਲਟ) ਨਹੀਂ ਦਿਖਾਏ, ਜਿਸ ਨਾਲ ਕੁਬੁਧ ਰੂਪੀ ਬਿਮਾਰੀ ਤੋਂ ਖਹਿੜਾ ਛੁਡਾਇਆ ਜਾ ਸਕਦਾ। ਸਾਚ ਸ਼ਬਦ ਤੋਂ ਬਿਨਾਂ ਆਪਣੇ ਅੰਦਰਲੇ ਨਾਦ (ਸਤਿਗੁਰ) ਨਾਲ ਸੁਰਤ ਦਾ ਮਿਲਾਪ (ਭੇਟ) ਨਹੀਂ ਹੋ ਸਕਦਾ। ਜੇ ਜੋਗੀਆਂ ਦਾ ਸ਼ਬਦ ਵੀ ਸਾਚ ਸ਼ਬਦ ਹੁੰਦਾ ਤਾਂ ਜੋਗੀਆਂ ਨੂੰ ਇੱਥੇ ਇਹ ਮੁਸ਼ਕਿਲ ਨਹੀਂ ਸੀ ਆਉਣੀ। ਗੁਰਮਤਿ ਸਹੀ ਅਰਥਾਂ ਵਿੱਚ ਸਾਚ ਸ਼ਬਦ ਨੂੰ ਜਾਣਦੀ ਹੈ ਅਤੇ ਉਸ ਨਾਲ ਜੁੜਨ ਦੀ ਵਿਧੀ ਪ੍ਰਦਾਨ ਕਰਦੀ ਹੈ। ਇਸ ਲਈ ਗੁਰਮਤਿ ਦੇ ਧਾਰਨੀਆਂ ਨੂੰ ਦੁਰਮਤਿ ਉੱਤੇ ਕਾਬੂ ਪਾਉਣ ਵਿੱਚ ਕੋਈ ਮੁਸ਼ਕਿਲ ਨਹੀਂ ਹੁੰਦੀ। ਸਾਚ ਸ਼ਬਦ ਵਿੱਚੋਂ ਸੱਚੇ ਗਿਆਨ ਦੀ ਪ੍ਰਾਪਤੀ (ਸੱਚ ਦੀ ਪ੍ਰਾਪਤੀ) ਹੋ ਜਾਂਦੀ ਹੈ। ਜਿਸ ਨਾਲ ਦੁਰਮਤਿ ਨੂੰ ਘੜ ਕੇ ਗੁਰਮਤਿ ਵਿੱਚ ਬਦਲਿਆ ਜਾ ਸਕਦਾ ਹੈ।

ਦੂਜੇ ਪਾਸੇ ਮਨਮੁਖ **ਤੱਤ** ਦੀ ਖੋਜ ਆਪਣੇ ਅੰਦਰੋਂ ਨਹੀਂ ਕਰਦਾ। ਇਸੇ ਲਈ ਉਹ ਤ੍ਰਿਸ਼ਨਾ ਦੀ ਅੱਗ ਵਿੱਚ ਸੜਦੇ ਰਹਿੰਦੇ ਹਨ। ਉਹ ਦੁਰਮਤਿ ਕਾਰਨ ਆਪਣੇ ਆਪੇ ਨਾਲੋਂ ਵਿਛੁੜ ਕੇ ਕਾਲ ਦੀ ਚੋਟ ਸਹਿੰਦੇ ਰਹਿੰਦੇ ਹਨ।

ਗੁਰਮਤਿ ਅਨੁਸਾਰ ਮੱਤ ਤਿੰਨ ਪ੍ਰਕਾਰ ਦੀ ਹੁੰਦੀ ਹੈ। ਪਹਿਲੀ **ਦੁਰਮਤਿ**, ਜਿਸ

ਨੇ ਜੀਵ ਨੂੰ ਜੰਮਣ ਮਰਨ ਦੇ ਗੇੜ ਵਿੱਚ ਪਾਇਆ। ਜਿਵੇਂ ਇਨ੍ਹਾਂ, ਪੰਗਤੀਆਂ ਤੋਂ ਪਤਾ ਲੱਗਦਾ ਹੈ, **ਦੁਰਮਤਿ ਬਾਧਾ ਸਰਪਨਿ ਖਾਧਾ॥** ਦੂਜੀ ਉਹ ਮੱਤ ਹੁੰਦੀ ਹੈ ਜਿਹੜੀ ਸੰਸਾਰੀ ਜੀਵਾਂ ਨੂੰ ਚੰਗੇ ਕੰਮ ਕਰਨ ਲਈ ਪ੍ਰੇਰਦੀ ਹੈ। ਇਸ ਦਾਇਰੇ ਵਿੱਚ ਕਰੀਬ-ਕਰੀਬ ਸੰਸਾਰ ਦੀਆਂ ਸਾਰੀਆਂ ਹੀ ਮੱਤਾਂ ਆ ਜਾਂਦੀਆਂ ਹਨ। ਭਾਵੇਂ ਇਹ ਸਾਰੀਆਂ ਮੱਤਾਂ ਪਹਿਲੇ ਪਹਿਲ ਤਾਂ ਇਸ ਜੀਵ ਦਾ ਭਵਸਾਗਰ ਤੋਂ ਛੁਟਕਾਰਾ ਕਰਾ ਦੇਣ ਦਾ ਲਾਰਾ ਲਾ ਕੇ ਲੋਕਾਂ ਨੂੰ ਆਪਣੇ ਨਾਲ ਜੋੜਦੀਆਂ ਹਨ, ਪਰ ਆਪਣੇ ਅਧੂਰੇ ਗਿਆਨ ਕਾਰਨ ਇਹ ਮਾਇਆ (ਭਵਸਾਗਰ) ਤੋਂ ਪਾਰ ਨਿਕਲਣ ਦਾ ਰਸਤਾ ਸੁਝਾਉਣ ਵਿੱਚ ਅਸਮਰੱਥ ਹਨ। ਫਲਸਰੂਪ ਇਨ੍ਹਾਂ ਮੱਤਾਂ ਦੇ ਧਾਰਨੀ ਭਵਸਾਗਰ ਵਿੱਚੋਂ ਪਾਰ ਪਾਉਣ ਦਾ ਰਸਤਾ ਨਾ ਮਿਲਣ ਕਾਰਨ, ਜੰਮਣ ਮਰਨ ਦੇ ਗੇੜ ਵਿੱਚ ਹੀ ਪਏ ਰਹਿੰਦੇ ਹਨ। ਅੱਜ ਗੁਰਬਾਣੀ ਤੋਂ ਬਿਨਾਂ ਦੁਨੀਆਂ ਦਾ ਕੋਈ ਵੀ ਧਰਮ ਗ੍ਰੰਥ ਇਸ ਭਵਸਾਗਰ ਵਿੱਚੋਂ ਬਾਹਰ ਨਿਕਲਣ ਦੀ ਬਿਧੀ ਸਪੱਸ਼ਟ ਨਹੀਂ ਦੱਸ ਰਿਹਾ। ਇਸ ਲਈ ਦੁਨੀਆਂ ਦੇ ਸਾਰੇ ਧਰਮ, ਆਦਮੀ ਨੂੰ ਇੱਕ ਨੇਕ ਆਦਮੀ ਬਣ ਜਾਣ ਤੋਂ ਅੱਗੇ ਕੁੱਝ ਨਹੀਂ ਦੱਸ ਰਹੇ। ਜਦਕਿ ਨੇਕ ਇਨਸਾਨ ਦੀ ਪਰਿਭਾਸ਼ਾ ਵੀ, ਵੱਖ-ਵੱਖ ਧਰਮਾਂ ਦੇ ਧਾਰਨੀਆਂ ਦੀ ਆਪੋ ਆਪਣੀ ਹੀ ਹੈ।

ਇਸ ਤੋਂ ਅੱਗੇ ਉਹ ਮੱਤ ਹੈ ਜਿਹੜੀ ਇਸ ਭਵ ਸਾਗਰ ਵਿੱਚੋਂ ਛੁਟਣ ਦੀ ਵਿਧੀ ਸਮਝਾਉਂਦੀ ਹੈ। ਉਹ ਕਿਸੇ ਆਦਮੀ ਦੀ ਮੱਤ ਨਹੀਂ ਹੈ। ਉਹ ਤਾਂ ਭਵਸਾਗਰ ਦੇ ਰਚਣਹਾਰੇ ਦੀ ਆਪ ਦੱਸੀ ਹੋਈ ਮੱਤ ਹੈ, ਜਿਸ ਦਾ ਨਾਉਂ **ਗੁਰਮਤਿ** ਹੈ। ਇਸ ਵਿੱਚ ਜੀਵਨ ਮੁਕਤ ਅਵਸਥਾ ਪ੍ਰਾਪਤ ਕਰਨ ਦਾ ਗਿਆਨ ਦਰਜ ਹੈ। ਇਹ ਮੱਤ ਸੰਸਾਰ ਦੀਆਂ ਦੂਸਰੀਆਂ ਮੱਤਾਂ ਨੂੰ ਉਨ੍ਹਾਂ ਦੀ ਕਮੀ ਦੱਸ ਕੇ, ਉਨ੍ਹਾਂ ਮੱਤਾਂ ਦੇ ਧਾਰਨੀਆਂ ਨੂੰ ਵੀ ਪ੍ਰਮੇਸ਼ਰ ਨਾਲ ਇਕਮਿਕ ਹੋ ਜਾਣ ਦਾ ਗਿਆਨ ਕਰਾਉਂਦੀ ਹੈ। ਆਮ ਤੌਰ ਤੇ ਦੂਸਰੀਆਂ ਮੱਤਾਂ ਵਾਲੇ ਭਾਵੇਂ ਇਸ ਮਤ ਨੂੰ ਉਤੋਂ-ਉਤੋਂ ਤਾਂ ਠੀਕ ਆਖਦੇ ਹਨ, ਪਰ ਅੰਦਰੋਂ ਵਿਰੋਧ ਕਰਦੇ ਹਨ। ਅਸਲ ਵਿੱਚ ਇਨ੍ਹਾਂ ਅਨਮਤੀਆਂ ਦੀ ਇਸ ਗੁਰਮਤਿ ਨੂੰ ਮੰਨਣ ਪਿੱਛੇ ਮਜ਼ਬੂਰੀ ਇਹ ਹੁੰਦੀ ਹੈ, ਕਿ ਇਸ ਮਤ ਵਿੱਚ ਉਹ ਕੋਈ ਕਮੀ ਨਹੀਂ ਕੱਢ ਸਕਦੇ ਅਤੇ ਨਾ ਹੀ ਇਸ ਗੁਰਮਤਿ ਵਿੱਚ ਕੋਈ ਕਮੀ ਹੈ ਹੀ। ਪਰ ਅੰਦਰੋਂ ਵਿਰੋਧ ਕਰਨ ਦੀ ਵੀ ਉਨ੍ਹਾਂ ਦੀ ਮਜਬੂਰੀ ਹੁੰਦੀ ਹੈ, ਕਿਉਂਕਿ ਉਹ ਜਾਣਦੇ ਹੁੰਦੇ ਹਨ ਕਿ ਜੇ ਅਸੀਂ ਇਸ ਮਤ ਨੂੰ ਅਪਣਾ ਲਿਆ ਤਾਂ ਫਿਰ ਸਾਡੀ ਮਤ ਨੂੰ ਮੰਨਣ ਵਾਲੇ, ਸਾਡੀ ਪਹਿਲਾਂ ਵਾਲੀ ਇੱਜ਼ਤ ਨਹੀਂ ਕਰਨਗੇ। ਉਹ ਲੋਕ ਸੰਸਾਰੀ ਜੱਸ ਦੀ ਖਾਤਿਰ ਆਪਣਾ ਹੀਰਾ ਜਨਮ ਤਾਂ ਗਵਾਉਂਦੇ ਹੀ ਹਨ; ਨਾਲ ਹੀ ਉਨ੍ਹਾਂ ਕਰੋੜਾਂ ਲੋਕਾਂ ਦਾ ਭਾਰ ਵੀ ਆਪਣੇ ਜ਼ੁੰਮੇ ਲੈ ਲੈਂਦੇ ਹਨ, ਜਿਹੜੇ ਇਨ੍ਹਾਂ ਕਰਕੇ ਗੁਰਮਤਿ ਨਾਲ ਜੁੜਨ ਤੋਂ ਵਾਂਝੇ ਰਹਿ ਜਾਂਦੇ ਹਨ। ਇਨ੍ਹਾਂ ਲੋਕਾਂ ਲਈ ਹੀ ਦਸਮ ਪਿਤਾ ਨੇ ਕਿਹਾ ਸੀ, **ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸਿ ਕੀਨ॥ ਅੰਤਿ ਕਾਲਿ ਕਾਤੀ ਕਟਿਯੋ ਬਾਸੁ ਨਰਕ ਮੋ ਲੀਨ॥** ਇੱਥੇ ਆ ਕੇ ਦੂਸਰੀ ਕਿਸਮ ਦੀ ਇਹ ਮਤ ਪਹਿਲੀ ਦੁਰਮਤਿ ਨਾਲੋਂ ਵੀ ਭੈੜੀ ਹੋ ਜਾਂਦੀ ਹੈ। ਇਸੇ ਮਤ ਨੂੰ ਜੋਗੀ ਕੁਬੁਧ ਆਖਦੇ

ਹਨ। ਇਹ ਤਾਂ ਹੁਣ ਮਨ ਅਤੇ ਮਨ ਦੇ ਮੂਲ ਦੇ ਮੇਲ ਵਿੱਚ ਰੋੜਾ ਬਣ ਕੇ ਖੜੀ ਹੋ ਗਈ ਹੈ, ਜਿਹੜੀ ਕਿ ਇਹ ਆਖ ਕੇ ਚਲੀ ਸੀ, ਕਿ ਮੈਂ ਹੀ ਕੇਵਲ ਇੱਕ ਅਜਿਹੀ ਮਤ ਹਾਂ ਜਿਹੜੀ ਆਤਮਾ ਅਤੇ ਪਰਾਤਮਾ ਦਾ ਮੇਲ ਕਰਾਉਣ ਵਾਲੀ ਹਾਂ। ਇਸੇ ਕੁਬੁਧ ਦੇ ਨਾਸ਼ ਕਰਨ ਦੀ ਬਿਧੀ, ਜੋਗੀ ਸਤਿਗੁਰੂ ਜੀ ਪਾਸੋਂ ਪੁੱਛਦੇ ਹਨ ਅਤੇ ਸਤਿਗੁਰੂ ਜੀ ਸੱਚੇ ਉਪਦੇਸ਼ ਦੇ ਬਿਚਾਰ ਵਿੱਚੋਂ ਕੁਬੁਧ ਮੇਟਣ ਦੀ ਦਵਾਈ ਦਾ ਭੇਦ ਦੱਸਦੇ ਹਨ।

**(1) ਕੁਬੁਧਿ ਮਿਟੈ ਗੁਰ ਸਬਦੁ ਬਿਚਾਰਿ॥**

**(2) ਮਾਨੈ ਹੁਕਮੁ ਸਭੇ ਗੁਣ ਗਿਆਨ॥ ਨਾਨਕ ਦਰਗਹ ਪਾਵੈ ਮਾਨੁ॥**

ਅੰਤ ਵਿੱਚ ਸਤਿਗੁਰੂ ਜੀ ਆਖਦੇ ਹਨ ਕਿ ਜੇ ਕੋਈ ਸੱਚੇ ਉਪਦੇਸ਼, ਜਿਹੜਾ ਕਿ ਪ੍ਰਮੇਸ਼ਰ ਦਾ ਹੁਕਮ ਹੀ ਹੁੰਦਾ ਹੈ, ਨੂੰ ਮੰਨ ਲਵੇ, ਫਿਰ ਉਸ ਦੇ ਅੰਦਰ ਸਾਰੇ ਗੁਣ ਪ੍ਰਗਟ ਹੋ ਜਾਂਦੇ ਹਨ ਅਤੇ ਉਨ੍ਹਾਂ ਗੁਣਾਂ ਦੀ ਰੌਸ਼ਨੀ ਹੀ ਉਨ੍ਹਾਂ ਦੇ ਅੰਦਰਲੇ ਗਿਆਨ ਦੀ ਘਾਟ ਨੂੰ ਪੂਰਾ ਕਰ ਦਿੰਦੀ ਹੈ। ਅਜਿਹੇ ਮਹਾਪੁਰਸ਼ ਗੁਰਮਤਿ ਦੇ ਧਾਰਨੀ, ਇਸ ਲੋਕ ਅਤੇ ਪ੍ਰਲੋਕ ਵਿੱਚ ਸਤਿਕਾਰ ਦੇ ਭਾਗੀ ਬਣਦੇ ਹਨ।



**ਅਸੀਂ**
**ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)**
**ਨਾਲ ਜੁੜੇ ਉਨ੍ਹਾਂ ਸੱਜਣਾਂ ਦੇ**
**ਧੰਨਵਾਦੀ ਹਾਂ ਜਿਨ੍ਹਾਂ ਨੇ**
**ਇਹ ਸਿੱਧ ਗੋਸਟਿ ਸਟੀਕ ਦਾ**
**ਦੂਜਾ ਐਡੀਸ਼ਨ ਛਪਾਉਣ**
**ਲਈ ਪ੍ਰੇਰਿਤ ਕੀਤਾ ਅਤੇ**
**ਪੂਰਨ ਸਹਿਯੋਗ ਵੀ ਦਿੱਤਾ।**

**ਸਾਚੁ ਵਖਰੁ ਧਨੁ ਪਲੈ ਹੋਇ॥ ਆਪਿ ਤਰੈ ਤਾਰੇ ਭੀ ਸੋਇ॥**
**ਸਹਿਜ ਰਤਾ ਬੂਝੈ ਪਤਿ ਹੋਇ॥ ਤਾ ਕੀ ਕੀਮਤਿ ਕਰੈ ਨ ਕੋਇ॥**
**ਜਹ ਦੇਖਾ ਤਹ ਰਹਿਆ ਸਮਾਇ॥ ਨਾਨਕ ਪਾਰਿ ਪਰੈ ਸਚ ਭਾਇ॥੫੭॥**

ਸਤਿਗੁਰੂ ਜੀ ਜੋਗੀਆਂ ਨੂੰ ਆਖ ਰਹੇ ਹਨ ਕਿ ਜਿਸ ਆਦਮੀ ਦੇ ਪੱਲੇ ਸੱਚ ਧਨ (ਸੱਚਾ ਗਿਆਨ) ਹੋਵੇਗਾ। ਉਹ ਆਦਮੀ ਖੁਦ ਆਪ ਤਾਂ ਇਸ ਭਵਸਾਗਰ ਤੋਂ ਤਰਿਆ ਹੀ ਹੁੰਦਾ ਹੈ, ਉਹ ਦੂਸਰਿਆਂ ਨੂੰ ਵੀ ਤਾਰਨਹਾਰਾ ਹੁੰਦਾ ਹੈ। ਉਹ ਆਦਮੀ ਸਹਿਜ ਅਵਸਥਾ (ਅਡੋਲ ਅਵਸਥਾ) ਵਿੱਚ ਪ੍ਰਮੇਸ਼ਰ (ਸੱਚ) ਨੂੰ ਬੁੱਝ ਕੇ ਪ੍ਰਮੇਸ਼ਰ ਵਰਗਾ ਬਣ ਜਾਂਦਾ ਹੈ। ਫਿਰ ਉਸ ਦੇ ਗਿਆਨ ਦੀ ਗੰਭੀਰਤਾ ਦੀ ਥਾਹ ਕੋਈ ਨਹੀਂ ਦੱਸ ਸਕਦਾ। ਉਸ ਦੀ ਦ੍ਰਿਸ਼ਟੀ ਸਰਵਵਿਆਪੀ ਪ੍ਰਮੇਸ਼ਰ ਨਾਲ ਜੁੜੀ ਰਹਿੰਦੀ ਹੈ। ਇਸ ਅਵਸਥਾ ਵਿੱਚ ਜੇ ਉਸ ਗੁਰਮੁਖ ਨੂੰ ਸੱਚ ਮਿੱਠਾ ਲੱਗਦਾ (ਭਾਉਂਦਾ) ਰਹੇ ਤਾਂ ਉਹ ਭਵਸਾਗਰ ਤੋਂ ਪਾਰ ਹੀ ਹੁੰਦਾ ਹੈ।

ਇਸ ਪਦੇ ਵਿੱਚ ਸਤਿਗੁਰੂ ਜੀ ਨੇ ਮੁਕਤੀ ਪ੍ਰਾਪਤੀ ਦੀ ਸ਼ਰਤ, ਸੱਚ ਪੱਲੇ ਹੋਣ ਨਾਲ ਜੋੜੀ ਹੈ। ਗੁਰਮਤਿ ਤੋਂ ਬਿਨਾਂ ਦੁਨੀਆਂ ਦੀ ਕਿਸੇ ਮੱਤ ਕੋਲ ਇਹ ਸੌਦਾ (ਸਾਚ ਵੱਖਰ) ਨਹੀਂ ਹੈ। ਸੱਚ ਕਦੇ ਪੁਰਾਣਾ ਨਹੀਂ ਹੁੰਦਾ ਅਤੇ ਨਾ ਹੀ ਇਸ ਨੂੰ ਕੱਟਆ ਜਾ ਸਕਦਾ ਹੈ। ਸੱਚ ਸੰਸਾਰੀ ਬੁੱਧੀ ਤੋਂ ਪਰ੍ਹੇ ਦੀ ਵਸਤੂ ਹੈ। ਸੰਸਾਰ ਦੀ ਕੋਈ ਵੀ ਮੱਤ ਕਲਪਨਾ ਦੇ ਦਾਇਰੇ ਤੋਂ ਬਾਹਰ ਦੀ ਮੱਤ ਨਹੀਂ ਹੈ। ਇਹ ਸਾਰੀਆਂ ਮੱਤਾਂ ਮਨੁੱਖੀ ਦਿਮਾਗ ਦੀ ਕਾਢ ਹੀ ਹਨ। ਇਸੇ ਲਈ ਦੁਨੀਆਂ ਦੇ ਸਾਰੇ ਧਰਮ, ਦਿਮਾਗ ਅਤੇ ਮਨ ਨੂੰ ਇੱਕੋ ਹੀ ਮੰਨਦੇ ਹਨ। ਇੱਥੋਂ ਤੱਕ ਕਿ, ਇਨ੍ਹਾਂ ਮੱਤਾਂ ਵਾਲਿਆਂ ਨੇ ਦਸਮ ਦੁਆਰ ਵੀ, ਤ੍ਰਿਕੁਟੀ ਨੂੰ ਹੀ ਮੰਨਿਆ ਹੋਇਆ ਹੈ, ਉਂਝ ਭਾਵੇਂ ਇਹ ਕਦੇ-ਕਦੇ ਹਿਰਦੇ (ਦਿਲ) ਨੂੰ ਦਸਵਾਂ ਦੁਆਰ ਮੰਨ ਲੈਂਦੇ ਹਨ। ਜਿਸ ਤੋਂ ਇਨ੍ਹਾਂ ਦੇ ਗਿਆਨ (ਮੱਤ) ਦਾ ਵਿਰੋਧਾਭਾਸ ਸਹਿਜੇ ਹੀ ਸਾਹਮਣੇ ਆ ਜਾਂਦਾ ਹੈ।

ਦੁਨੀਆਂ ਦੀ ਕੋਈ ਵੀ ਮੱਤ ਅਜਿਹੀ ਨਹੀਂ, ਜਿਹੜੀ ਸੱਚ ਦੀ ਕਸਾਉਟੀ (ਤਰਕਸ਼ੀਲਤਾ) ਤੇ ਖ਼ਰੀ ਉਤਰਦੀ ਹੋਵੇ। ਸੈਂਕੜੇ ਸਵਾਲਾਂ ਦੇ ਜਵਾਬ ਉਨ੍ਹਾਂ ਮੱਤਾਂ ਕੋਲ ਨਹੀਂ ਹਨ। ਫਿਰ ਅਜਿਹੀਆਂ ਮੱਤਾਂ ਦੇ ਧਾਰਨੀਆਂ ਦੇ ਪੱਲੇ ਸੱਚ ਕਿਵੇਂ ਹੋ ਸਕਦਾ ਹੈ। ਇਹੀ ਸਵਾਲ ਸਤਿਗੁਰੂ ਜੀ ਨੇ ਜੋਗੀਆਂ ਅੱਗੇ ਰੱਖਿਆ ਹੈ। ਕਿਉਂਕਿ ਸਤਿਗੁਰੂ ਜੀ ਜਾਣਦੇ ਸਨ, ਕਿ ਜਿੰਨਾ ਝੂਠ ਅਖੌਤੀ ਧਰਮਾਂ ਦੇ ਧਾਰਨੀਆਂ ਕੋਲ ਹੈ, ਉਤਨਾ ਤਾਂ ਸੰਸਾਰੀ ਕੰਮਕਾਜ ਵਿੱਚ ਰੁੱਝੇ ਹੋਏ, ਭੋਲੇ-ਭਾਲੇ ਲੋਕਾਂ ਕੋਲ ਵੀ ਨਹੀਂ ਹੁੰਦਾ। ਜਿਹੜੇ ਕਿ ਆਪਣੀ ਅਗਿਆਨਤਾ ਵੱਸ ਇਨ੍ਹਾਂ ਦੇ ਝੂਠ ਨੂੰ ਪਛਾਨਣ ਵਿੱਚ ਅਸਮਰੱਥ ਹੁੰਦੇ ਹਨ ਅਤੇ ਇਨ੍ਹਾਂ ਝੂਠੇ ਲੋਕਾਂ ਨੂੰ ਆਪਣੇ ਰਹਿਬਰ (ਗੁਰੂ ਪੀਰ) ਮੰਨਦੇ ਹੁੰਦੇ ਹਨ।

ਸੱਚ ਤਾਂ ਉਸੇ ਧਰਮ ਕੋਲੋਂ ਪ੍ਰਾਪਤ ਹੋ ਸਕਦਾ ਹੈ, ਜਿਸ ਦੇ ਧਰਮ ਗ੍ਰੰਥ ਜਾਂ ਧਰਮ ਗੁਰੂ ਸੱਚ ਦਾ ਉਪਦੇਸ਼ ਦੇ ਸਕਣ ਦੀ ਸਮਰੱਥਾ ਰੱਖਦੇ ਹੋਣ। ਗੁਰਬਾਣੀ ਤੋਂ ਬਿਨਾਂ ਅੱਜ ਸੰਸਾਰ ਵਿੱਚ ਕਿਤੇ ਵੀ ਸੱਚੇ ਉਪਦੇਸ਼ ਦੀ ਗੱਲ ਹੋਵੇ, ਅਜਿਹਾ ਗੁਰਬਾਣੀ ਤਾਂ ਪਹਿਲਾਂ

ਹੀ ਨਹੀਂ ਮੰਨਦੀ। **ਅੱਜ ਦੁਨੀਆਂ ਦੇ ਸਾਰੇ ਧਰਮਾਂ ਨੇ ਸਰਬ ਸੰਮਤੀ ਨਾਲ ਇਹ ਮੰਨ ਲਿਆ ਹੈ ਕਿ ਦੁਨੀਆਂ ਵਿੱਚ ਕੇਵਲ ਗੁਰੂ ਗ੍ਰੰਥ ਸਾਹਿਬ ਹੀ ਇੱਕ ਅਜਿਹਾ ਧਰਮ ਗ੍ਰੰਥ ਹੈ, ਜਿਸ ਦੀ ਸਾਰਥਕਤਾ ਉੱਤੇ ਸ਼ੰਕਾਂ ਕਰਨ ਦੀ ਕੋਈ ਗੁੰਜਾਇਸ਼ ਨਹੀਂ; ਦੂਸਰੇ ਲਫਜ਼ਾਂ ਵਿੱਚ ਅੱਜ ਦੁਨੀਆਂ ਦੇ ਸਾਰੇ ਧਾਰਮਿਕ ਲੋਕ ਗੁਰਬਾਣੀ ਨੂੰ ਸੱਚੀ ਬਾਣੀ ਮੰਨਦੇ ਹਨ।** ਇਸ ਲਈ ਅੱਜ ਜੇ ਕਿਸੇ ਵਿਅਕਤੀ ਨੂੰ ਸੱਚ ਜਾਨਣ ਦੀ ਲੋੜ ਹੋਵੇ ਤਾਂ ਉਹ ਗੁਰਬਾਣੀ ਵਿੱਚੋਂ ਆਪ ਖੋਜ (ਸਮਝ) ਕੇ ਪ੍ਰਾਪਤ ਕਰ ਸਕਦਾ ਹੈ। ਜਿਸ ਸੱਚ ਦੀ ਪ੍ਰਾਪਤੀ ਤੋਂ ਬਾਅਦ ਉਹ ਆਦਮੀ ਜੀਵਨ ਮੁਕਤ ਅਵਸਥਾ ਪ੍ਰਾਪਤ ਕਰ ਲਵੇਗਾ। ਜੇ ਕਿਸੇ ਨੂੰ ਇਸ ਗੱਲ ਉੱਤੇ ਸ਼ੰਕਾਂ ਹੋਵੇ ਤਾਂ ਉਹ ਇਸ ਪੁਸਤਕ ਨੂੰ ਪ੍ਰਕਾਸ਼ਿਤ ਕਰਨ ਵਾਲੀ ਸੰਸਥਾ **ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)** ਨਾਲ ਸੰਪਰਕ ਕਰ ਸਕਦਾ ਹੈ।



**ਰੋਟੀਆਂ ਤਨ ਦੀ ਖੁਰਾਕ ਹੈ,**
**ਲੰਗਰ ਮਨ ਦੀ ਖੁਰਾਕ ਹੈ।**

**ਆਤਮਾ ਤੋਂ ਬਿਨਾਂ ਗਰਭ ਵਿੱਚ**
**ਸਰੀਰ ਨਹੀਂ ਬਣ ਸਕਦਾ।**

**ਸੁ ਸਬਦ ਕਾ ਕਹਾ ਵਾਸੁ ਕਥੀਅਲੇ, ਜਿਤੁ ਤਰੀਐ ਭਵਜਲੁ ਸੰਸਾਰੋ॥**
**ਤ੍ਰੈ ਸਤ ਅੰਗੁਲ ਵਾਈ ਕਹੀਐ, ਤਿਸੁ ਕਹੁ ਕਵਨੁ ਅਧਾਰੋ॥**
**ਬੋਲੈ ਖੇਲੇ ਅਸਥਿਰੁ ਹੋਵੈ, ਕਿਉ ਕਰਿ ਅਲਖੁ ਲਖਾਏ॥**
**ਸੁਣਿ ਸੁਆਮਿ ਸਚੁ, ਨਾਨਕੁ ਪ੍ਰਣਵੈ ਅਪਣੇ ਮਨ ਸਮਝਾਏ॥**
**ਗੁਰਮੁਖਿ ਸਬਦੇ ਸਚਿ ਲਿਵ ਲਾਗੈ, ਕਰਿ ਨਦਰੀ ਮੇਲਿ ਮਿਲਾਏ॥**
**ਆਪੇ ਦਾਨਾ ਆਪੇ ਬੀਨਾ, ਪੂਰੈ ਭਾਗਿ ਸਮਾਏ॥੫੮॥**

ਜਿਹੜੇ ਸਾਚ ਸ਼ਬਦ ਦਾ ਸਤਿਗੁਰੂ ਜੀ ਪਿੱਛੇ ਜ਼ਿਕਰ ਕਰਦੇ ਰਹੇ ਹਨ, ਉਸ ਸ਼ਬਦ ਦੇ ਪੈਦਾ ਹੋਣ ਉਪਜਣ ਦੇ ਸਥਾਨ ਬਾਰੇ ਜੋਗੀ ਪੁੱਛ ਰਹੇ ਹਨ। ਜੋਗੀ ਜਿਹੜਾ ਸ਼ਬਦ ਸਮਾਧੀ ਵੇਲੇ ਸੁਣਿਆ ਕਰਦੇ ਸੀ, ਭਾਵੇਂ ਉਹ ਪੈਦਾ ਤਾਂ ਸਰੀਰ ਦੇ ਅੰਦਰ ਹੀ ਹੁੰਦਾ ਰਹਿੰਦਾ ਸੀ; ਪਰ ਉਸ ਦਾ ਕੋਈ ਨਿਸ਼ਚਿਤ ਸਥਾਨ, ਜੋਗੀਆਂ ਨੂੰ ਸਮਝ ਨਹੀਂ ਸੀ ਆ ਰਿਹਾ। ਉਸ ਦਾ ਕਾਰਨ ਇਹ ਸੀ ਕਿ ਮਨੁੱਖਾ ਸਰੀਰ ਅੰਦਰ ਅਲੱਗ-ਅਲੱਗ ਜਗ੍ਹਾ ਤੋਂ, ਅਲੱਗ-ਅਲੱਗ ਕਿਸਮ ਦੀਆਂ ਧੁਨੀਆਂ ਉਪਜਦੀਆਂ ਰਹਿੰਦੀਆਂ ਹਨ, ਉਨ੍ਹਾਂ ਦੇ ਪੈਦਾ ਹੋਣ ਦਾ ਕੋਈ ਨਿਸ਼ਚਿਤ ਸਥਾਨ ਹੁੰਦਾ ਹੀ ਨਹੀਂ। ਦੂਜੀ ਗੱਲ ਇਹ ਹੈ ਕਿ ਧਰਮ ਦੀ ਦੁਨੀਆਂ ਵਿੱਚ ਅਕਾਸ਼ਬਾਣੀ ਹੋਣ ਦਾ ਜ਼ਿਕਰ ਆਮ ਗ੍ਰੰਥਾਂ ਵਿੱਚ ਆਉਂਦਾ ਹੈ। ਆਮ ਲੋਕਾਂ (ਮਨਮਤੀਆਂ) ਦੀ ਧਾਰਨਾ ਇਹ ਰਹੀ ਹੈ ਕਿ ਅਕਾਸ਼ਬਾਣੀ ਕਿਤੋਂ ਬਾਹਰੋਂ ਹੋਇਆ ਕਰਦੀ ਹੈ। ਜਿਸ ਦਾ ਕਿ ਗੁਰਮਤਿ ਖੰਡਨ ਕਰਦੀ ਹੈ। ਜਿਹੜੇ ਲੋਕ ਪ੍ਰਮੇਸ਼ਰ ਨੂੰ ਕਿਤੇ ਦੂਰ ਅਰਸ਼ਾਂ ਵਿੱਚ ਰਹਿੰਦਾ ਮੰਨਦੇ ਹਨ, ਉਨ੍ਹਾਂ ਦੇ ਖਿਆਲ ਅਨੁਸਾਰ ਤਾਂ ਆਵਾਜ਼ (ਅਕਾਸ਼ਬਾਣੀ) ਬਾਹਰੀ ਆਕਾਸ਼ ਵਿੱਚੋਂ ਹੀ ਆਉਂਦੀ ਮੰਨੀ ਜਾਣੀ ਸੁਭਾਵਿਕ ਹੈ। ਇੱਥੇ ਜੋਗੀਆਂ ਵੱਲੋਂ ਪੁੱਛਿਆ ਗੋਲ ਮੋਲ ਸਵਾਲ, ਅਕਾਸ਼ਬਾਣੀ ਜਾਂ ਸ਼ਬਦ ਦੇ ਸਥਾਨ ਬਾਰੇ ਪੁੱਛਿਆ ਹੀ ਪ੍ਰਤੀਤ ਹੁੰਦਾ ਹੈ।

ਜੋਗੀਆਂ ਦਾ ਪਹਿਲਾ ਸਵਾਲ ਇਹ ਹੈ ਕਿ ਜਿਸ ਸ਼ਬਦ ਨਾਲ ਤੁਸੀਂ ਇਸ ਸੰਸਾਰ ਨੂੰ ਤਰ ਜਾਣ ਦੀ ਗੱਲ ਕਰਦੇ ਹੋ, ਉਹ ਕਿਹੜੀ ਜਗ੍ਹਾ ਵੱਸਦਾ ਹੈ। ਦੂਜੀ ਗੱਲ ਜੋਗੀ ਜੋ ਪੁੱਛ ਰਹੇ ਹਨ, ਕਿ ਤ੍ਰੈ ਸਤ ਭਾਵ 3+7 (ਦਸ) ਉਂਗਲ ਵਾਯੂ ਜੋ ਸਰੀਰ ਵਿੱਚ ਚਲਦੀ ਰਹਿੰਦੀ ਹੈ, ਉਸ ਦਾ ਅਧਾਰ ਕੀ ਹੈ ਭਾਵ ਉਸ ਨੂੰ ਕੌਣ ਖਿੱਚਦਾ ਅਤੇ ਛੱਡਦਾ ਰਹਿੰਦਾ ਹੈ। ਜਦਕਿ ਆਦਮੀ ਦੇ ਸੌਂ ਜਾਣ ਉਪਰੰਤ ਵੀ ਸਰੀਰ ਦਾ ਸ੍ਵਾਸ ਚਲਦਾ ਰਹਿੰਦਾ ਹੈ। ਇਸੇ ਹਵਾ (ਵਾਯੂ) ਨਾਲ ਜੀਵ ਬੋਲਦਾ ਹੈ ਅਤੇ ਇਸੇ ਕਾਰਨ ਚਲਦਾ ਫਿਰਦਾ ਹੈ। ਇਹ ਮਨ ਬੋਲਦਾ ਖੇਲਦਾ ਹੋਇਆ ਅਸਥਿਰ ਭਾਵ ਟਿਕ ਕਿਵੇਂ ਸਕਦਾ ਹੈ ਅਤੇ ਇਸ ਨੂੰ ਅਲੱਖ ਪ੍ਰਮੇਸ਼ਰ ਦਾ ਦਰਸ਼ਨ ਕਿਵੇਂ ਹੋ ਸਕਦਾ ਹੈ।

ਜੋਗੀਆਂ ਦੇ ਮੁਖੀ ਲੋਹਾ ਰੀਪਾ ਨੇ ਆਪਣਾ ਆਖਰੀ ਹਥਿਆਰ ਵਰਤ ਲਿਆ ਮਾਲੂਮ ਦਿੰਦਾ ਹੈ। ਹੁਣ ਤੱਕ ਜੋਗੀਆਂ ਨੇ ਗੁਰਮਤਿ ਬਾਰੇ, ਜਿਹੜੀ ਕਿ ਭਗਤ ਬਾਣੀ ਦੇ ਰੂਪ ਵਿੱਚ ਉਸ ਸਮੇਂ ਪ੍ਰਚਾਰੀ ਜਾ ਰਹੀ ਸੀ, ਜਿਸ ਦੇ ਮੋਢੀ ਪ੍ਰਚਾਰਕ ਉਸ ਸਮੇਂ ਗੁਰੂ

ਨਾਨਕ ਦੇਵ ਜੀ ਆਪ ਸਨ, ਉੱਤੇ ਹੀ ਸ਼ੰਕਾ ਪ੍ਰਗਟ ਕਰ ਦਿੱਤਾ। ਭਗਤ ਨਾਮ ਦੇਵ ਜੀ ਦਾ ਇਹ ਕਥਨ — **ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥ ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥** ਕਿ ਪ੍ਰਮੇਸ਼ਰ ਦੀ ਭਗਤੀ ਕਰਨ ਵਿੱਚ ਹੱਥਾਂ ਪੈਰਾਂ ਨਾਲ ਕੰਮ ਕਰਦੇ ਰਹਿਣਾ, ਰੁਕਾਵਟ ਨਹੀਂ ਹੈ। ਪ੍ਰਮੇਸ਼ਰ ਨਾਲ ਤਾਂ ਆਪਣਾ ਚਿੱਤ ਜੋੜ ਕੇ ਰੱਖਣ ਦੀ ਹੀ ਲੋੜ ਹੁੰਦੀ ਹੈ। ਮਨ ਅਤੇ ਚਿੱਤ ਨੂੰ ਇੱਕ ਜਗ੍ਹਾ ਕਰਕੇ ਗੁਰ ਸ਼ਬਦ (ਉਪਦੇਸ਼) ਦੀ ਵਿਚਾਰ ਕਰਦੇ ਰਹਿਣਾ ਹੱਥਾਂ ਪੈਰਾਂ ਨੂੰ ਕੰਮ ਕਰਨ ਤੋਂ ਨਹੀਂ ਰੋਕਦਾ। ਜਦਕਿ ਤਿਲੋਚਨ ਨੇ ਇਹ ਪੁੱਛਿਆ ਸੀ ਕਿ, **ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ॥ ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ॥** ਭਾਵੇਂ ਭਗਤ ਤਿਲੋਚਨ ਦਾ ਇਹ ਸਵਾਲ ਸੰਸਾਰ ਨੂੰ ਕੋਈ ਨਵੀਂ ਗਿਆਨ ਦੀ ਕਿਰਨ ਦੇਣ ਵਾਸਤੇ ਹੀ ਕੀਤਾ ਗਿਆ ਸੀ, ਪਰ ਸਵਾਲ ਆਪਣੇ ਆਪ ਵਿੱਚ ਬਹੁਤ ਅਹਿਮੀਅਤ ਰੱਖਣ ਵਾਲਾ ਹੈ। ਤਿਲੋਚਨ ਜੀ ਤਾਂ ਖੁਦ ਆਪ ਗੁਰਮਤਿ ਦੇ ਹੀ ਧਾਰਨੀ ਸਨ। ਉਨ੍ਹਾਂ ਅੰਦਰ ਕਿਸੇ ਪ੍ਰਕਾਰ ਦੀ ਸ਼ੰਕਾ ਨਹੀਂ ਸੀ, ਉਹ ਤਾਂ ਸੰਸਾਰੀ ਲੋਕਾਂ ਦੀ ਸ਼ੰਕਾ ਨਿਵਾਰਣ ਲਈ ਹੀ ਨਾਮਦੇਵ ਜੀ ਦੇ ਮੁੱਖੋਂ ਇਸ ਸਮੱਸਿਆ ਦਾ ਸਮਾਧਾਨ ਚਾਹੁੰਦੇ ਹਨ। ਗੁਰਮਤਿ ਤੋਂ ਪਹਿਲਾਂ ਦੀਆਂ ਸਾਰੀਆਂ, ਮੱਤਾਂ ਭਜਨ ਬੰਦਗੀ ਵੇਲੇ ਆਦਮੀ ਦਾ ਚੁੱਪ ਕਰਕੇ ਅਡੋਲ ਅਵਸਥਾ ਵਿੱਚ ਬੈਠਣਾ ਜ਼ਰੂਰੀ ਮੰਨਦੀਆਂ ਸਨ। ਪਰ ਅਸਲ ਗੱਲ ਇਹ ਹੈ ਕਿ ਭਜਨ ਬੰਦਗੀ ਲਈ ਸੰਸਾਰੀ ਮੱਤਾਂ ਦੀ ਇਹ ਸ਼ਰਤ ਫ਼ਜ਼ੂਲ ਹੈ। ਗੁਰਮਤਿ ਨੇ ਇਸ ਗੱਲ ਨੂੰ ਰੱਦ ਕਰ ਦਿੱਤਾ ਹੈ।

ਉਂਝ ਤਾਂ ਭਾਰਤ ਵਿਚਲੀਆਂ ਮੱਤਾਂ ਵਾਲੇ, ਸਾਰਿਆਂ ਭਗਤਾਂ ਦੀ ਬਾਣੀ (ਗੁਰਮਤਿ) ਨੂੰ ਸਰਵਸ੍ਰੇਸ਼ਟ ਮੰਨਦੇ ਸਨ, ਪਰ ਉਪਰੋਕਤ ਖਿਆਲ ਨਾਲ ਅਸਹਿਮਤੀ ਜਤਾਉਣਾ ਉਨ੍ਹਾਂ ਦੀ ਇਸ ਗੱਲੋਂ ਮਜ਼ਬੂਰੀ ਸੀ ਕਿ ਉਹ ਹੱਡ ਹਰਾਮੀ, ਮੁਫਤਖੋਰੇ, ਦਸਾਂ ਨੌਹਾਂ ਦੀ ਕਿਰਤ ਕਰਕੇ ਖਾਣ ਤੋਂ ਬਚਣਾ ਚਾਹੁੰਦੇ ਸਨ। ਉਨ੍ਹਾਂ ਨੇ ਤਾਂ **ਮਖੱਟੂ ਹੋ ਕੇ ਕੰਨ ਪੜ੍ਹਾਏ** ਹੋਏ ਸਨ। ਵਿਹਲੜ ਰਹਿ ਕੇ ਖਾਣ ਦੇ ਆਦੀ ਬਣ ਚੁੱਕੇ ਸਨ। ਜੇ ਉਹ ਗੁਰਮਤਿ ਦੇ ਉਪਰੋਕਤ ਕਥਨ ਨਾਲ ਸਹਿਮਤ ਹੋ ਜਾਂਦੇ, ਫਿਰ ਤਾਂ ਉਨ੍ਹਾਂ ਦੀ ਸਾਰੀ ਕੀਤੀ ਕਰਾਈ ਖੂਹ ਵਿੱਚ ਪੈਣ ਵਾਲੀ ਗੱਲ ਹੀ ਸੀ। ਧਰਮ ਗੁਰੂ ਤਾਂ ਉਸ ਸਮੇਂ ਰੋਟੀਆਂ ਕਾਰਨ ਹੀ ਤਾਲ ਪੂਰ ਰਹੇ ਸਨ। ਆਪਣੇ ਆਪ ਉੱਤੇ ਧਰਮ ਦਾ ਠੱਪਾ ਲੁਆ ਕੇ, ਆਪਣੀ ਉਦਰ ਪੂਰਤੀ (ਢਿੱਡ ਭਰਨ) ਤੋਂ ਅੱਗੇ ਕੋਈ ਕੁੱਝ ਕਰ ਹੀ ਨਹੀਂ ਸੀ ਰਿਹਾ।

ਇਸੇ ਲਈ ਜੋਗੀਆਂ ਦਾ ਗੁਰਮਤਿ ਦੇ ਇਸ ਖਿਆਲ ਨਾਲ ਅਸਹਿਮਤ ਹੋਣਾ ਜ਼ਰੂਰੀ ਸੀ ਅਤੇ ਉਨ੍ਹਾਂ ਕੋਲ ਆਮ ਲੋਕਾਂ ਨੂੰ ਬੁਧੂ ਬਨਾਉਣ ਵਾਸਤੇ ਕੁੱਝ ਅਧਾਰ (ਬਹਾਨਾ) ਵੀ ਸੀ। ਜੋਗੀ ਕਹਿ ਰਹੇ ਹਨ ਕਿ ਮਨੁੱਖੀ ਮਨ ਕੰਮਕਾਰ ਕਰਦਾ ਹੋਇਆ ਅਤੇ ਗੱਲਾਂ ਬਾਤਾਂ ਵਿੱਚ ਰੁੱਝਿਆ ਹੋਇਆ ਵੀ ਭਗਤੀ ਕਰ ਸਕਦਾ ਹੋਵੇ, ਇਹ ਗੱਲ ਮੰਨਣ ਯੋਗ ਨਹੀਂ ਹੈ। **ਬੋਲੈ ਖੇਲੈ** ਭਾਵ ਆਦਮੀ ਗੱਲਾਂ ਬਾਤਾਂ ਵੀ ਕਰਦਾ ਰਹੇ ਅਤੇ ਭੱਜ

ਦੌੜ ਕਰਕੇ ਸੰਸਾਰੀ ਕੰਮਕਾਰ ਵਿੱਚ ਵੀ ਰੁੱਝਾ ਰਹੇ, ਇਹ ਸਭ ਕੁੱਝ ਕਰਦਾ ਹੋਇਆ ਵੀ ਉਸ ਦਾ ਮਨ ਅਸਥਿਰ (ਅਡੋਲ) ਰਹੇ ਅਤੇ ਨਿਰਾਕਾਰ ਪ੍ਰਮੇਸ਼ਰ ਦੇ ਦਰਸ਼ਨ ਵੀ ਕਰ ਲਵੇ, ਅਜਿਹਾ ਕਿਵੇਂ ਹੋ ਸਕਦਾ ਹੈ। ਉਹ ਇਸ ਤਰ੍ਹਾਂ ਅਲੱਖ (ਨਿਰਾਕਾਰ) ਦੇ ਦਰਸ਼ਨ ਕਿਵੇਂ ਕਰ ਸਕਦਾ ਹੈ।

ਉਪਰੋਕਤ ਸ਼ੰਕਾ ਦੇ ਜਵਾਬ ਵਿੱਚ ਸਤਿਗੁਰੂ ਜੀ ਆਖ ਰਹੇ ਹਨ ਕਿ ਹੇ ਜੋਗੀ ਜੀ, ਸੱਚ ਤਾਂ ਇਹ ਹੈ ਕਿ ਗੁਰਮੁਖ ਕੰਮਕਾਰ ਵਿੱਚ ਲੱਗਾ ਹੋਇਆ ਵੀ ਆਪਣੇ ਮਨ ਨੂੰ ਉਪਾਧੀ ਕਰਨ ਤੋਂ ਸਮਝਾਉਣ ਵਿੱਚ ਹੀ ਲੱਗਿਆ ਰਹਿੰਦਾ ਹੈ। ਕੰਮਕਾਰ ਤਾਂ ਉਹ ਕੇਵਲ ਹੱਥਾਂ ਪੈਰਾਂ ਨਾਲ ਹੀ ਕਰਿਆ ਕਰਦਾ ਹੈ, ਮਨ ਅਤੇ ਬੁੱਧੀ ਜੇ ਉਸ ਸਮੇਂ ਕਲਪਨਾ ਦੀ ਦੁਨੀਆਂ ਵਿੱਚ ਉਡਾਰੀਆਂ ਲਗਾ ਸਕਦੇ ਹਨ ਤਾਂ ਬੁੱਧੀ ਉਸ ਸਮੇਂ ਮਨ ਨੂੰ ਕਲਪਨਾ ਅੰਦਰ ਜਾਣ ਤੋਂ ਸਮਝਾ ਕੇ, ਸ਼ਬਦ ਵਿਚਾਰ ਵਿੱਚ ਕਿਉਂ ਨਹੀਂ ਲਗਾ ਸਕਦੀ। ਸਮਾਧੀ ਅੰਦਰ ਤਾਂ ਮਨ ਸਗੋਂ ਹੋਰ ਵੀ ਵਿਹਲਾ ਹੋ ਜਾਂਦਾ ਹੈ। ਵਿਹਲਾ ਮਨ, ਸ਼ੈਤਾਨ ਤੋਂ ਤਰੱਕੀ ਕਰਕੇ ਮਹਾਂ ਸ਼ੈਤਾਨ ਬਣ ਜਾਇਆ ਕਰਦਾ ਹੈ। ਗੁਰਮੁਖਾਂ ਦੀ ਸੁਰਤ ਤਾਂ ਉਪਦੇਸ਼ ਵਿਚਲੇ ਸੱਚ ਨਾਲ ਹਮੇਸਾ ਜੁੜੀ ਰਹਿੰਦੀ ਹੈ। ਪ੍ਰਮੇਸ਼ਰ ਦੀ ਕਿਰਪਾ ਨਾਲ ਸੱਚ ਅਤੇ ਸੁਰਤ ਦਾ ਮੇਲ ਬਣਿਆ ਰਹਿੰਦਾ ਹੈ। ਉਂਝ ਤਾਂ ਉਪਦੇਸ਼ ਕਰਨ ਵਾਲਾ (ਦਾਨਾ) ਅਤੇ ਉਪਦੇਸ਼ ਗ੍ਰਹਿਣ ਕਰਨ ਵਾਲਾ (ਬੀਨਾ) ਦੋਨੋਂ ਪਾਸੇ ਪ੍ਰਮੇਸ਼ਰ ਆਪ ਹੀ ਹੁੰਦਾ ਹੈ। ਪੂਰੇ ਭਾਗਾਂ ਵਾਲੇ ਇਸ ਅਵਸਥਾ ਵਿੱਚ ਪ੍ਰਮੇਸ਼ਰ ਰੂਪੀ ਸੱਚ (ਸਾਚ ਸ਼ਬਦ) ਵਿੱਚ ਸਮਾਏ ਰਹਿੰਦੇ ਹਨ।



## ਸੱਚ ਧਰਮ ਨੂੰ ਭੀੜ ਦੀ ਜ਼ਰੂਰਤ ਨਹੀਂ ਹੁੰਦੀ

**ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ, ਜਹ ਦੇਖਾ ਤਹ ਸੋਈ॥**
**ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ॥**
**ਨਦਰਿ ਕਰੇ, ਸਬਦੁ ਘਟ ਮਹਿ ਵਸੈ, ਵਿਚਹੁ ਭਰਮੁ ਗਵਾਏ॥**
**ਤਨੁ ਮਨੁ ਨਿਰਮਲੁ, ਨਿਰਮਲ ਬਾਣੀ, ਨਾਮੋੁ ਮੰਨਿ ਵਸਾਏ॥**
**ਸਬਦਿ ਗੁਰੂ ਭਵ ਸਾਗਰੁ ਤਰੀਐ, ਇਤ ਉਤ ਏਕੋ ਜਾਣੈ॥**
**ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ॥੫੯॥**

ਪਿਛਲੇ ਪਦੇ ਵਿੱਚ ਜੋਗੀਆਂ ਨੇ ਸ਼ਬਦ ਦੇ ਵਸਣ ਦੀ ਜਗ੍ਹਾ ਬਾਰੇ ਪੁੱਛਿਆ ਸੀ। ਇਸ ਪਦੇ ਵਿੱਚ ਸਭ ਤੋਂ ਪਹਿਲਾਂ ਸਤਿਗੁਰੂ ਜੀ ਸ਼ਬਦ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੰਦੇ ਹੋਏ ਆਖ ਰਹੇ ਹਨ ਕਿ ਪ੍ਰਮੇਸ਼ਰ ਦਾ ਹੁਕਮ ਸਰੂਪ ਸ਼ਬਦ, ਸਰਬ ਵਿਆਪਕ ਹੈ ਅਤੇ ਉਹ ਸ਼ਬਦ ਮਨ ਬੁੱਧੀ ਦੀ ਪਕੜ ਤੋਂ ਪਰੇ (ਅਲਖੰ) ਹੈ। ਜਦੋਂ ਮਨ (ਪਵਨ ਰੂਪੀ) ਸੁੰਨ ਅਵਸਥਾ ਵਿੱਚ ਨਿਵਾਸ ਕਰ ਜਾਂਦਾ ਹੈ, ਭਾਵ ਸੁੰਨ ਅਵਸਥਾ ਧਾਰਨ ਕਰ ਲੈਂਦਾ ਹੈ, ਫਿਰ ਇਹ ਸਾਚ ਸ਼ਬਦ ਮਨ ਦੀ ਅਕਲ (ਬੁੱਧੀ) ਵਿੱਚ ਕਲਾ (ਰੌਸ਼ਨੀ) ਧਰ ਦਿੰਦਾ ਹੈ, ਬੁੱਧੀ ਨੂੰ ਰੌਸ਼ਨ ਕਰ ਦਿੰਦਾ ਹੈ। ਜੇ ਪ੍ਰਮੇਸ਼ਰ ਦੀ ਕਿਰਪਾ ਹੋ ਜਾਵੇ ਤਾਂ ਇਹ ਸ਼ਬਦ ਹਿਰਦੇ ਵਿੱਚ ਵਸ ਜਾਂਦਾ ਹੈ, ਇਸ ਦੇ ਫਲ-ਸਰੂਪ ਹਿਰਦੇ ਵਿਚਲਾ ਭਰਮ ਨਾਸ਼ ਹੋ ਜਾਂਦਾ ਹੈ। ਸਾਚ ਸ਼ਬਦ ਦੇ ਮਨ ਵਿੱਚ ਵੱਸਣ ਸਦਕਾ ਹਿਰਦਾ ਅਤੇ ਮਨ ਭਾਵ ਮਨ ਅੰਦਰੋਂ ਅਤੇ ਬਾਹਰੋਂ ਨਿਰਮਲ ਹੋ ਜਾਂਦਾ ਹੈ। ਉਸ ਤੋਂ ਬਾਅਦ ਮਨ ਅੰਦਰੋਂ ਨਿਕਲਣ ਵਾਲੀ ਬਾਣੀ ਵੀ ਨਿਰਮਲ ਭਾਵ ਭਰਮ ਰਹਿਤ ਹੋ ਜਾਂਦੀ ਹੈ। ਤਦ ਉਪਰੰਤ ਨਾਮ ਸਰੂਪ ਪ੍ਰਮੇਸ਼ਰ ਉਸ ਮਨ ਵਿੱਚ ਆਪ ਨਿਵਾਸ ਕਰ ਲੈਂਦਾ ਹੈ। ਦੂਜੇ ਲਫਜ਼ਾਂ ਵਿੱਚ ਸਰਵਵਿਆਪੀ ਸ਼ਬਦ ਗੁਰੂ, ਉਸ ਹਿਰਦੇ ਵਿੱਚ ਪ੍ਰਗਟ ਹੋ ਜਾਂਦਾ ਹੈ। ਭਗਤ ਕਬੀਰ ਜੀ ਵੀ ਇਹੀ ਗੱਲ ਆਖਦੇ ਹਨ—

**ਕਹਿ ਕਬੀਰ ਅਬ ਜਾਨਿਆ ਸੰਤਨ ਰਿਦੈ ਮਝਾਰਿ॥**
**ਸੇਵਕ ਸੋ ਸੇਵਾ ਭਲੇ, ਜਿਹ ਘਟ ਬਸੈ ਮੁਰਾਰਿ॥** **(੩੩੭)**

ਇਸ ਸ਼ਬਦ ਗੁਰੂ ਦੇ ਹਿਰਦੇ ਵਿੱਚ ਪ੍ਰਗਟ ਹੋ ਜਾਣ ਨਾਲ ਭਵਸਾਗਰ ਤਰ ਜਾਈਦਾ ਹੈ। ਉਸ ਤੋਂ ਪਿੱਛੋਂ ਇਹ ਲੋਕ ਅਤੇ ਪ੍ਰਲੋਕ ਦੋਨੋਂ ਇੱਕ ਹੀ ਦਿੱਸਣ ਲੱਗ ਜਾਂਦੇ ਹਨ। ਕਿਉਂਕਿ **ਸੁਖਸਾਗਰ (ਪ੍ਰਲੋਕ) ਤਾਂ ਸਰਵਵਿਆਪੀ ਹੈ ਅਤੇ ਭਵਸਾਗਰ ਤਾਂ ਉਸੇ ਦੇ ਅੰਦਰ ਹੀ ਅੰਦਰ ਹੈ। ਫੁਰਮਾਨ ਹੈ, ਭਵਸਾਗਰ ਸੁਖ ਸਾਗਰ ਮਾਹੀ॥ ਪੀਵਿ ਰਹੇ ਜਲ ਨਿਖੁਟਤ ਨਾਹੀ॥ ਜਦੋਂ ਸੂਖਮ-ਤਮ (ਅਤਿਸੂਤਮ) ਪਰਮ-ਤੱਤ ਨਾਲ ਸੁਰਤ ਦਾ ਸੰਪਰਕ ਹੋ ਜਾਂਦਾ ਹੈ, ਤਦ ਹੀ ਸੁੱਖ ਸਾਗਰ ਦੀ ਸੋਝੀ ਜੀਵ ਨੂੰ ਪ੍ਰਾਪਤ ਹੁੰਦੀ ਹੈ। ਭਵਸਾਗਰ ਤਾਂ ਸੰਸਾਰੀ ਜੀਵਾਂ ਦੀ ਪਕੜ ਵਿੱਚ ਪਹਿਲਾਂ ਹੀ ਹੁੰਦਾ ਹੈ। ਇਸ ਤਰੀਕੇ ਨਾਲ ਦੋਨੋਂ ਇੱਕੋ ਜਗ੍ਹਾ ਹੀ ਹਰ ਵੇਲੇ ਰਹਿੰਦੇ ਹਨ।** ਭਾਵੇਂ ਸੰਸਾਰੀ ਜੀਵਾਂ ਦੀ ਪਕੜ ਵਿੱਚ ਸੁੱਖ ਸਾਗਰ ਨਹੀਂ ਆਇਆ ਕਰਦਾ।

**ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ॥**
**ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ॥ (੧੨੬੩)**

ਸੁਰਤ ਅਤੇ ਸ਼ਬਦ ਤਾਂ ਇੱਕੋ ਜਗ੍ਹਾ ਵੱਸਦੇ ਹਨ ਪਰ ਮਨ ਦਾ ਅਹੰਕਾਰ ਹੀ ਦੋਹਾਂ ਵਿਚਕਾਰ ਦੀਵਾਰ ਬਣਿਆ ਰਹਿੰਦਾ ਹੈ। ਜੇ ਮਨ ਪੂਰੇ ਗੁਰੂ ਤੋਂ ਆਪਣੇ ਅਧੂਰੇ ਗਿਆਨ ਨੂੰ ਪੂਰਾ ਕਰ ਲਵੇ, ਤਾਂ ਹਉਮੈ ਦੀ ਭੀਤ (ਕੰਧ) ਟੁੱਟ ਜਾਇਆ ਕਰਦੀ ਹੈ ਅਤੇ ਸੁਰਤ ਸ਼ਬਦ ਦਾ ਮੇਲ ਹੋ ਜਾਂਦਾ ਹੈ। ਸ਼ਬਦ ਦਾ ਸਰੂਪ ਦੱਸਦੇ ਹੋਏ ਸਤਿਗੁਰੂ ਜੀ ਆਖਦੇ ਹਨ ਕਿ ਇਸ ਸ਼ਬਦ ਦਾ ਕੋਈ ਚਿੰਨ੍ਹ ਵਰਣ ਜਾਂ ਮਾਇਆ ਸਰੂਪ ਨਹੀਂ ਹੁੰਦਾ। ਇਸ ਸ਼ਬਦ ਨੂੰ ਤਾਂ ਮਾਇਆ ਦੀ ਛਾਇਆ ਵੀ ਨਹੀਂ ਛੋਹ ਸਕਦੀ। ਮਾਇਆ ਦੀ ਛਾਇਆ ਕਹਿਣ ਤੋਂ ਸਤਿਗੁਰੂ ਜੀ ਦਾ ਭਾਵ ਇਹ ਹੈ ਕਿ ਇਹ ਸ਼ਬਦ ਹਵਾ ਦੀ ਛੋਹ ਤੋਂ ਵੀ ਪਰ੍ਹੇ ਹੈ। ਸੰਸਾਰ ਵਿੱਚ ਕੋਈ ਵੀ ਸ਼ਬਦ ਹਵਾ ਅਤੇ ਗਗਨ ਤੋਂ ਬਿਨਾਂ ਪੈਦਾ ਨਹੀਂ ਕੀਤਾ ਜਾ ਸਕਦਾ। ਪਰ ਇਸ (ਸਾਚ ਸ਼ਬਦ). ਸਬਦ ਗੁਰੂ ਵਿੱਚ ਹਵਾ ਅਤੇ ਗਗਨ ਦਾ ਕੋਈ ਦਖਲ ਨਹੀਂ ਹੈ। ਇਹ ਤਾਂ ਜਾਗਤ ਜੋਤ ਪ੍ਰਮੇਸ਼ਰ ਦਾ ਪ੍ਰਗਟ ਸਰੂਪ, ਚੇਤਨ ਸ਼ਬਦ ਹੈ। ਜਦਕਿ ਮਾਇਆ ਦੇ ਅੰਦਰ ਪੈਦਾ ਹੋਇਆ ਹਰ ਪ੍ਰਕਾਰ ਦਾ ਸ਼ਬਦ ਜਾਂ ਧੁਨ ਜੜ੍ਹ ਸਰੂਪ ਮਾਇਆ ਰੂਪ ਹੀ ਹੁੰਦੇ ਹਨ। ਸਗੋਂ ਇਸ ਤੋਂ ਵੀ ਅੱਗੇ ਸ਼ਬਦ ਗੁਰੂ ਨੂੰ ਕਿਸੇ ਸੰਕੇਤ (ਸਿਗਨਲ) ਜਾਂ ਇਸ਼ਾਰੇ ਰਾਹੀਂ ਵੀ ਨਹੀਂ ਦੱਸਿਆ ਜਾ ਸਕਦਾ। ਇਹੀ ਇਸ ਸ਼ਬਦ ਗੁਰੂ ਦੀ ਪਹਿਚਾਣ ਹੈ।

**ਚਿਹਨੁ ਵਰਨੁ ਨਹੀਂ ਛਾਇਆ ਮਾਇਆ ਨਾਨਕ ਸ਼ਬਦੁ ਪਛਾਣੈ॥**



**ਧਰਮ ਬਿਨਾਂ ਨਹੀਂ ਰਾਜ ਚਲੇ ਹੈਂ**
**ਧਰਮ ਬਿਨਾਂ ਸਭ ਦਲੇ ਮਲੇ ਹੈਂ।**

**ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ॥**
**ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨੈ ਅਲਖ ਅਪਾਰੋ॥**
**ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ॥**
**ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ॥**
**ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ॥**
**ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ॥੬੦॥**

ਪਿਛਲੇ ੫੯ਵੇਂ ਪਦੇ ਵਿੱਚ ਜੋਗੀਆਂ ਨੇ ਦੋ ਪ੍ਰਸ਼ਨ ਸਤਿਗੁਰੂ ਜੀ ਪਾਸੋਂ ਪੁੱਛੇ ਸਨ। ਪਹਿਲਾ ਪ੍ਰਸ਼ਨ ਜਿਸ ਦਾ ਉੱਤਰ ਸਤਿਗੁਰੂ ਜੀ ਨੇ ਪਿਛਲੇ ਪਦੇ ਵਿੱਚ ਦਿੱਤਾ ਹੈ। ਉਹ ਸ਼ਬਦ ਦੇ ਸਥਾਨ ਬਾਰੇ ਸੀ, ਦੂਸਰਾ ਸਵਾਲ ਬਾਹਰਲੇ ਸਰੀਰ ਅੰਦਰ ਚਲ ਰਹੀ ਤ੍ਰੈ ਸੱਤ (ਦਸ) ਅੰਗੁਲ ਵਾਯੂ (ਸਾਹ) ਬਾਰੇ ਸੀ। ਜਿਸ ਦਾ ਜਵਾਬ ਸਤਿਗੁਰੂ ਜੀ ਇਸ ਪਦੇ ਵਿੱਚ ਦੇ ਰਹੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਹੇ — ਅਉਧੂਤ ਜੋਗੀ ਇਸ ਸਰੀਰ ਵਿੱਚ ਸਾਹ ਦੁਆਰਾ ਖਿੱਚੀ ਹੋਈ ਵਾਯੂ ਹੀ ਸੁੰਨ, ਸੱਚ ਦਾ ਆਹਾਰ ਬਣਦੀ ਹੈ। ਭਾਵ ਜਦੋਂ ਮਨ ਅਨਹਦ ਸੁੰਨ ਅਵਸਥਾ ਪ੍ਰਾਪਤ ਕਰ ਲੈਂਦਾ ਹੈ ਤਾਂ ਹਿਰਦਾ ਸੱਚ ਨਾਲ ਭਰਪੂਰ ਹੋ ਜਾਂਦਾ ਹੈ। ਫਿਰ ਜਦੋਂ ਗੁਰਮੁਖੀ ਮਨ ਬੋਲਣ ਸਮੇਂ ਇਸ ਹਵਾ ਨੂੰ ਬਾਹਰ ਕੱਢਦਾ ਹੈ ਤਾਂ ਅੰਦਰਲਾ ਸੱਚ ਇਸ ਹਵਾ ਨੂੰ ਆਪਣੇ ਵਿੱਚ ਮਿਲਾ ਕੇ (ਖਾ ਕੇ) ਬਾਹਰ ਸ਼ਬਦ ਰੂਪ ਵਿੱਚ ਪ੍ਰਗਟ ਹੁੰਦਾ ਰਹਿੰਦਾ ਹੈ। **ਗੁਰਮੁਖਿ ਬੋਲੈ ਤਤੁ ਬਿਰੋਲੈ** ਦਾ ਇਹੀ ਭਾਵ ਹੈ। ਜਦੋਂ ਗੁਰਮੁਖ ਬੋਲਦਾ ਹੈ ਤਾਂ ਸੱਚ (ਤਤੁ) ਹਵਾ ਵਿੱਚ ਬਿਰੋਲਕੇ ਭਾਵ ਮਿਕਸ ਕਰਕੇ ਸੰਤ ਧੂੜ, ਗਿਆਨ ਕੀ ਆਂਧੀ, ਸੰਤ ਰੇਣ ਪੈਦਾ ਕਰਕੇ ਬਾਹਰ ਭੇਜਦਾ ਹੈ। ਇਸੇ ਸੰਤ ਰੇਣਾ ਨੂੰ ਕਬੀਰ ਜੀ ਨੇ ਮੰਗਿਆ ਸੀ। **ਹਉ ਮਾਂਗਉ ਸੰਤਨ ਰੇਨਾ।**

ਬੋਲਣ ਸਮੇਂ ਗੁਰਮੁਖ ਅਲੱਖ ਅਪਾਰ (ਆਤਮ ਦੇਵ) ਦੀ ਖੋਜ ਬਾਰੇ ਹੀ ਕੁੱਝ ਦੱਸਿਆ ਕਰਦਾ ਹੈ। ਆਤਮ ਦੇਵ ਦੀ ਜਾਣਕਾਰੀ (ਗਿਆਨ) ਕਰਵਾਇਆ ਕਰਦਾ ਹੈ। ਪਰ ਗੁਰਮੁਖ ਦੀ ਗੱਲ ਸੁਨਣ ਵਾਲਾ ਜੇ ਮਾਇਆ ਦੇ ਤਿੰਨਾਂ ਗੁਣਾਂ ਦੀ ਮਹੱਤਤਾ ਆਪਣੇ ਅੰਦਰੋਂ ਮਿਟਾ ਦੇਵੇ, ਭਾਵ ਰਜੋ, ਤਮੋਂ, ਸਤੋ ਤਿੰਨਾਂ ਗੁਣਾਂ ਦੇ ਪ੍ਰਭਾਵ ਤੋਂ ਉੱਪਰ ਉੱਠ ਜਾਵੇ ਤਾਂ ਉਸ ਪੁਰਖ ਦਾ ਹੰਕਾਰ ਨਸ਼ਟ ਹੋ ਜਾਂਦਾ ਹੈ। ਬਸ਼ਰਤੇ ਕਿ ਉਹ ਗੁਰਮੁਖ ਦੀ ਦੱਸੀ ਹੋਈ ਗੱਲ ਨੂੰ ਆਪਣੇ ਹਿਰਦੇ ਵਿੱਚ ਵਸਾ ਲਵੇ। ਉਸ ਤੋਂ ਪਿੱਛੋਂ ਸੁਨਣ ਵਾਲੇ ਦੀ ਅਵਸਥਾ ਵੀ ਬਦਲ ਜਾਂਦੀ ਹੈ, ਉਹ ਸਰਬ ਵਿਆਪੀ ਸਾਚ ਸ਼ਬਦ ਨੂੰ ਆਪਣੇ ਅੰਦਰ ਅਤੇ ਬਾਹਰ ਸਰਬ ਵਿਆਪਕ ਜਾਣ ਲੈਂਦਾ ਹੈ, ਵੇਖ ਲੈਂਦਾ ਹੈ। ਫਿਰ ਉਸ ਦਾ ਮਾਇਆ ਦਾ ਮੋਹ ਨਸ਼ਟ ਹੋ ਕੇ, ਹਰਿ ਨਾਮ ਨਾਲ ਪਿਆਰ ਲੱਗ ਜਾਂਦਾ ਹੈ, ਜੁੜ ਜਾਂਦਾ ਹੈ।

**ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ॥**

ਉਸ ਤੋਂ ਪਿੱਛੋਂ ਇੜਾ ਪਿੰਗੁਲਾ ਸੁਖਮਨਾ ਦੀ ਸਮਝ ਆਉਂਦੀ ਹੈ। ਜਦਕਿ ਆਪ ਸੱਤ ਪੁਰਖ ਹਿਰਦੇ ਵਿੱਚ ਪ੍ਰਗਟ ਹੋ ਕੇ ਬੈਠ ਜਾਂਦਾ ਹੈ। ਇੱਥੇ ਸਤਿਗੁਰੂ ਜੀ ਦਾ ਭਾਵ ਇਹ ਹੈ ਕਿ ਇੜਾ ਪਿੰਗੁਲਾ ਅਤੇ ਸੁਖਮਨਾ ਸਰੀਰ ਦੀਆਂ ਤਿੰਨ ਨਾੜੀਆਂ ਜੋਗੀਆਂ ਨੇ ਮੰਨੀਆਂ ਹੋਈਆਂ ਸਨ, ਇੱਥੇ ਵੀ ਜੋਗੀਆਂ ਨੇ ਅਗਿਆਨਤਾ ਵੱਸ ਧੋਖਾ ਹੀ ਖਾਧਾ ਹੋਇਆ ਸੀ। **ਗੁਰਮਤਿ**

**ਅਨੁਸਾਰ ਇੜਾ ਕੁਬੁਧਿ ਦੁਰਮਤਿ ਹੀ ਹੈ। ਜਿਹੜੀ ਸੱਚ ਨੂੰ ਪ੍ਰਗਟ ਦੇਖ ਕੇ ਵੀ ਮੰਨਣ ਤੋਂ ਮੁਕਰ ਜਾਂਦੀ ਹੈ। ਪਿੰਗੁਲਾ ਮਨ ਨੂੰ ਮੰਨਿਆ ਗਿਆ ਹੈ ਅਤੇ ਸੁਖਮਨਾ (ਮਨ ਨੂੰ ਸੁਖ ਦੇਣ ਵਾਲੀ) ਗੁਰਮਤਿ ਹੈ। ਜਿਸ ਵਿੱਚੋਂ ਮਨ ਨੂੰ ਅੰਮ੍ਰਿਤ ਨਾਮ ਦੀ ਪ੍ਰਾਪਤੀ ਹੁੰਦੀ ਹੈ। ਇਸ ਨਾਲ ਮਨ ਨੂੰ ਪਰਮ ਸੁਖ ਦੀ ਪ੍ਰਾਪਤੀ ਹੋਇਆ ਕਰਦੀ ਹੈ। ਗੁਰਬਾਣੀ ਵਿੱਚ ਭਗਤ ਬੇਣੀ ਜੀ ਦੱਸਦੇ ਹਨ:**

**ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ॥**
**ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ॥**
**ਸੰਤਹੁ ਤਹਾ ਨਿਰੰਜਨ ਰਾਮੁ ਹੈ॥**
**ਗੁਰ ਗਮਿ ਚੀਨੈ ਬਿਰਲਾ ਕੋਇ॥ ਤਹਾਂ ਨਿਰੰਜਨੁ ਰਮਈਆ ਹੋਇ॥**

ਭਗਤ ਬੇਣੀ ਜੀ ਦੀਆਂ ਇਨ੍ਹਾਂ ਪੰਗਤੀਆਂ ਤੋਂ ਸਪੱਸ਼ਟ ਹੈ ਕਿ ਇੜਾ ਪਿੰਗੁਲਾ ਤੇ ਸੁਖਮਨਾ ਇੱਕੋ ਹੀ ਜਗ੍ਹਾ ਵੱਸਦੀਆਂ ਹਨ, ਕਦੇ ਵੀ ਅਲੱਗ-ਅਲੱਗ ਨਹੀਂ ਹੁੰਦੀਆਂ। ਭਗਤ ਜੀ ਦਾ ਇਸ਼ਾਰਾ ਹਿਰਦੇ ਵੱਲ ਹੈ। ਜਿੱਥੇ ਮਨ, ਬੁਧ ਅਤੇ ਸਾਚ ਸ਼ਬਦ (ਪ੍ਰਮੇਸ਼ਰ ਆਪ) ਤਿੰਨੋਂ ਹਰ ਵੇਲੇ ਇਕੱਠੇ ਵੱਸਦੇ ਹਨ। ਸਾਚ ਸ਼ਬਦ ਵਿੱਚੋਂ ਗੁਰਬਾਣੀ ਨਿਕਲਦੀ ਹੈ (ਪ੍ਰਗਟ ਹੁੰਦੀ ਹੈ) ਅਤੇ ਮਨ ਅੰਦਰੋਂ ਕਲਪਨਾ, ਬੁੱਧੀ ਜੇ ਸਾਚ ਸ਼ਬਦ ਨਾਲ ਜੁੜ ਜਾਵੇ ਤਾਂ ਮਨ ਨੂੰ ਬਦਲ ਕੇ ਗੁਰਮੁਖ ਬਣਾ ਦਿੰਦੀ ਹੈ। ਜੇ ਮਨ ਨਾਲ ਹੀ ਜੁੜੀ ਰਹੇ ਤਾਂ ਕੁਬੁਧਿ (ਦੁਰਮਤਿ) ਕਹਾਉਂਦੀ ਹੈ। ਤਿੰਨੇ ਹਰ ਵੇਲੇ ਇੱਕੋ ਜਗ੍ਹਾ ਹਿਰਦੇ ਵਿੱਚ ਵਸਿਆ ਕਰਦੇ ਹਨ। ਕੇਵਲ ਹਉਮੈ ਦੀ ਦੀਵਾਰ (ਭਰਮ ਦਾ ਪਰਦਾ) ਹੀ ਇਨ੍ਹਾਂ ਨੂੰ ਅਲੱਗ ਕਰਦਾ ਹੈ। ਹਿਰਦੇ ਵਿਚਲਾ ਸੱਚ ਤਾਂ ਮਨ ਦੀ ਸਾਰੀ ਕਰਤੂਤ ਨੂੰ ਦੇਖਦਾ ਰਹਿੰਦਾ ਹੈ। ਪਰ ਮਨ ਅਤੇ ਕੁਬੁਧਿ ਨੂੰ ਇਹ ਨਹੀਂ ਦਿੱਸਦਾ ਹੁੰਦਾ, ਜਿਵੇਂ ਕਿ ਫੁਰਮਾਨ ਹੈ —

**ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥**

ਭਾਵੇਂ ਗੁਰਬਾਣੀ ਵਿੱਚ ਸਭ ਕੁੱਝ ਸਪੱਸ਼ਟ ਹੈ। ਫਿਰ ਵੀ ਸੈਂਕੜੇ ਸਾਲਾਂ ਤੋਂ ਸੱਚ ਦੇ ਦੋਖੀਆਂ ਨੇ (ਗੁਰੂ ਕੇ ਦੋਖੀਆਂ ਨੇ) ਸੱਚ ਉੱਤੇ ਪੜਦਾ ਪਾਉਣ ਦੀਆਂ ਕੋਸ਼ਿਸ਼ਾਂ ਜਾਰੀ ਰੱਖੀਆਂ ਹੋਈਆਂ ਹਨ। ਸਿੱਖੀ ਭੇਸ ਵਿੱਚ ਅੱਜ ਦੇ ਅਖੌਤੀ ਸੰਤ, ਨਕਲੀ ਬ੍ਰਹਮ ਗਿਆਨੀ ਇਸੇ ਕਾਰਜ ਨੂੰ ਅੱਜ ਵੀ ਸਰ-ਅੰਜਾਮ ਦੇ ਰਹੇ ਹਨ।

ਇਸ ਪਦੇ ਦੇ ਅੰਤ ਵਿੱਚ ਸਤਿਗੁਰੂ ਜੀ ਆਖਦੇ ਹਨ ਕਿ ਇਸ ਇੜਾ ਪਿੰਗੁਲਾ ਸੁਖਮਨਾ ਤੋਂ ਤਾਂ ਗੁਰਮੁਖ ਦੀ ਅਵਸਥਾ ਬਹੁਤ ਉੱਪਰ ਹੁੰਦੀ ਹੈ। ਜਦੋਂ ਮਨ ਸਾਚਾ ਹੋ ਜਾਂਦਾ ਹੈ ਤਾਂ ਉਹ ਸਾਚ ਸ਼ਬਦ ਅੰਦਰ ਹੀ ਅਭੇਦ ਹੋ ਜਾਂਦਾ ਹੈ। ਇੜਾ ਪਿੰਗੁਲਾ ਸੁਖਮਨਾ ਜੋਗੀਆਂ ਵਾਲੀ ਸਮਾਧੀ ਨੂੰ ਸਤਿਗੁਰੂ ਜੀ ਨੇ ਨੀਵੀਂ ਪੱਧਰ ਦੀ ਭਗਤੀ ਆਖ ਦਿੱਤਾ ਹੈ। ਕਿਉਂਕਿ ਜੋਗੀਆਂ ਦੀਆਂ ਮੰਨੀਆਂ ਹੋਈਆਂ ਇੜਾ, ਪਿੰਗੁਲਾ ਅਤੇ ਸੁਖਮਨਾ ਤਿੰਨੇ ਬਾਹਰਲੇ ਸਰੀਰ ਦੀਆਂ ਹੀ ਤਿੰਨ ਨਾੜੀਆਂ ਹਨ। ਇਨ੍ਹਾਂ ਨਾਲ ਜੁੜੇ ਰਹਿਣਾ ਮਾਇਆ ਨਾਲ ਜੁੜੇ ਰਹਿਣਾ ਹੀ ਹੈ। ਜਿਹੜੇ ਲੋਕ ਤ੍ਰਿਕੁਟੀ ਵਿੱਚ ਸੁਰਤ ਟਿਕਾਉਣ ਵਾਲੇ ਹਨ ਜਾਂ ਤ੍ਰਿਕੁਟੀ ਵਿੱਚ ਸੁਰਤ ਟਿਕਾ ਕੇ ਕੁੱਝ ਪ੍ਰਾਪਤੀ ਦੀਆਂ ਗੱਲਾਂ ਕਰਦੇ ਹਨ। ਗੁਰਬਾਣੀ ਉਨ੍ਹਾਂ ਨੂੰ ਸ਼ੈਤਾਨ ਦੀਆਂ ਗੱਲਾਂ ਹੀ ਮੰਨਦੀ ਹੈ।



**ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ॥**
**ਗਿਆਨ ਕੀ ਮੁਦ੍ਰਾ ਕਵਨ ਅਉਧੂ ਸਿਧ ਕੀ ਕਵਨ ਕਮਾਈ॥**
**ਬਿਨੁ ਸਬਦੈ ਰਸੁ ਨ ਆਵੈ ਅਉਧੂ ਹਉਮੈ ਪਿਆਸ ਨ ਜਾਈ॥**
**ਸਬਦਿ ਰਤੇ ਅੰਮ੍ਰਿਤ ਰਸੁ ਪਾਇਆ ਸਾਚੇ ਰਹੇ ਅਘਾਈ॥**
**ਕਵਨ ਬੁਧਿ ਜਿਤੁ ਅਸਥਿਰੁ ਰਹੀਐ ਕਿਤੁ ਭੋਜਨਿ ਤ੍ਰਿਪਤਾਸੈ॥**
**ਨਾਨਕ ਦੁਖੁ ਸੁਖੁ ਸਮ ਕਰਿ ਜਾਪੈ ਸਤਿਗੁਰ ਤੇ ਕਾਲੁ ਨ ਗ੍ਰਾਸੈ॥੬੧॥**

ਇਸ ਪਦੇ ਦੀ ਪਹਿਲੀ ਪੰਗਤੀ ਵਿੱਚ ਸਤਿਗੁਰੂ ਜੀ ਨੇ ਜੋਗੀਆਂ ਨੂੰ ਸਵਾਲ ਕੀਤਾ ਹੈ ਕਿ ਤੁਸੀਂ ਪਵਨੁ ਵਾਯੂ (ਹਵਾ) ਨੂੰ ਮਨ ਦਾ ਜੀਵਨ ਆਖਦੇ ਹੋ, ਜਿਹੜੀ ਕਿ ਜੜ੍ਹ ਮਾਇਆ ਹੀ ਹੈ, ਜਦਕਿ ਮਨ ਚੇਤਨ ਹੈ। ਮਨ ਹਵਾ ਵਿੱਚੋਂ ਜੀਵਨ ਕਿਵੇਂ ਪ੍ਰਾਪਤ ਕਰਦਾ ਹੈ ਅਤੇ ਦਸੋ ਹਵਾ ਕਿਹੜਾ ਰਸ ਖਾਂਦੀ ਹੈ। ਦੂਜੀ ਗੱਲ ਇਹ ਹੈ ਕਿ ਜੇ ਗਿਆਨ ਦੀ ਮੁਦ੍ਰਾ ਧਾਰਨ ਕਰਨੀ ਹੋਵੇ ਤਾਂ ਦਸੋ ਉਹ ਕੈਸੀ ਹੁੰਦੀ ਹੈ ਅਤੇ ਸਿੱਧ ਦੀ ਕਮਾਈ ਕੀ ਹੁੰਦੀ ਹੈ। ਆਪਣੇ ਵੱਲੋਂ ਸਤਿਗੁਰੂ ਜੀ ਆਖ ਰਹੇ ਹਨ ਕਿ ਹੇ ਜੋਗੀ ਉਪਦੇਸ਼ ਤੋਂ ਬਿਨਾਂ ਰਸ ਪ੍ਰਾਪਤ ਨਹੀਂ ਹੋ ਸਕਦਾ। ਗਿਆਨ ਰਸ ਦੀ ਪ੍ਰਾਪਤੀ ਤੋਂ ਬਿਨਾਂ ਹਉਮੈ ਦੀ ਪਿਆਸ ਨਹੀਂ ਮਿਟ ਸਕਦੀ। ਜਿਨ੍ਹਾਂ ਨੂੰ ਉਪਦੇਸ਼ ਦਾ ਰੰਗ ਚੜ੍ਹ ਜਾਂਦਾ ਹੈ, ਭਾਵ ਸੱਚੇ ਗੁਰੂ ਦੇ ਉਪਦੇਸ਼ ਵਿੱਚੋਂ ਜਿਨ੍ਹਾਂ ਨੂੰ ਸੱਚ ਦਾ ਰੰਗ ਚੜ੍ਹ ਜਾਂਦਾ ਹੈ ਉਨ੍ਹਾਂ ਨੇ ਹੀ ਅੰਮ੍ਰਿਤ ਰਸ ਪ੍ਰਾਪਤ ਕੀਤਾ ਹੈ ਅਤੇ ਉਨ੍ਹਾਂ ਦਾ ਹਿਰਦਾ ਸੱਚ ਰਸ ਨਾਲ ਭਰਪੂਰ ਹੋ ਕੇ ਅੰਮ੍ਰਿਤ ਸਰੋਵਰ ਬਣ ਜਾਂਦਾ ਹੈ। **ਕਵਨ ਬੁਧਿ ਜਿਤੁ ਅਸਥਿਰੁ ਰਹੀਐ ਕਿਤੁ ਭੋਜਨਿ ਤ੍ਰਿਪਤਾਸੈ॥** ਇਹ ਸਵਾਲ ਜੋਗੀਆਂ ਦਾ ਹੈ। ਜੋਗੀ ਪੁੱਛਦੇ ਹਨ ਕਿ ਉਹ ਕੈਸੀ ਬੁਧਿ ਹੈ ਜਿਸ ਨਾਲ ਮਨ ਟਿਕ ਜਾਂਦਾ ਹੈ ਜਾਂ ਟਿਕਿਆ ਰਹਿੰਦਾ ਹੈ ਅਤੇ ਉਹ ਭੋਜਨ ਕੈਸਾ ਹੈ ਜਿਸ ਨਾਲ ਮਨ ਦੀ ਭੁੱਖ ਅਤੇ ਤ੍ਰਿਸ਼ਨਾ ਮਿਟ ਜਾਂਦੀ ਹੈ। ਸਤਿਗੁਰੂ ਜੀ ਦਾ ਉੱਤਰ ਹੈ ਕਿ ਸਤਿਗੁਰ ਦੇ ਉਪਦੇਸ਼ ਨਾਲ ਮਨ ਦੁੱਖ ਸੁੱਖ ਨੂੰ ਬਰਾਬਰ ਸਮਝਣ ਲੱਗ ਪੈਂਦਾ ਹੈ ਅਤੇ ਫਿਰ ਕਾਲ ਉਸ ਨੂੰ ਖਾ ਨਹੀਂ ਸਕਦਾ।



**ਇਮਾਨਦਾਰੀ ਤੋਂ ਬਿਨਾਂ ਚੰਗਾ ਪ੍ਰਸ਼ਾਸਨ ਨਹੀਂ ਦਿੱਤਾ ਜਾ ਸਕਦਾ।**

**ਰੰਗਿ ਨ ਰਾਤਾ ਰਸਿ ਨਹੀਂ ਮਾਤਾ॥ ਬਿਨੁ ਗੁਰ ਸਬਦੈ ਜਲਿ ਬਲਿ ਤਾਤਾ॥**
**ਬਿੰਦੁ ਨ ਰਾਖਿਆ ਸਬਦੁ ਨ ਭਾਖਿਆ॥ ਪਵਨੁ ਨ ਸਾਧਿਆ ਸਚੁ ਨ ਅਰਾਧਿਆ॥**
**ਅਕਥ ਕਥਾ ਲੇ ਸਮ ਕਰਿ ਰਹੈ॥ ਤਉ ਨਾਨਕ ਆਤਮ ਰਾਮ ਕਉ ਲਹੈ॥੬੨॥**

ਇਸ ਤੋਂ ਪਿਛਲੇ ਪਦੇ ਵਿੱਚ ਸਤਿਗੁਰੂ ਜੀ ਨੇ ਆਖਿਆ ਹੈ **ਬਿਨੁ ਸਬਦੈ ਰਸੁ ਨ ਆਵੈ ਅਉਧੂ ਹਉਮੈ ਪਿਆਸ ਨ ਜਾਈ** ਜਿਸ ਤੋਂ ਉਨ੍ਹਾਂ ਦਾ ਭਾਵ ਸੀ ਕਿ ਜਿਸ ਸਬਦ ਨੂੰ ਅਸੀਂ ਗ੍ਰਹਿਣ ਕਰਨਾ ਹੈ, ਉਸ ਵਿੱਚ ਰਸ ਆਉਣਾ ਚਾਹੀਦਾ ਹੈ। ਰਸ ਤਾਂ ਕਿਸੇ ਸਾਰਥਕ ਸਬਦ (ਉਪਦੇਸ਼) ਵਿੱਚੋਂ ਹੀ ਆ ਸਕਦਾ ਹੈ। ਜੋਗੀ ਜਿਹੜਾ ਸ਼ਬਦ ਸੁਣਦੇ ਸਨ, ਉਹ ਖੁਦ ਆਪ ਵੀ ਉਸ ਵਿੱਚੋਂ ਕਿਸੇ ਰਸ ਦੀ ਪ੍ਰਾਪਤੀ ਨਹੀਂ ਸਨ ਮੰਨਦੇ। ਉਨ੍ਹਾਂ ਦਾ ਕਹਿਣਾ ਸੀ ਕਿ ਜੋਗ ਤਾਂ ਅਲੂਣੀ ਸਿਲ ਚੱਟਣ ਸਮਾਨ ਹੈ। ਅੱਜ ਵੀ ਲੋਗ ਅਜਿਹੀ ਹੀ ਧਾਰਨਾ ਦਾ ਪ੍ਰਚਾਰ ਕਰਦੇ ਹਨ। ਗੁਰਬਾਣੀ ਨੇ ਵੀ ਇਸੇ ਗੱਲ ਦੀ ਪ੍ਰੋੜ੍ਹਤਾ ਕੀਤੀ ਹੈ, **ਸਿਲ ਜੋਗੁ ਅਲੂਣੀ ਚਟੀਐ॥** ਪਰ ਸੁਰਤ ਤਾਂ ਜਿੱਥੋਂ ਰਸ ਦੀ ਪ੍ਰਾਪਤੀ ਨਾ ਹੋਵੇ, ਉੱਥੇ ਜੁੜ ਹੀ ਨਹੀਂ ਸਕਦੀ। ਇਹੀ ਕਾਰਨ ਸੀ ਜੋਗੀਆਂ ਦੀ ਸੁਰਤ ਦੇ ਨਾ ਜੁੜਨ ਦਾ।

ਸਤਿਗੁਰੂ ਜੀ ਦੱਸਦੇ ਹਨ ਕਿ ਉਪਦੇਸ਼ ਵਿੱਚੋਂ ਹੀ ਰਸ ਪ੍ਰਾਪਤ ਹੋ ਸਕਦਾ ਹੈ। ਜਿਸ ਸ਼ਬਦ (ਉਪਦੇਸ਼) ਵਿੱਚੋਂ ਰਸ ਦੀ ਪ੍ਰਾਪਤੀ ਨਾ ਹੋਵੇ, ਉਸ ਸ਼ਬਦ ਨਾਲ ਹਉਮੈ ਅਤੇ ਤ੍ਰਿਸ਼ਨਾ ਦੀ ਪਿਆਸ ਤੋਂ ਖਹਿੜਾ ਨਹੀਂ ਛੁਟਿਆ ਕਰਦਾ। ਇਹੀ ਕਾਰਨ ਹੈ ਜੋਗ ਮੱਤ ਵਾਲਿਆਂ ਦੀ ਭੁੱਖ ਅਤੇ ਤ੍ਰਿਸ਼ਨਾ ਨਾ ਮਿਟਣ ਦਾ ਅਤੇ ਰਿਧੀਆਂ-ਸਿਧੀਆਂ ਵੱਲ ਨੂੰ ਮੁੜ ਜਾਣ ਦਾ। ਜਿਸ ਨੂੰ ਸੱਚ ਦੇ ਉਪਦੇਸ਼ ਵਿੱਚੋਂ ਸੱਚ ਦਾ ਰੰਗ ਨਹੀਂ ਲੱਗਾ, ਉਸ ਨੂੰ ਸ਼ਬਦ (ਸੱਚ) ਦਾ ਰਸ ਕਿਵੇਂ ਪ੍ਰਾਪਤ ਹੋਇਆ ਮੰਨ ਸਕਦੇ ਹਾਂ। ਸਤਿਗੁਰੂ ਦਾ ਉਪਦੇਸ਼ ਹੀ ਉਹ ਅੰਮ੍ਰਿਤ ਹੁੰਦਾ ਹੈ ਜਿਸ ਵਿੱਚ ਸੱਚ (ਨਾਮ) ਦਾ ਰੰਗ ਘੁਲ ਕੇ ਸਤਿਗੁਰੂ ਦੇ ਹਿਰਦੇ ਵਿੱਚੋਂ, ਸਤਿਗੁਰੂ ਦੇ ਬਚਨਾਂ ਦੁਆਰਾ ਵਰਸਦਾ ਹੈ। ਜਿਸ ਉੱਤੇ ਇਸ ਰਸ ਦੀ ਕੋਈ ਬੂੰਦ ਡਿੱਗੀ ਹੀ ਨ ਹੋਵੇ ਤਾਂ ਕਿਵੇਂ ਮੰਨ ਲਿਆ ਜਾਵੇ ਕਿ ਉਸ ਨੂੰ ਉਪਦੇਸ਼ ਦਾ ਰੰਗ ਵੀ ਚੜ੍ਹ ਗਿਆ ਹੋਵੇਗਾ, ਜੇ ਰੰਗ ਚੜ੍ਹ ਗਿਆ ਤਾਂ ਰਸ ਵੀ ਪ੍ਰਾਪਤ ਹੋ ਗਿਆ। ਇਹੀ ਗੱਲ ਸਤਿਗੁਰੂ ਜੀ ਕਹਿ ਰਹੇ ਹਨ, ਕਿ ਜਿਸ ਮੱਤ ਦੇ ਸ਼ਬਦ ਵਿੱਚੋਂ ਰਸ ਪ੍ਰਾਪਤ ਨਹੀਂ ਹੋ ਸਕਦਾ, ਉਸ ਦਾ ਰੰਗ ਵੀ ਨਹੀਂ ਚੜ੍ਹ ਸਕਦਾ।

ਗੁਰੂ ਅਮਰਦਾਸ ਜੀ ਨੇ ਜਦ ਕਿਹਾ ਸੀ, **ਆਨੰਦੁ ਆਨੰਦੁ ਸਭੁ ਕੋ ਕਹੈਂ ਆਨੰਦੁ ਗੁਰੂ ਤੇ ਜਾਣਿਆ॥** ਤਾਂ ਉਨ੍ਹਾਂ ਨੇ ਵੀ ਇਨ੍ਹਾਂ ਅਖਾਉਤੀ ਸੰਤਾਂ ਦਾ ਭਾਵੇਂ ਉਹ ਜੋਗੀ ਸਨ ਜਾਂ ਵੈਸ਼ਨੂੰ ਭਗਤ ਦੋਨਾਂ ਦਾ ਹੀ ਝੂਠ ਨੰਗਾ ਕੀਤਾ ਸੀ। ਉਨ੍ਹਾਂ ਨੇ ਦੱਸਿਆ ਸੀ ਕਿ ਹਿੰਦੋਸਤਾਨ ਅੰਦਰ, ਅਨੰਦ ਦੀਆਂ ਫੋਕੀਆਂ ਡੀਂਗਾਂ ਮਾਰਨ ਵਾਲੇ ਅਸਲੀ ਅਨੰਦ ਤੋਂ ਕੋਰੇ (ਖਾਲੀ) ਹਨ। ਕਿਉਂਕਿ ਉਨ੍ਹਾਂ ਵਿੱਚੋਂ ਕਿਸੇ ਨੂੰ ਵੀ ਨਾਮ ਦਾ ਰਸ (ਸੱਚ ਦਾ ਰਸ) ਨਹੀਂ ਮਿਲਿਆ। ਪਰ ਅੱਜ ਗੁਰੂ ਅੰਗਦ ਦੇਵ ਜੀ ਸੱਚੇ ਸਤਿਗੁਰੂ ਦੇ ਮਿਲਾਪ ਤੋਂ ਮੈਨੂੰ ਅਸਲੀ ਅਨੰਦ ਦਾ ਪਤਾ ਲੱਗਿਆ ਹੈ। ਇਹ ਸੀ ਹਾਲ ਉਸ ਵੇਲੇ ਹਿੰਦੋਸਤਾਨ ਦੇ ਸੰਤਾਂ ਦਾ ਅਤੇ ਅੱਜ ਤੱਕ ਵੀ ਉਨ੍ਹਾਂ ਦੇ ਪੈਰੋਕਾਰ, ਸੰਤ ਅਖਵਾਉਣ ਵਾਲਿਆਂ ਦਾ ਇਹੀ ਹਾਲ ਹੈ।

ਕਿਉਂਕਿ ਇਨ੍ਹਾਂ ਲੋਕਾਂ ਦਾ ਧਰਮ ਤਾਂ ਸੱਚ ਵਿਰੋਧੀ ਪਹਿਲਾਂ ਤੋਂ ਹੀ ਹੈ। **ਦਸਮ ਪਾਤਿਸ਼ਾਹ ਨੇ ਇਹ ਕਹਿ ਕੇ ਗੱਲ ਬਿਲਕੁਲ ਸਾਫ਼ ਕਰ ਦਿੱਤੀ ਸੀ, ਸੰਤ ਸਮੂਹ ਅਨੇਕ ਮਤੀ ਕੇ॥ ਸਾਰੇ ਹੀ ਦੇਸ ਕੋ ਦੇਖਿ ਰਹਿਓ, ਮਤ ਕੋਊ ਨ ਦੇਖੀਅਤ ਪ੍ਰਾਨਪਤੀ ਕੇ॥ ਕਿ ਹਿੰਦੁਸਤਾਨ ਦੇ ਕਿਸੇ ਸੰਤ ਕੋਲ ਵੀ ਅੱਜ ਦੀ ਘੜੀ ਪ੍ਰਮੇਸ਼ਰ ਦਾ ਗਿਆਨ (ਮੱਤ) ਨਹੀਂ ਹੈ। ਹੁਣ ਇਹ ਸਮਝ ਨਹੀਂ ਆਉਂਦੀ ਕਿ ਅੱਜ ਆਪਣੇ ਆਪ ਨੂੰ ਸੰਤ ਕਹਾਉਣ ਵਾਲੇ ਸਿਖੀ ਭੇਖ ਧਾਰੀਆਂ ਕੋਲ ਗੁਰਮਤਿ ਦੀ ਸਮਝ ਕਿੱਥੋਂ ਆਈ। ਜਦਕਿ ਸੰਤ ਮੱਤ ਨੇ ਤਾਂ ਅੱਜ ਤੱਕ ਗੁਰਮਤਿ ਨੂੰ ਕਬੂਲ ਹੀ ਨਹੀਂ ਕੀਤਾ, ਉਹ ਤਾਂ ਸਗੋਂ ਗੁਰਮਤਿ ਨੂੰ ਕੁਰਾਹੇ ਪਾ ਦੇਣ ਦੇ ਉਪਰਾਲੇ ਹੀ ਕਰਦੇ ਰਹੇ ਹਨ। ਸ਼੍ਰੀ ਚੰਦ ਨੂੰ ਕੰਨ ਪਾੜ ਕੇ ਸੰਤ ਬਣਾ ਦੇਣ ਪਿੱਛੇ ਇਹੀ ਸਾਜਿਸ਼ ਸੀ। ਇਸੇ ਲਈ ਅੱਜ ਦੇ ਇਹ ਅਖਾਉਤੀ ਸੰਤ, ਜੋਗੀਆਂ ਵਾਲੀਆਂ ਗੱਲਾਂ ਹੀ ਕਰਦੇ ਹਨ। ਗੁਰਮਤਿ ਦੀ ਤਾਂ ਇਨ੍ਹਾਂ ਨੂੰ ਅਜੇ ਤੱਕ ਸਮਝ ਹੀ ਨਹੀਂ ਆਈ।**

**ਰੰਗਿ ਨ ਰਾਤਾ ਰਸਿ ਨਹੀ ਮਾਤਾ॥ ਬਿਨੁ ਗੁਰ ਸਬਦੈ ਜਲਿ ਬਲਿ ਤਾਤਾ॥**

ਸਤਿਗੁਰੂ (ਸੱਚੇ ਗੁਰੂ) ਦੇ ਉਪਦੇਸ਼ ਤੋਂ ਬਿਨਾਂ, ਨਾ ਤਾਂ ਰਸ ਹੀ ਪ੍ਰਾਪਤ ਹੋ ਸਕਦਾ ਹੈ ਅਤੇ ਨਾ ਹੀ ਨਾਮ ਦਾ ਰੰਗ ਹੀ ਚੜ੍ਹ ਸਕਦਾ ਹੈ। ਉਪਦੇਸ਼ ਤੋਂ ਸੱਖਣਾ ਮਨ, ਮੋਹ ਮਾਇਆ ਦੀ ਅੱਗ ਵਿੱਚ ਸੜਦਾ ਰਹਿੰਦਾ ਹੈ। ਜਿਸ ਨੇ ਸੁਰਤ ਨੂੰ ਆਪਣੇ ਹਿਰਦੇ ਵਿੱਚ ਟਿਕਾ ਕੇ ਨਹੀਂ ਰੱਖਿਆ, ਉਸ ਨੇ ਅੱਜ ਤੱਕ ਆਪਣੇ ਹਿਰਦੇ ਵਿਚਲੀ ਆਵਾਜ਼ ਨੂੰ ਸੁਣ ਕੇ ਅੱਗੇ ਦੂਸਰਿਆਂ ਨੂੰ ਬੋਲ ਕੇ ਨਹੀਂ ਦੱਸਿਆ। ਜਿਨ੍ਹਾਂ ਨੇ (ਪਵਨ) ਮਨ ਨੂੰ ਨਹੀਂ ਸਾਧਿਆ ਉਨ੍ਹਾਂ ਨੂੰ ਸੱਚੇ ਨਾਮ ਦੀ ਭੁੱਖ ਨਹੀਂ ਲੱਗੀ। ਉਨ੍ਹਾਂ ਅੰਦਰ ਸੱਚ ਪ੍ਰਾਪਤੀ ਦੀ ਇੱਛਾ ਹੀ ਨਹੀਂ ਜਾਗੀ। ਜੇ ਕੋਈ ਆਪਣੇ ਹਿਰਦੇ ਵਿਚਲੇ ਸਾਚ ਸ਼ਬਦ (ਗੋਬਿੰਦ) ਨਾਲ ਸੁਰਤ ਜੋੜ ਲਵੇ ਤਾਂ ਉਸ ਨੂੰ ਅਨਹਦ ਨਾਦ ਦੀ ਅਕਥ ਕਥਾ ਪ੍ਰਾਪਤ ਹੋ ਜਾਂਦੀ ਹੈ। ਫਿਰ ਉਸ ਦੇ ਮਨ ਵਿੱਚ ਉਤਰਾਅ ਚੜ੍ਹਾ ਨਹੀਂ ਆਉਂਦੇ। ਉਹ ਅਡੋਲ ਹੋ ਜਾਂਦਾ ਹੈ। ਇਸ ਤੋਂ ਬਾਅਦ ਹੀ ਉਸ ਨੂੰ ਆਪਣਾ ਨਿਜ ਸਰੂਪ (ਆਤਮ ਰਾਮ) ਪ੍ਰਾਪਤ ਹੁੰਦਾ ਹੈ ਭਾਵ ਉਸ ਦੀ ਸੁਪਨ ਅਵਸਥਾ ਖਤਮ ਹੋ ਜਾਂਦੀ ਹੈ ਅਤੇ ਉਸ ਦਾ ਸੁਪਨਾ ਦੇਖ ਰਿਹਾ ਮਨ ਆਪਣੇ ਸਤ ਸਰੂਪ ਵਿੱਚ ਅਭੇਦ ਹੋ ਜਾਂਦਾ ਹੈ।



**ਇਕੱਠੇ ਹੋਣਾ ਸੋਖਾ ਹੈ**
**ਇਕੱਠੇ ਰਹਿਣਾ ਔਖਾ ਹੈ।**

**ਗੁਰ ਪਰਸਾਦੀ ਰੰਗੇ ਰਾਤਾ॥ ਅੰਮ੍ਰਿਤੁ ਪੀਆ ਸਾਚੇ ਮਾਤਾ॥**
**ਗੁਰ ਵੀਚਾਰੀ ਅਗਨਿ ਨਿਵਾਰੀ॥ ਅਪਿਉ ਪੀਓ ਆਤਮ ਸੁਖੁ ਧਾਰੀ॥**
**ਸਚੁ ਅਰਾਧਿਆ ਗੁਰਮੁਖਿ ਤਰੁ ਤਾਰੀ॥ ਨਾਨਕ ਬੂਝੈ ਕੋ ਵੀਚਾਰੀ॥੬੩॥**

ਪਿਛਲੀ ਗੱਲ ਨੂੰ ਜਾਰੀ ਰੱਖਦੇ ਹੋਏ ਸਤਿਗੁਰੂ ਜੀ ਆਖ ਰਹੇ ਹਨ ਕਿ ਪ੍ਰਮੇਸ਼ਰ ਦੀ ਕਿਰਪਾ ਹੋ ਜਾਵੇ ਤਾਂ ਸੱਚ (ਨਾਮ) ਦਾ ਰੰਗ ਮਨ ਨੂੰ ਚੜ੍ਹ ਜਾਂਦਾ ਹੈ। ਮੂਲ ਰੂਪ ਵਿੱਚ ਮਨ ਦਾ ਸੁਭਾਅ ਸੱਚ ਵਿਰੋਧੀ ਹੈ। ਇਸੇ ਲਈ ਇਸ ਨੂੰ ਸੱਚ ਅੰਮ੍ਰਿਤ ਪਹਿਲਾਂ-ਪਹਿਲਾਂ ਕਉੜਾ ਲੱਗਦਾ ਹੈ। ਫੁਰਮਾਨ ਹੈ:- **ਅੰਮ੍ਰਿਤੁ ਕਉਰਾ ਬਿਖਿਆ ਮੀਠੀ॥ ਸਾਕਤ ਕੀ ਬਿਧਿ ਨੈਨਹੁ ਡੀਠੀ॥ ਕੂੜਿ ਕਪਟਿ ਅਹੰਕਾਰਿ ਰੀਝਾਨਾ॥ ਨਾਮੁ ਸੁਨਤ ਜਨੁ ਬਿਛੂਅ ਡਸਾਨਾ॥**

ਕੂੜ ਕਪਟ, ਠੱਗੀ ਠੋਰੀ, ਵਿੱਚ ਲੱਗੇ ਹੋਏ ਲੋਕ, ਸੱਚ ਦੀ ਗੱਲ ਨਹੀਂ ਸੁਣ ਸਕਦੇ। ਸੱਚ ਤਾਂ ਉਨ੍ਹਾਂ ਨੂੰ ਬਿਛੂ ਵਾਂਗੂ ਡਸਣ ਵਾਲਾ ਭਾਸਦਾ ਹੈ। ਪਰ ਪ੍ਰਮੇਸ਼ਰ ਦੀ ਕਿਰਪਾ ਨਾਲ ਮਨ ਦਾ ਸੁਭਾਅ ਬਦਲ ਜਾਂਦਾ ਹੈ। ਠੱਗੀ ਠੋਰੀ ਛੱਡ ਦਿੰਦਾ ਹੈ। ਫਿਰ ਉਸ ਨੂੰ ਗੁਰ ਉਪਦੇਸ਼ ਵਿੱਚ ਭਿੱਜ ਜਾਣ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਸੱਚ ਦਾ ਰੰਗ, ਕਦੇ ਫਿੱਕਾ ਨ ਪੈਣ ਵਾਲਾ, ਉਸ ਨੂੰ ਚੜ੍ਹ ਜਾਦਾ ਹੈ। ਸ਼ਬਦ ਗੁਰੂ ਦੀ ਬੀਚਾਰ ਵਿੱਚੋਂ ਪ੍ਰਾਪਤ ਹੋਣ ਵਾਲਾ ਨਾਮ ਰਸ, ਤ੍ਰਿਸ਼ਨਾ ਦੀ ਅੱਗ ਨੂੰ ਨਸ਼ਟ ਕਰ ਦਿੰਦਾ ਹੈ ਅਤੇ ਗੁਰਮੁਖ **ਅਪਿਉ ਪੀਓ** ਭਾਵ ਅਜਿਹਾ ਅੰਮ੍ਰਿਤ ਰਸੁ ਪੀਂਦਾ ਰਹਿੰਦਾ ਹੈ, ਜਿਸ ਨੂੰ ਬਾਹਰਲੇ ਸਰੀਰ ਦੇ ਮੂੰਹ ਦੁਆਰਾ ਨਹੀਂ ਪੀਤਾ ਜਾ ਸਕਦਾ ਭਾਵ ਜਿਸ ਦੇ ਪੀਣ ਲਈ ਬਾਹਰਲੇ ਸਰੀਰ ਦੇ ਮੂੰਹ ਦੀ ਕੋਈ ਲੋੜ ਨਹੀਂ ਹੁੰਦੀ। ਇਹ ਗੱਲ ਸਤਿਗੁਰੂ ਜੀ ਨੇ ਜਾਣ ਬੁਝ ਕੇ ਆਖੀ ਹੈ। ਕਿਉਂਕਿ ਨਕਲੀ ਸੰਤ ਮੂੰਹ ਨਾਲ ਨਾਮ ਜਪਣ ਦਾ ਭੁਲੇਖਾ ਉਸ ਵੇਲੇ ਵੀ ਖਾ ਰਹੇ ਸਨ ਅਤੇ ਅੱਜ **ਅਪਿਉ ਪੀਓ** ਕਹਿਣ ਦੇ ਬਾਵਜੂਦ ਵੀ ਇਨ੍ਹਾਂ ਨੂੰ ਸਮਝ ਨਹੀਂ ਆਈ। ਜੇ ਗੁਰਬਾਣੀ ਨੂੰ ਇਮਾਨਦਾਰੀ ਨਾਲ ਸਮਝ ਕੇ ਮੰਨ ਲਿਆ ਜਾਵੇ, ਤਾਂ ਫਿਰ ਸਿੱਖੀ ਦੇ ਸਾਰੇ ਸੰਸਾਰ ਅੰਦਰ ਨਾ ਫੈਲਣ ਦਾ ਕੋਈ ਕਾਰਨ ਹੀ ਨਹੀਂ। ਸਿੱਖੀ ਦੇ ਫੈਲਣ ਵਿੱਚ ਖੜੋਤ ਤਾਂ ਕੇਵਲ ਇਸ ਲਈ ਹੀ ਹੈ ਕਿ ਅਜੇ ਤੱਕ ਸਿੱਖਾਂ ਨੂੰ ਹੀ ਗੁਰਮਤਿ ਦੀ ਸਹੀ ਸਮਝ ਨਹੀਂ ਆਈ। ਇੱਕ ਗੱਲ ਜਿਹੜੀ ਕਿ ਅਸੀਂ ਇੱਥੇ ਲਿਖਣ ਵਿੱਚ ਅਤਿ ਖੁਸ਼ੀ ਮਹਿਸੂਸ ਕਰਦੇ ਹਾਂ, ਉਹ ਇਹ ਹੈ ਕਿ ਨਵੰਬਰ 1998 ਦੇ **ਗੁਰਮਤਿ ਪ੍ਰਕਾਸ਼** ਅੰਕ ਵਿੱਚ, ਜਿਹੜਾ ਕਿ ਧਰਮ ਪ੍ਰਚਾਰ ਕਮੇਟੀ ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ ਹੁੰਦਾ ਹੈ, ਸੰਪਾਦਕੀ ਲੇਖ ਛਪਿਆ ਸੀ, ਜਿਸ ਵਿੱਚ ਸੰਪਾਦਕ ਨੇ ਸਿੱਖੀ ਦੇ ਸਹੀ ਰੂਪ ਵਿੱਚ ਨਾ ਪ੍ਰਚਾਰੇ ਜਾਣ ਨੂੰ ਮੰਨਿਆ ਹੈ। ਉਨ੍ਹਾਂ ਨੇ ਲਿਖਿਆ ਹੈ ਕਿ ਪਿਛਲੇ ਢਾਈ ਤਿੰਨ ਸੋ ਸਾਲ ਤੋਂ ਸਿੱਖੀ (ਗੁਰਮਤਿ) ਦਾ ਪ੍ਰਚਾਰ ਸਨਾਤਨੀ ਮੱਤ ਦੇ ਪ੍ਰੇਮੀ ਸਿੱਖਾਂ ਨੇ ਦਿਸ਼ਾਹੀਨ ਕਰ ਰੱਖਿਆ ਹੈ। ਅਸੀਂ ਉਨ੍ਹਾਂ ਦੇ ਇਸ ਕਥਨ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਅਤੇ ਆਸ ਕਰਦੇ ਹਾਂ ਕਿ ਗੁਰਮਤਿ ਪ੍ਰਚਾਰ, ਭਵਿੱਖ ਵਿੱਚ ਨਵੀਆਂ ਪੁਲਾਂਘਾਂ ਪੁੱਟਦਾ ਹੋਇਆ ਬਹੁਤ ਤੇਜ਼ੀ ਨਾਲ ਗੁਰਬਾਣੀ ਦੇ ਸੱਚ ਨੂੰ ਸਮਝ ਕੇ, ਦੁਨੀਆਂ ਸਾਹਮਣੇ ਪ੍ਰਗਟ ਕਰ ਦੇਣ ਵਿੱਚ ਸਫ਼ਲ ਹੋਵੇਗਾ। ਤਦ ਹੀ ਉਪਰੋਕਤ ਪਦੇ ਵਿੱਚ

ਦੱਸੀ ਹੋਈ ਅਵਸਥਾ ਸਿੱਖਾਂ ਦੀ ਬਣ ਸਕੇਗੀ।

ਜਿਹੜੇ ਗੁਰਸਿਖ ਗੁਰਮਤਿ ਦਾ ਸਹੀ ਸਰੂਪ ਸਮਝ ਲੈਣਗੇ, ਉਹ ਇਸ ਵਿਚਲੇ ਨਾਮ ਰਸ ਨੂੰ ਪੀ ਕੇ ਆਤਮ ਸੁੱਖ ਦੀ ਅਵਸਥਾ ਨੂੰ ਪ੍ਰਾਪਤ ਕਰ ਲੈਣਗੇ। ਉਸ ਤੋਂ ਪਿੱਛੋਂ ਹੀ **ਸਚੁ ਅਰਾਧਿਆ ਗੁਰਮੁਖਿ ਤਰੁ ਤਾਰੀ॥ ਨਾਨਕ ਬੂਝੈ ਕੋ ਵੀਚਾਰੀ॥** ਦੀ ਅਵਸਥਾ ਪ੍ਰਾਪਤ ਕਰ ਲੈਣਗੇ। ਉਨ੍ਹਾਂ ਦੇ ਅੰਦਰ ਸੱਚੇ ਨਾਮ (ਸੱਚ) ਦੀ ਭੁੱਖ ਜਾਗੇਗੀ ਅਤੇ ਉਹ ਗੁਰਮੁਖ ਮਾਇਆ ਤੋਂ ਨਿਰਲੇਪ ਹੋ ਕੇ ਭਵਸਾਗਰ ਉੱਪਰ ਤਰਦੇ ਰਹਿਣਗੇ। ਅੰਤ ਵਿੱਚ ਸਤਿਗੁਰੂ ਜੀ ਆਖ ਰਹੇ ਹਨ ਕਿ ਇਹ ਸਭ ਕੁੱਝ ਤਾਂ ਕੇਵਲ ਸ਼ਬਦ ਵਿਚਾਰਨ ਉਪਰੰਤ ਹੀ ਸੰਭਵ ਹੈ। ਗੁਰਬਾਣੀ ਦੀ ਗਹਿਰਾਈ ਨਾਲ ਵਿਚਾਰ ਕਰਨ ਨਾਲ ਹੀ ਅਜਿਹੀ ਅਵਸਥਾ ਦੀ ਪ੍ਰਾਪਤੀ ਹੋ ਸਕਦੀ ਹੈ।



## ***Sach Khoj Academy Links***

**Main Website:** https://sachkhojacademy.wordpress.com
**YouTube :** http://youtube.com/SachKhojAcademy
**Mp3 Download Website:** http://www.sachkhojacademy.net
**Sabadkosh Website:** http://gurmukhisabadkosh.blogspot.com
**Twitter:** https://twitter.com/SachKhojAcademy
**Facebook:** https://facebook.com/sachkhojacademy
**Instagram:** https://www.instagram.com/sachkhojacademy

**E-mail us at- sachkhojacademy@gmail.com**

**ਇਹੁ ਮਨੁ ਮੈਗਲੁ ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ॥**
**ਕਹਾ ਬਸੈ ਸੁ ਸਬਦੁ ਅਉਧੂ ਤਾ ਕਉ ਚੂਕੈ ਮਨ ਕਾ ਭਵਨਾ॥**
**ਨਦਰਿ ਕਰੇ ਤਾਂ ਸਤਿਗੁਰੁ ਮੇਲੇ ਤਾਂ ਨਿਜ ਘਰਿ ਵਾਸਾ ਇਹੁ ਮਨੁ ਪਾਏ॥**
**ਆਪੈ ਆਪੁ ਖਾਇ ਤਾ ਨਿਰਮਲ ਹੋਵੈ ਧਾਵਤੁ ਵਰਜਿ ਰਹਾਏ॥**
**ਕਿਉ ਮੂਲੁ ਪਛਾਣੈ ਆਤਮੁ ਜਾਣੈ ਕਿਉ ਸਸਿ ਘਰਿ ਸੂਰੁ ਸਮਾਵੈ॥**
**ਗੁਰਮੁਖਿ ਹਉਮੈ ਵਿਚਹੁ ਖੋਵੈ ਤਉ ਨਾਨਕ ਸਹਜਿ ਸਮਾਵੈ॥੬੪॥**

ਅਠਵੰਜਵੇਂ ਪਦੇ ਤੋਂ ਪਿੱਛੋਂ ਚਰਚਾ ਦਾ ਦੌਰ ਅਤਿ ਸੂਖਮ ਮੰਡਲ ਵਿੱਚ ਪਹੁੰਚ ਗਿਆ ਲੱਗਦਾ ਹੈ। ਜੋਗੀਆਂ ਦਾ ਆਖਰੀ ਤੀਰ ਤਾਂ ਅਠਵੰਜਵੇਂ ਪਦੇ ਵਿੱਚ ਹੀ ਚਲ ਚੁੱਕਾ ਸੀ। ਹੁਣ ਤਾਂ ਸਤਿਗੁਰੂ ਜੀ ਆਪਣੇ ਕੋਲੋਂ ਹੀ ਸਵਾਲ ਉਠਾ ਕੇ, ਖੁਦ ਹੀ ਉਸ ਦਾ ਉੱਤਰ ਦੇ ਰਹੇ ਹਨ। ਜੋਗੀਆਂ ਨੂੰ ਸਤਿਗੁਰੂ ਜੀ ਆਖ ਰਹੇ ਹਨ ਕਿ (ਮੈਗਲ) ਮਲੀਨ ਮਨ ਅਤੇ ਕਲਪਨਾ (ਪਵਨਾ) ਦਾ ਵਾਸਾ ਕਿਸ ਸਥਾਨ ਤੇ ਹੁੰਦਾ ਹੈ ਅਤੇ ਸਰੀਰ ਵਿੱਚ ਆਵਾਗਵਣ ਨੂੰ ਮਿਟਾ ਦੇਣ ਵਾਲਾ ਸ਼ਬਦ ਕਿਹੜੀ ਜਗ੍ਹਾ ਉੱਤੇ ਪ੍ਰਗਟ ਹੁੰਦਾ ਹੈ। ਜੋਗੀ ਸ਼ਬਦ ਦਾ ਵਾਸਾ ਤ੍ਰਿਕੁਟੀ ਵਿੱਚ ਮੰਨਦੇ ਸੀ। ਭਾਵੇਂ ਉਨ੍ਹਾਂ ਨੂੰ ਇਸ ਦੇ ਨਿਸ਼ਚਿਤ ਸਥਾਨ ਬਾਰੇ ਸ਼ੰਕਾ ਬਣੀ ਹੋਈ ਸੀ। ਪਰ ਮਨ ਵੀ ਤ੍ਰਿਕੁਟੀ ਅੰਦਰ ਹੀ ਧਿਆਨ ਟਿਕਾ ਕੇ ਕਲਪਨਾ ਨੂੰ ਰੋਕਣ ਦੇ ਯਤਨ ਕਰਦਾ ਸੀ, ਕਿਉਂਕਿ ਕਲਪਨਾ ਦਾ ਜਨਮ ਸਥਾਨ ਤ੍ਰਿਕੁਟੀ ਹੀ ਹੈ। ਇੱਥੇ ਸਤਿਗੁਰੂ ਜੀ ਨੇ ਅਤਿ ਸੂਖਮ ਸਮੱਸਿਆ ਜੋਗੀਆਂ ਲਈ ਖੜੀ ਕਰ ਦਿੱਤੀ। ਉਹ ਇਉਂ ਕਿ ਕਲਪਨਾ ਅਤੇ ਸ਼ਬਦ ਇੱਕੋ ਮੰਡਲ ਦੇ ਵਾਸੀ ਕਿਵੇਂ ਹੋ ਸਕਦੇ ਹਨ। ਕਲਪਨਾ ਮਾਇਆ ਦੇ ਪ੍ਰਭਾਵ ਤੋਂ ਪੈਦਾ ਹੋਣ ਵਾਲਾ ਸ਼ਬਦ ਹੈ। ਇਸ ਲਈ ਤ੍ਰਿਕੁਟੀ ਮਾਇਆ ਦੇ ਅੰਦਰ ਹੀ ਹੋਣੀ ਚਾਹੀਦੀ ਹੈ ਅਤੇ ਜਿਹੜਾ ਸ਼ਬਦ ਜੋਗੀ ਸੁਣਦੇ ਹਨ, ਉਹ ਸ਼ਬਦ ਵੀ ਮਾਇਆ ਤੋਂ ਉਪਜਣ ਵਾਲਾ ਹੋਣਾ ਚਾਹੀਦਾ ਹੈ। ਉਸ ਨਾਲ ਜੁੜਨੇ ਵਾਲੇ ਮਾਇਆ ਨਾਲ ਹੀ ਜੁੜੇ ਰਹਿਣਗੇ ਅਤੇ ਇਸ ਮਾਇਆ ਤੋਂ ਖਹਿੜਾ ਨਹੀਂ ਛੁਡਾ ਸਕਣਗੇ। ਜੋਗੀ ਖੁਦ ਵੀ ਮੰਨਦੇ ਸਨ ਕਿ ਜਿਸ ਸ਼ਬਦ ਨੂੰ ਉਹ ਸੁਣਦੇ ਹਨ, ਉਸ ਦਾ ਰੂਪ ਤਾਂ ਮਾਇਆ ਹੀ ਪ੍ਰਤੀਤ ਹੁੰਦਾ ਹੈ, ਪਰੰਤੂ ਮਨ ਦੀ ਇਕਾਗਰਤਾ ਲਈ ਹੋਰ ਸਾਡੇ ਕੋਲ ਕੋਈ ਸਾਧਨ ਨਹੀਂ।

**ਕਹਾ ਬਸੈ ਸੁ ਸਬਦੁ ਅਉਧੂ ਤਾ ਕਉ ਚੂਕੈ ਮਨ ਕਾ ਭਵਨਾ॥**

ਉਪਰੋਕਤ ਪ੍ਰਸ਼ਨ ਦਾ ਸਹੀ ਉੱਤਰ ਦੱਸਦੇ ਹੋਏ ਸਤਿਗੁਰੂ ਜੀ ਆਖਦੇ ਹਨ ਕਿ ਆਉ ਤੁਹਾਨੂੰ ਦੱਸੀਏ ਕਿ ਉਸ ਸ਼ਬਦ ਦਾ ਵਾਸਾ ਕਿੱਥੇ ਹੁੰਦਾ ਹੈ। ਜਿਸ ਨਾਲ ਆਵਾਗਵਣ ਮਿਟਦਾ ਹੈ। ਅਗਲੀ ਪੰਗਤੀ ਵਿੱਚ ਸਤਿਗੁਰੂ ਜੀ ਆਖ ਰਹੇ ਹਨ ਕਿ ਜੇ ਪ੍ਰਮੇਸ਼ਰ ਦੀ ਕ੍ਰਿਪਾ ਹੋ ਜਾਵੇ, ਤਾਂ ਹਿਰਦੇ (ਨਿਜ ਘਰ) ਵਿੱਚੋਂ ਸ਼ਬਦ ਗੁਰੂ ਪ੍ਰਗਟ ਹੋ ਜਾਂਦਾ ਹੈ ਅਤੇ ਮਨ ਤ੍ਰਿਕੁਟੀ ਵਿੱਚੋਂ ਸਦਾ ਲਈ ਧਿਆਨ ਛੱਡ ਕੇ ਆਪਣੇ ਨਿਜ ਘਰ (ਹਿਰਦੇ) ਵਿੱਚ, ਆਪਣੇ ਮੂਲ ਸਾਚ ਸ਼ਬਦ ਨਾਲ ਜੁੜ ਜਾਂਦਾ ਹੈ, ਫਿਰ ਝੂਠ ਸ਼ਬਦ (ਕਲਪਨਾ) ਇਸ

ਥਾਂ ਤੇ ਪ੍ਰਗਟ ਹੀ ਨਹੀਂ ਹੋ ਸਕਦਾ। ਕਿਉਂਕਿ ਉਸ ਦੇ ਪ੍ਰਗਟ ਹੋਣ ਦਾ ਸਥਾਨ ਤ੍ਰਿਕੁਟੀ ਹੀ ਹੈ। ਇਸੇ ਲਈ ਗੁਰਬਾਣੀ ਫੁਰਮਾਉਂਦੀ ਹੈ, **ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ ਤਾ ਮਨੁ ਖੀਵਾ ਭਾਈ॥** ਸਤਿਗੁਰੂ ਜੀ ਦਾ ਭਾਵ ਸਪੱਸ਼ਟ ਹੈ, ਤ੍ਰਿਕੁਟੀ ਅੰਦਰ ਬੈਠ ਕੇ ਕਲਪਨਾ ਕੰਟਰੋਲ ਨਹੀਂ ਕੀਤੀ ਜਾ ਸਕਦੀ। ਕਿਉਂਕਿ ਇੱਥੇ ਤਾਂ ਇਹ ਪੈਦਾ ਹੀ ਹੁੰਦੀ ਹੈ। ਇਸ ਨੂੰ (ਕੰਟਰੋਲ ਕਰਨ) ਰੋਕਣ ਲਈ ਤ੍ਰਿਕੁਟੀ ਦਾ ਤਿਆਗ ਕਰਕੇ ਮਨ ਨੂੰ ਆਪਣਾ ਧਿਆਨ, ਆਪਣੇ ਮੂਲ ਨਾਲ ਹਿਰਦੇ ਘਰ ਵਿੱਚ ਹੀ ਜੋੜਨਾ ਪਵੇਗਾ।

ਇਸ ਜਗ੍ਹਾ **ਸਾਚ ਸ਼ਬਦ** ਮਨ ਨੂੰ ਆਪਣੇ ਅੰਦਰ ਨਿਗਲ ਲੈਂਦਾ ਹੈ ਅਤੇ ਇਸ ਦੇ ਅੰਦਰਲੀ ਸਾਰੀ ਖੋਟ ਸਾੜ ਕੇ, ਮਨ ਨੂੰ ਸ਼ੁੱਧ ਕਰਕੇ ਆਪਣੇ ਨਾਲ ਮਿਲਾ ਲੈਂਦਾ ਹੈ। ਤਦ ਉਪਰੰਤ ਸ਼ੁੱਧ ਮਨ ਅੰਦਰ ਮਾਇਆ ਦਾ ਪ੍ਰਵੇਸ਼ ਹੋ ਨਹੀਂ ਸਕਦਾ ਅਤੇ ਕਲਪਨਾ ਜਾਗਣ ਦਾ ਕਾਰਨ, ਮਾਇਆ ਮੋਹ ਹੀ ਸਮਾਪਤ ਹੋ ਜਾਂਦਾ ਹੈ।

ਅਗੇ ਸਤਿਗੁਰੂ ਜੀ ਆਖਦੇ ਹਨ ਕਿ, **ਕਿਉਂ ਮੂਲੁ ਪਛਾਣੈ ਆਤਮੁ ਜਾਣੈ** ਕਿ ਆਪਣੇ ਮੂਲ ਨੂੰ ਮਨ ਕਿਵੇਂ ਪਛਾਣਦਾ ਅਤੇ ਆਪਣੇ ਆਪ ਨੂੰ ਕਿਵੇਂ ਜਾਣਦਾ ਹੈ। ਜਿਸ ਤੋਂ ਪਿੱਛੋਂ (ਸਸਿ) ਮਨ ਅੰਦਰ (ਸੂਰ) ਪ੍ਰਚੰਡ ਗਿਆਨ ਕਿਵੇਂ ਸਮਾਉਂਦਾ ਹੈ। ਗੁਰਮੁਖ ਦੇ ਅੰਦਰੋਂ ਵਿਕਾਰਾਂ (ਹਉਮੈ) ਰੂਪੀ ਮੈਲ ਨਸ਼ਟ ਹੋ ਜਾਣ ਉਪਰੰਤ ਇਹ ਆਪਣੇ ਨਿਜ ਸਰੂਪ ਨੂੰ ਪ੍ਰਾਪਤ ਕਰ ਲੈਂਦਾ ਹੈ ਅਤੇ ਮਨ ਅੰਦਰ ਪੂਰਨ ਗਿਆਨ ਦੀ ਜੋਤਿ ਪ੍ਰਗਟ ਹੋ ਜਾਂਦੀ ਹੈ ਅਤੇ ਮਨ ਅਡੋਲ ਅਵਸਥਾ ਪ੍ਰਾਪਤ ਕਰਕੇ ਪਾਰਬ੍ਰਹਮ ਵਿੱਚ ਲੀਨ (ਅਭੇਦ) ਹੋ ਜਾਂਦਾ ਹੈ। ਉਸ ਦਾ ਸਰੀਰ ਹੁਣ ਇਸ ਵਿੱਚ ਕੋਈ ਅੜਿੱਕਾ ਨਹੀਂ ਰਹਿੰਦਾ। ਜਿਵੇਂ ਕਬੀਰ ਜੀ ਕਹਿ ਰਹੇ ਹਨ,

**ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ॥**
**ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ॥** **(੩੩੫)**



**ਸਵਾਰਥੀ ਸੋਚ ਵਿੱਚ**
**ਸ਼ਾਂਤੀ ਨਹੀਂ ਹੋ ਸਕਦੀ।**

**ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ॥**
**ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ॥**
**ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ॥**
**ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ॥**
**ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ॥**
**ਨਾਨਕ ਆਖੈ, ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ॥੬੫॥**

ਸਤਿਗੁਰੂ ਜੀ ਗੱਲ ਨੂੰ ਅੱਗੇ ਤੋਰਦੇ ਹੋਏ ਆਖਦੇ ਹਨ ਕਿ ਜਦੋਂ ਮਨ ਅਡੋਲ ਹੋ ਕੇ ਹਿਰਦੇ ਵਿੱਚ (ਨਿਜ ਘਰ) ਵਸ ਜਾਂਦਾ ਹੈ ਤਾਂ ਗੁਰਮੁਖ ਆਪਣੇ ਨਿਜਸਰੂਪ (ਮੂਲ) ਨੂੰ ਪਛਾਣ ਲੈਂਦਾ ਹੈ। ਇਸ ਨਿਜ ਘਰ ਬਾਰੇ ਜੋਗੀਆਂ ਦਾ ਭੁਲੇਖਾ ਕੱਢਦੇ ਹੋਏ ਸਤਿਗੁਰੂ ਜੀ ਆਖ ਰਹੇ ਹਨ ਕਿ ਨਾਭਿ (ਧੁੱਨੀ) ਤੋਂ ਉੱਪਰ ਜਿਹੜਾ ਤੁਸੀਂ ਕੰਵਲ ਮੰਨਦੇ ਹੋ, (ਜੋਗੀ ਧੁੱਨੀ ਤੋਂ ਦਸ ਉਂਗਲ ਉੱਤੇ ਨਾਭ ਕੰਵਲ ਮੰਨਦੇ ਹਨ) ਉਸ ਕੰਵਲ ਨੂੰ ਆਸਣ ਬਣਾ ਕੇ ਗੁਰਮੁਖ ਬੈਠਿਆ ਕਰਦਾ ਹੈ। ਜਿਹੜੇ ਲੋਕ ਅੱਜ ਵੀ ਦਸਮ ਦੁਆਰ ਤ੍ਰਿਕੁਟੀ **(ਸਿਰ ਵਿੱਚ) ਨੂੰ ਹੀ ਮੰਨਦੇ ਹਨ ਭਾਵੇਂ ਉਹ ਗੁਰਮਤਿ ਦੇ ਪ੍ਰਚਾਰਕ ਵੀ ਹਨ, ਉਨ੍ਹਾਂ ਨੂੰ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ਕਿ ਸਤਿਗੁਰੂ ਜੀ ਜੋਗੀਆਂ ਨਾਲ ਚਰਚਾ ਸਮੇਂ ਤ੍ਰਿਕੁਟੀ ਦਾ ਹੀ ਖੰਡਨ ਕਰ ਰਹੇ ਹਨ ਅਤੇ ਹਿਰਦਾ (ਦਿਲ) ਨਿਜ ਘਰ ਅੰਦਰ, ਮਨ ਦਾ ਸਹੀ ਠਿਕਾਣਾ ਜੋਗੀਆਂ ਨੂੰ ਦੱਸ ਰਹੇ ਹਨ।**

**ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥**
**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥੧॥**
**ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥**
**ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ॥**

ਇੱਥੇ ਕਬੀਰ ਜੀ ਵੀ ਇਹੀ ਆਖ ਰਹੇ ਹਨ ਕਿ ਕਤੇਬ ਦਾ ਗਿਆਨ ਤਾਂ ਉਲਝਿਆ ਹੋਇਆ ਹੋਣ ਕਰਕੇ ਸੁਲਝਾਉਣ (ਸੱਚ ਦੀ ਸੋਝੀ ਕਰਾਉਣ) ਵਾਲਾ ਨਹੀਂ ਹੈ। ਇੱਥੇ ਇਹ ਗੱਲ ਦੱਸਣੀ ਜ਼ਰੂਰੀ ਹੈ ਕਿ ਇਨ੍ਹਾਂ ਜੋਗੀਆਂ ਵਿੱਚ ਜੋ ਨਾਥ ਸਨ, ਉਨ੍ਹਾਂ ਦਾ ਬਾਹਰੀ ਭੇਖ ਭਾਵੇਂ ਜੋਗੀਆਂ ਵਾਲਾ ਸੀ ਪਰ ਉਹ ਕੁਰਾਨ ਉੱਪਰ ਵਿਸ਼ਵਾਸ ਰੱਖਦੇ ਸਨ। ਇੱਥੇ ਸਤਿਗੁਰੂ ਜੀ ਉਨ੍ਹਾਂ ਨਾਥਾਂ ਨੂੰ ਆਖ ਰਹੇ ਹਨ ਕਿ ਕਤੇਬ ਅੰਦਰ ਵੀ ਸੱਚ ਦਾ ਗਿਆਨ ਨਹੀਂ ਹੈ। ਇਸੇ ਲਈ ਇਹ ਮਨ ਦੀ ਚਿੰਤਾ ਨੂੰ ਦੂਰ ਨਹੀਂ ਕਰ ਸਕਦਾ। ਇਸ ਲਈ ਹੇ ਬੰਦੇ ਤੂੰ ਆਪਣੇ ਦਿਲ (ਹਿਰਦਾ) ਅੰਦਰ ਖੋਜ ਕਰ, ਉੱਥੇ ਸੱਚ ਮੌਜੂਦ ਹੈ, ਜਿਸ ਨਾਲ ਤੇਰੀ ਚਿੰਤਾ ਮਿਟ ਸਕਦੀ ਹੈ। ਜਿਸ ਤੋਂ ਸਪੱਸ਼ਟ ਹੈ ਕਿ ਗੁਰਮਤਿ ਵਿੱਚ ਤ੍ਰਿਕੁਟੀ ਵਾਸਤੇ ਕੋਈ ਜਗ੍ਹਾ ਨਹੀਂ। ਅਸਲ ਵਿੱਚ ਚਰਚਾ ਦਾ ਕਾਰਨ ਹੀ ਇਨ੍ਹਾਂ ਦੋਨਾਂ ਅਸਥਾਨਾਂ ਨੂੰ ਆਧਾਰ ਮੰਨ ਕੇ ਹੈ। ਗੁਰਮਤਿ ਅਨੁਸਾਰ ਜਿਤਨਾ ਚਿਰ ਮਨ ਤ੍ਰਿਕੁਟੀ ਨਾਲ ਜੁੜਿਆ ਰਹਿੰਦਾ ਹੈ, ਉਹ ਮਾਇਆ ਨਾਲ ਜੁੜਿਆ ਹੋਇਆ ਹੋਣ ਕਰਕੇ ਪ੍ਰਦੇਸੀ ਅਖਵਾਉਂਦਾ ਹੈ।

ਤ੍ਰਿਕੁਟੀ ਨੂੰ ਛੱਡ ਕੇ ਜਿਸ ਸਮੇਂ ਨਿਜ ਘਰ ਵਿੱਚ ਨਿਵਾਸ ਕਰਕੇ ਆਪਣੇ ਮੂਲ ਨਾਲ ਜੁੜ ਜਾਵੇਗਾ, ਫਿਰ ਇਹ ਪ੍ਰਦੇਸੀ ਨਾ ਰਹਿ ਕੇ ਪ੍ਰਲੋਕ ਦਾ ਵਾਸੀ ਬਣ ਜਾਵੇਗਾ, ਜੀਵਨ ਮੁਕਤ ਅਵਸਥਾ ਨੂੰ ਪ੍ਰਾਪਤ ਹੋ ਜਾਵੇਗਾ।

**ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ॥**
**ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ॥**

ਇਸ ਸਾਰੇ ਪਦੇ ਦਾ ਅਤਿ ਮਹੱਤਵਪੂਰਨ ਪੱਖ ਜੋ ਸਤਿਗੁਰੂ ਜੀ ਨੇ ਪੇਸ਼ ਕੀਤਾ, ਉਹ ਇਹ ਹੈ ਕਿ ਜੇ ਮਨ ਨਿਸ਼ਚਲ ਹੋ ਜਾਵੇ ਤਾਂ ਉਹ ਹਿਰਦੇ ਵਿੱਚ ਹੀ ਵਸਿਆ (ਟਿਕਿਆ) ਰਹਿੰਦਾ ਹੈ। ਦੂਸਰੇ ਲਫਜ਼ਾਂ ਵਿੱਚ ਨਿਜ ਘਰ ਤੋਂ ਬਿਨਾਂ ਮਨ ਅੰਦਰ ਟਿਕਾਉ ਹੋ ਜਾਵੇ ਇਹ ਸੰਭਵ ਹੀ ਨਹੀਂ, ਤ੍ਰਿਕੁਟੀ ਅੰਦਰ ਭਾਵੇਂ ਕੋਈ ਕਿਤਨੇ ਯਤਨ ਕਰ ਲਵੇ, ਮਨ ਟਿਕ ਨਹੀਂ ਸਕਦਾ। ਇਸ ਤੋਂ ਅਗਲੀ ਗੱਲ ਇਹ ਹੈ ਕਿ ਟਿਕਿਆ ਹੋਇਆ ਮਨ ਕੀ ਕਰਿਆ ਕਰਦਾ ਹੈ। ਉਸ ਦੇ ਜਵਾਬ ਵਿੱਚ ਸਤਿਗੁਰੂ ਜੀ ਦੱਸ ਰਹੇ ਹਨ ਕਿ ਨਿਜ ਘਰ (ਹਿਰਦੇ) ਅੰਦਰ ਸ਼ਬਦ ਗੁਰੂ ਮੌਜੂਦ ਹੁੰਦਾ ਹੈ। ਜਿਹੜਾ ਕਿ ਤ੍ਰਿਕੁਟੀ ਵਿੱਚ ਨਹੀਂ ਹੁੰਦਾ। ਇੱਥੇ ਮਨ ਗੁਰਮੁਖ ਬਣ ਕੇ, ਸ਼ਬਦ ਗੁਰੂ ਨਾਲ ਜੁੜ ਕੇ ਤਿੰਨਾਂ ਭਵਨਾਂ ਦਾ ਗਿਆਨ ਆਪਣੇ ਅੰਦਰ ਪ੍ਰਗਟ ਕਰਦਾ ਹੈ। ਇਸੇ ਦੌਰਾਨ ਮਨ ਅੰਦਰ ਸੱਚ ਜਾਨਣ ਦੀ ਭੁੱਖ ਤੇਜ਼ ਹੁੰਦੀ ਰਹਿੰਦੀ ਹੈ, ਜਿਹੜੀ ਕਿ ਇਸ ਦੇ ਸਾਰੇ ਦੁੱਖਾਂ ਨੂੰ ਖਾ ਕੇ ਹੀ ਸ਼ਾਂਤ ਹੁੰਦੀ ਹੈ ਅਤੇ ਸੱਚੇ ਗਿਆਨ (ਸੱਚ) ਦੀ ਪ੍ਰਾਪਤੀ ਮਨ ਅੰਦਰ ਸ਼ਾਂਤੀ ਅਤੇ ਤ੍ਰਿਪਤੀ ਪ੍ਰਦਾਨ ਕਰਦੀ ਹੈ।

**ਅਨਹਦ ਬਾਣੀ, ਗੁਰਮੁਖਿ ਜਾਣੀ, ਬਿਰਲੋ ਕੋ ਅਰਥਾਵੈ॥**
**ਨਾਨਕ ਆਖੈ, ਸਚੁ ਸੁਭਾਖੈ, ਸਚਿ ਰਪੈ ਰੰਗੁ ਕਬਹੂ ਨ ਜਾਵੈ॥**

ਉਪਰੋਕਤ ਸ਼ਬਦ ਗੁਰੂ ਨਾਲ ਜੁੜਿਆ ਹੋਇਆ ਗੁਰਮੁਖ, ਅਨਹਦ ਬਾਣੀ (ਪ੍ਰਮੇਸ਼ਰ ਦੀ ਗੱਲ) ਨੂੰ ਸਮਝ ਲੈਂਦਾ ਹੈ, ਜਾਣ ਲੈਂਦਾ ਹੈ। ਉਸ ਤੋਂ ਬਾਅਦ ਅਰਥਾਉਣ ਵਾਲਾ ਭਾਵ ਉਸ ਬਿਨਾਂ ਕੰਨਾਂ ਤੋਂ ਸੁਣੀ ਹੋਈ ਗੱਲ ਨੂੰ ਆਪਣੇ ਲਫਜ਼ਾਂ ਵਿੱਚ ਬਿਆਨ ਕਰਨ ਵਾਲਾ (Interpreter) ਕੋਈ ਬਿਰਲਾ ਹੀ ਹੁੰਦਾ ਹੈ। ਜੋ ਨਾਨਕ ਆਖ ਰਿਹਾ ਹੈ ਭਾਵ ਸਤਿਗੁਰੂ ਜੀ ਖੁਦ ਜੋ ਆਖ ਰਹੇ ਹਨ, ਉਹ ਸੱਚ ਪ੍ਰਮੇਸ਼ਰ ਦੀ **ਭਾਖੈ** (ਭਾਸ਼ਾ) ਨੂੰ ਹੀ ਆਪਣੇ ਸ਼ਬਦਾਂ ਵਿੱਚ ਬਿਆਨ ਕਰ ਰਹੇ ਹਨ। ਉਹ ਨਿਰਾਕਾਰੀ ਭਾਸ਼ਾ ਨੂੰ ਬਿਨਾਂ ਕੰਨਾਂ ਤੋਂ ਸੁਣ ਕੇ ਸੰਸਾਰੀ ਬੋਲੀ, ਗੁਰਮੁਖਾਂ ਦੀ ਭਾਸ਼ਾ ਅੰਦਰ ਬਿਆਨ ਕਰ ਰਹੇ ਹਨ। ਕਿ ਸੱਚ ਦਾ ਰੰਗ ਜਿਸ ਨੂੰ ਲੱਗ ਜਾਵੇ ਜਾਂ ਸਾਚ ਸ਼ਬਦ ਵਿੱਚ ਡੁੱਬਿਆ ਹੋਇਆ ਮਨ ਆਪਣਾ ਰੰਗ ਨਹੀਂ ਬਦਲਿਆ (ਖੋਇਆ) ਕਰਦਾ। ਸੱਚਾ ਰੰਗ ਕਦੇ ਫਿੱਕਾ ਨਹੀਂ ਪਿਆ ਕਰਦਾ।



**ਜਾ ਇਹੁ ਹਿਰਦਾ ਦੇਹ ਨ ਹੋਤੀ, ਤਉ ਮਨੁ ਕੈ ਠੈ ਰਹਤਾ॥**
**ਨਾਭਿ ਕਮਲ ਅਸਥੰਭੁ ਨ ਹੋਤੋ, ਤਾ ਪਵਨੁ ਕਵਨ ਘਰਿ ਸਹਤਾ॥**
**ਰੂਪੁ ਨ ਹੋਤੋ ਰੇਖ ਨ ਕਾਈ, ਤਾ ਸਬਦਿ ਕਹਾ ਲਿਵ ਲਾਈ॥**
**ਰਕਤੁ ਬਿੰਦੁ ਕੀ ਮੜੀ ਨ ਹੋਤੀ ਮਿਤਿ ਕੀਮਤਿ ਨਹੀ ਪਾਈ॥**
**ਵਰਨੁ ਭੇਖੁ ਅਸਰੂਪੁ ਨ ਜਾਪੀ, ਕਿਉ ਕਰਿ ਜਾਪਸਿ ਸਾਚਾ॥**
**ਨਾਨਕ ਨਾਮਿ ਰਤੇ ਬੈਰਾਗੀ, ਇਬ ਤਬ ਸਾਚੋ ਸਾਚਾ॥੬੬॥**

ਜੀਵਨ ਮੁਕਤ ਅਵਸਥਾ ਪ੍ਰਾਪਤੀ ਦੀ ਵਿਸਥਾਰ ਪੂਰਵਕ ਗੱਲ ਸਤਿਗੁਰੂ ਜੀ ਪਾਸੋਂ ਸਮਝ ਕੇ ਜੋਗੀਆਂ ਦਾ ਮੁਖੀ ਲੋਹਾਰੀਪਾ ਬੋਲਿਆ ਕਿ ਜਦੋਂ ਮਨੁੱਖਾ ਦੇਹੀ ਜਾਂ ਪੰਜ ਭੌਤਿਕ ਸਰੀਰ ਅਤੇ ਹਿਰਦਾ ਨਹੀਂ ਰਹਿੰਦੇ, ਉਸ ਵੇਲੇ ਮਨ ਅਤੇ ਪ੍ਰਾਣ ਵਾਯੂ (ਪਵਨੁ) ਕਿੱਥੇ ਚਲੇ ਜਾਂਦੇ ਹਨ ਅਤੇ ਨਾਭਿ ਕਮਲ ਜੋ ਕਿ ਮਨ ਦਾ ਆਸਣ ਹੈ, ਜਦ ਨਹੀਂ ਰਹਿੰਦਾ ਤਾਂ ਪ੍ਰਾਣ ਵਾਯੂ ਕਿਹੜੇ ਘਰ ਵਿੱਚ ਸਮਾਅ ਜਾਂਦੀ ਹੈ, ਜਿਸ ਵੇਲੇ ਸਾਰੇ ਵਿਸ਼ਵ (ਸੰਸਾਰ) ਅੰਦਰ ਕੋਈ ਰੂਪ ਰੇਖ ਹੀ ਨਹੀਂ ਹੁੰਦਾ ਅਤੇ ਨਾ ਹੀ ਇਸ ਵਿੱਚ ਚੇਤਨਾ ਹੀ ਪਾਈ ਹੁੰਦੀ ਹੈ। ਜਿਸ ਸਮੇਂ ਕੋਈ ਵਰਨ, ਭੇਖ, ਸਰੂਪ ਭਾਵ ਰਚਨਾ ਹੀ ਨਹੀਂ ਹੁੰਦੀ ਫਿਰ ਸੱਚੇ (ਪ੍ਰਮੇਸ਼ਰ) ਦੀ ਸਮਝ ਕਿਵੇਂ ਲੱਗੇ। ਉਪਰੋਕਤ ਸਾਰੇ ਪ੍ਰਸ਼ਨਾਂ ਦਾ ਉੱਤਰ ਦਿੰਦੇ ਹੋਏ ਸਤਿਗੁਰੂ ਜੀ ਆਖਦੇ ਹਨ ਕਿ ਉਸ ਸਮੇਂ ਪ੍ਰਮੇਸ਼ਰ ਦੇ ਰੰਗ ਵਿੱਚ ਰੰਗੇ ਹੋਏ ਸਾਰੇ ਹੀ ਜੀਵ ਬੈਰਾਗੀ (ਕਲਪਨਾ ਰਹਿਤ) ਹੁੰਦੇ ਹਨ। ਭਾਵ ਸਾਰੇ ਜੀਵ ਆਪਣੇ ਮੂਲ ਨਾਲ ਜੁੜੇ ਸੱਚ ਰੰਗ ਵਿੱਚ ਰਤੇ ਕਲਪਨਾ ਰਹਿਤ, ਅਨਹਦ ਸੁੰਨ ਅਵਸਥਾ ਵਿੱਚ ਪ੍ਰਮੇਸ਼ਰ ਵਿੱਚ ਸਮਾਏ ਰਹਿੰਦੇ ਹਨ, ਤਾਂ ਉਸ ਸਮੇਂ ਦਾ ਉਹ ਸਰੂਪ ਸਾਚੋ ਸਾਚਾ (ਪ੍ਰਮੇਸ਼ਰ) ਹੀ ਹੁੰਦਾ ਹੈ।



**ਸਬਰ (ਸੰਤੋਖ)**
**ਸਭ ਤੋਂ ਵੱਡਾ ਹਥਿਆਰ ਹੈ।**

**ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ॥**
**ਨਾਭਿ ਕਮਲੁ ਅਸਥੰਭੁ ਨ ਹੋਤੋ ਤਾਂ ਨਿਜ ਘਰਿ ਬਸਤਉ ਪਵਨੁ ਅਨਰਾਗੀ॥**
**ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ॥**
**ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ॥**
**ਵਰਨੁ ਭੇਖੁ ਅਸਰੂਪੁ ਸੁ ਏਕੋ ਏਕੋ ਸਬਦੁ ਵਿਡਾਣੀ॥**
**ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ॥੬੭॥**

ਪਿਛਲੇ ਪਦੇ ਦੇ ਪ੍ਰਸ਼ਨਾਂ ਦਾ ਵਿਸਥਾਰ ਪੂਰਵਕ ਉੱਤਰ ਦਿੰਦੇ ਹੋਏ ਸਤਿਗੁਰੂ ਜੀ ਆਖ ਰਹੇ ਹਨ ਕਿ ਹੇ ਜੋਗੀ ਰਾਜ, ਜਦੋਂ ਹਿਰਦਾ ਦੇਹ (ਮਨ ਦਾ ਵੱਖਰਾ ਨਿਰਾਕਾਰੀ ਸਰੀਰ) ਨਹੀਂ ਹੁੰਦਾ ਭਾਵ, ਜਦੋਂ ਮਨ ਦੀ ਗੁਪਤ ਦੇਹੀ ਨਹੀਂ ਹੁੰਦੀ ਤਾਂ ਮਨ, ਅਨਹਦ ਸੁੰਨ ਅਵਸਥਾ ਵਿੱਚ ਹੁੰਦਾ ਹੈ ਅਤੇ ਇਹ ਸਰਵਵਿਆਪੀ ਪ੍ਰਮੇਸ਼ਰ ਵਿੱਚ ਸਮਾਇਆ ਰਹਿੰਦਾ ਹੈ। ਉਸ ਵੇਲੇ ਸਰਵਵਿਆਪੀ, ਪਾਰਬ੍ਰਹਮ ਪ੍ਰਮੇਸ਼ਰ ਦਾ ਸਰੀਰ ਹੀ ਮਨ ਦਾ ਸਰੀਰ ਹੁੰਦਾ ਹੈ। ਮਨ ਰੂਪੀ ਮੱਛ, ਸਮੁੰਦਰ ਰੂਪੀ ਪ੍ਰਮੇਸ਼ਰ ਵਿੱਚ ਅਲੋਪ ਹੋਇਆ ਰਹਿੰਦਾ ਹੈ।

ਸਭ ਤੋਂ ਮਹੱਤਵਪੂਰਨ ਗੱਲ ਇੱਥੇ ਸਮਝਣ ਵਾਲੀ ਇਹ ਹੈ ਕਿ ਜੋਗੀ ਲੋਕ ਮਨ ਦੇ ਮਰਨ ਨੂੰ ਕੁੱਝ ਹੋਰ ਹੀ ਸਮਝਦੇ ਹਨ। ਉਨ੍ਹਾਂ ਨੂੰ ਇਹ ਸਮਝ ਨਹੀਂ ਸੀ ਕਿ ਮਨ ਤਾਂ ਪ੍ਰਮੇਸ਼ਰ ਦਾ ਹੀ ਅੰਸ਼ ਹੈ, ਇਹ ਕਿਵੇਂ ਮਰ ਸਕਦਾ ਹੈ। ਮਰਨ ਵਾਲੀ ਤਾਂ ਇਹ ਚੀਜ਼ ਹੀ ਨਹੀਂ। ਗੁਰਬਾਣੀ ਤਾਂ ਇਸ ਤੋਂ ਵੀ ਅੱਗੇ ਦੱਸਦੀ ਹੈ, **ਨਾ ਕਛੂ ਆਇਬੋ ਨਾ ਕਛੂ ਜਾਇਬੋ ਰਾਮ ਕੀ ਦੁਹਾਈ॥** ਕਿ ਸੰਸਾਰ ਵਿੱਚ ਕੁੱਝ ਵੀ ਆਉਣ ਜਾਣ (ਨਸ਼ਟ ਹੋਣ) ਵਾਲਾ ਨਹੀਂ ਹੈ।

ਭਾਵੇਂ ਗੁਰਬਾਣੀ ਵਿੱਚ ਵੀ ਮਨ ਦੇ ਮਰਨ ਬਾਰੇ ਜ਼ਿਕਰ ਆਉਂਦਾ ਹੈ, ਪਰ ਉਹ ਮਨ ਦੇ ਸੁਭਾਅ ਦਾ ਬਦਲ ਜਾਣਾ ਹੀ ਮਨ ਦੇ ਮਰ ਜਾਣ ਵੱਜੋਂ ਹੈ, ਮਨ ਤਾਂ ਸਦਾ ਹੀ ਰਹਿੰਦਾ ਹੈ। ਇਹ ਨਾ ਕਦੇ ਮਰਿਆ ਹੈ ਅਤੇ ਨਾ ਹੀ ਕਦੇ ਜਨਮਿਆ ਹੈ। ਇਸ ਦਾ ਸੰਜੋਗ ਵਿਜੋਗ ਹੀ ਇਸ ਦਾ ਜੰਮਣਾ ਮਰਨਾ, ਆਉਣਾ ਜਾਣਾ ਹੈ। ਮਨ ਦਾ ਆਪਣੇ ਮੂਲ ਨਾਲੋਂ ਅਲੱਗ ਹੋ ਜਾਣਾ (ਵਿਯੋਗ) ਹੀ ਇਸ ਦਾ ਜਨਮ ਹੈ ਅਤੇ ਆਪਣੇ ਮੂਲ ਨਾਲ ਜੁੜ ਜਾਣਾ (ਸੰਜੋਗ) ਇਸ ਦਾ ਮਰਨਾ ਹੈ। ਮਨ ਤਾਂ ਇਨ੍ਹਾਂ ਦੋਨਾਂ ਹਾਲਤਾਂ ਵਿੱਚ ਮੌਜੂਦ ਹੀ ਹੈ। ਬੱਸ ਸ਼ਬਦ ਵਿਚਾਰ ਤੋਂ ਸੱਖਣੇ ਲੋਕ ਹੀ ਸ਼ਬਦ ਜਾਲ ਦੇ ਭੰਬਲ ਭੂਸੇ ਵਿੱਚ ਪਏ ਹੋਏ ਆਲ ਪਤਾਲ ਗੱਲਾਂ ਕਰਦੇ ਰਹਿੰਦੇ ਹਨ। ਇਸੇ ਲਈ ਅੱਜ ਦੁਨੀਆਂ ਦੇ ਸਾਰੇ ਧਰਮ ਉਲਝੇ ਹੋਏ, ਆਪੋ ਆਪਣੇ ਰਾਗ ਅਲਾਪ ਰਹੇ ਹਨ। ਅਜਿਹੇ ਹੋਰ ਵੀ ਸ਼ਬਦ ਭੇਦ ਗੁਰਬਾਣੀ ਵਿੱਚ ਮੌਜੂਦ ਹਨ, ਜਿਨ੍ਹਾਂ ਕਾਰਨ ਵਿਦਵਾਨਾਂ ਨੇ ਬਹੁਤ ਪੁਰਾਣੇ ਸਮੇਂ ਤੋਂ ਭੁਲੇਖਾ ਖਾਧਾ ਹੋਇਆ ਹੈ, ਉਨ੍ਹਾਂ ਸ਼ਬਦਾਂ ਨੂੰ ਹੀ ਨਵੇਂ ਅਰਥ ਦੇ ਕੇ ਗੁਰਬਾਣੀ ਅੰਦਰ ਸੋਧ ਕੇ ਵਰਤਿਆ ਗਿਆ ਹੈ ਅਤੇ ਧਰਮ ਦੀ ਉਲਝੀ ਹੋਈ ਤਾਣੀ ਨੂੰ ਖੋਲ੍ਹਣ ਦੀ ਸਫਲਤਾ ਦਾ ਇਹੀ ਕਾਰਨ

ਹੈ। ਨਹੀਂ ਤਾਂ ਧਰਮ ਚਰਚਾ ਪਿਛਲੇ ਲੰਮੇ ਸਮੇਂ ਤੋਂ ਗੋਰਖਧੰਦਾ ਹੀ ਬਣਿਆ ਰਿਹਾ ਹੈ।

**ਨਾਭਿ ਕਮਲੁ ਅਸਬੰਭੁ ਨ ਹੋਤੋ ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ॥**

ਪਹਿਲੀ ਪੰਗਤੀ ਵਿੱਚ ਸਤਿਗੁਰੂ ਜੀ ਨੇ ਨਿਰਾਕਾਰ ਦੇ ਹੀ ਬਾਰੇ ਦੱਸਿਆ ਹੈ। ਇਸ ਪੰਗਤੀ ਵਿੱਚ ਸਥੂਲ ਦੇਹੀ ਦਾ ਜ਼ਿਕਰ ਹੈ। ਸਤਿਗੁਰੂ ਜੀ ਆਖ ਰਹੇ ਹਨ ਕਿ ਜਦੋਂ ਜੀਵ ਆਤਮਾ ਨੂੰ ਥੰਮਣ ਵਾਲਾ ਭਾਵ ਜੀਵ ਆਤਮਾ ਦਾ ਠਿਕਾਣਾ **ਨਾਭਿ ਕੰਵਲ** ਨਹੀਂ ਹੁੰਦਾ ਤਾਂ ਹਵਾ (ਪਵਨੁ) ਦੀ ਵੀ ਕੋਈ ਲੋੜ ਨਹੀਂ ਹੁੰਦੀ। ਇਸ ਲਈ ਪਵਨ ਵੀ ਆਪਣੇ ਨਿਜ ਸਰੂਪ ਅਕਾਸ਼ ਤੱਤ ਨਾਲ ਹੀ ਜੁੜੀ ਹੋਈ, ਅਕਾਸ਼ ਵਾਂਗੂੰ ਅਡੋਲ ਹੀ ਰਹਿੰਦੀ ਹੈ। **ਦੋਨੋ ਪ੍ਰਕਾਰ ਦੀ (ਪਵਨੁ ਅਤੇ ਪਵਨ) ਆਪੋ ਆਪਣੇ ਨਿਜ ਸਰੂਪ ਨਾਲ ਸਮਾਏ ਰਹਿੰਦੇ ਹਨ। ਇੱਥੇ ਪਹਿਲੇ ਪ੍ਰਕਾਰ ਦੀ ਪਵਨ ਮਨ, ਦੂਜੀ ਪ੍ਰਕਾਰ ਦੀ ਪਵਨੁ ਹਵਾ ਹੈ, ਮਨ ਸਰੂਪ ਚੇਤਨ ਪਵਨ, ਆਪਣੇ ਚੇਤਨ ਸਰੂਪ ਪ੍ਰਮੇਸ਼ਰ ਵਿੱਚ ਅਤੇ ਜੜ੍ਹ ਪਵਨੁ (ਹਵਾ), ਆਪਣੇ ਜੜ੍ਹ ਸਰੂਪ ਅਕਾਸ਼ ਤੱਤ ਮਾਇਆ ਰੂਪ ਵਿੱਚ ਅਡੋਲ ਅਵਸਥਾ ਵਿੱਚ ਸਮਾਏ ਰਹਿੰਦੇ ਹਨ।**

ਗੁਰਬਾਣੀ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਸਾਚ ਸ਼ਬਦ (ਹੁਕਮ) ਦੁਆਰਾ ਹੋਈ ਹੈ। ਸਭ ਤੋਂ ਪਹਿਲਾਂ ਪ੍ਰਮੇਸ਼ਰ ਨੇ ਆਪਦਾ ਚੇਤਨ ਨੂਰ ਜੀਵ ਆਤਮਾ ਨੂੰ ਆਪਣੇ ਆਪ ਤੋਂ ਵੱਖਰਾ ਕੀਤਾ ਅਤੇ ਫਿਰ ਅਕਾਸ਼ ਤੱਤ ਨਾਲੋਂ ਪਵਨੁ (ਹਵਾ) ਨੂੰ ਆਪਣੇ ਹੁਕਮ ਨਾਲ ਵੱਖਰਾ ਕਰ ਦਿੱਤਾ।

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥ (੧੩੪੯)**

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥ (੧੯)**

ਇਨ੍ਹਾਂ ਦੋਹਾਂ ਪੰਗਤੀਆਂ ਤੋਂ ਪਤਾ ਲੱਗਦਾ ਹੈ ਕਿ ਆਤਮਾ ਦੀ ਉਤਪੱਤੀ ਪ੍ਰਮਾਤਮਾ ਨਾਲੋਂ ਅਤੇ ਪਵਨੇ ਦੀ ਅਕਾਸ਼ ਨਾਲੋਂ ਹੋਈ ਹੈ। ਇੱਥੇ **ਸਾਚਾ** ਲਫਜ਼ ਵੀ ਖਾਸ ਅਰਥ ਰੱਖਦਾ ਹੈ। ਸੱਚ ਦਾ ਅਰਥ ਹੁੰਦਾ ਹੈ, ਸਦਾ ਥਿਰ, **ਜਰਾ ਰੋਗ** ਤੋਂ ਮੁਕਤ ਰਹਿਣ ਵਾਲਾ। ਅਕਾਸ਼ ਤੱਤ ਸਾਚੇ ਪ੍ਰਮੇਸ਼ਰ ਦੇ ਨਾਲ ਥਿਰ ਰਹਿਣ ਕਰਕੇ **ਸਾਚੇ** ਵਾਲੇ ਗੁਣ ਰੱਖਦਾ ਹੈ। ਹਵਾ (ਪਵਨਾ) ਇਸ ਤੋਂ ਹੀ ਅਲੱਗ ਹੋਇਆ ਸੀ ਤੇ ਇਸ ਨਾਲ ਹੀ ਸਮਾਅ ਜਾਇਆ ਕਰਦਾ ਹੈ। ਇਸੇ ਅਕਾਸ਼ ਤੱਤ ਨੂੰ ਸਤਿਗੁਰੂ ਜੀ ਪਵਨੁ (ਹਵਾ) ਦਾ ਨਿਜ ਘਰ ਆਖ ਰਹੇ ਹਨ।

**ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ॥**

ਜਦੋਂ ਕੋਈ ਰਚਨਾ ਨਹੀਂ ਹੁੰਦੀ, ਦੇਹੀਆਂ ਦੇ ਆਕਾਰ ਤੇ ਰੂਪ ਆਦਿ ਕੁੱਝ ਵੀ

---

**ਨੋਟ :** ਇੱਥੇ ਪਵਨ ਲਫ਼ਜ਼ ਦੋ ਰੂਪਾਂ ਵਿੱਚ ਆਇਆ ਹੈ। ਨ ਮੁਕਤਾ ਅਤੇ ਨ ਔਂਕੜ ਸਹਿਤ। ਜੋਗੀ ਦੋਹਾਂ ਰੂਪਾਂ ਦੇ ਅਰਥ ਪ੍ਰਾਣ ਵਾਯੂ ਮੰਨਦੇ ਹਨ। ਸਤਿਗੁਰੂ ਜੀ (ਪਵਨੁ) ਔਂਕੜ ਵਾਲਾ ਦੇ ਅਰਥ ਪ੍ਰਾਣ ਵਾਯੂ ਪ੍ਰਥਾਏ ਵਰਤਦੇ ਹਨ ਅਤੇ (ਪਵਨ) ਨਨਾ ਮੁਕਤਾ ਦੇ ਅਰਥ ਮਨ ਪ੍ਰਥਾਏ ਕਰਕੇ ਦੱਸਦੇ ਹਨ।

ਨਹੀਂ ਹੁੰਦਾ, ਤਾਂ ਉਸ ਸਮੇਂ **ਅਕੁਲੀਣਿ** (ਪਾਰਬ੍ਰਹਮ) **ਰਹਤਉ** (ਰਹਿੰਦਾ ਹੈ) **ਸਬਦੁ ਸੁ ਸਾਰੁ** (ਨਿਰਾਕਾਰੀ ਸਬਦ ਦਾ ਸਾਰ ਰੂਪ ਹੀ) ਭਾਵ ਉਸ ਸਮੇਂ ਪ੍ਰਮੇਸ਼ਰ ਦੇ ਹੁਕਮ ਦੀ ਵੀ ਕੋਈ ਲੋੜ ਨਹੀਂ ਹੁੰਦੀ। ਉਹ ਸਾਚ ਸਬਦ ਰੂਪ ਤੋਂ ਜੋਤਿ ਸਰੂਪ ਸਬਦ ਦਾ ਸਾਰ ਰੂਪ ਹੀ ਧਾਰਨ ਕਰ ਲੈਂਦਾ ਹੈ। ਜਿਹੜਾ ਕਿ ਪ੍ਰਮੇਸ਼ਰ ਦਾ ਆਪਣਾ ਸਰੂਪ ਰਚਨਾ ਦੇ ਰਚਨ ਤੋਂ ਪਹਿਲਾਂ, ਫੁਰਨਾ ਫੁਰਨ ਤੋਂ ਵੀ ਪਹਿਲਾ ਸਰੂਪ ਸੀ। ਉਹ ਸਰੂਪ ਸਬਦ ਗੁਰੂ ਨਾ ਹੋ ਕੇ ਕੇਵਲ ਗੁਰੂ ਸਰੂਪ ਹੀ ਹੁੰਦਾ ਹੈ। ਜਿਸ ਨੂੰ ਦਸਮ ਪਾਤਿਸ਼ਾਹ ਇਉਂ ਬਿਆਨ ਕਰਦੇ ਹਨ:

**ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥**

ਗੁਰੂ ਨਾਨਕ ਦੇਵ ਜੀ ਅਨੁਸਾਰ :

**ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥**
**ਨਾ ਦਿਨੁ ਰੈਨਿ, ਨ ਚੰਦ ਨ ਸੂਰਜੁ, ਸੁੰਨ ਸਮਾਧਿ ਲਗਾਇਦਾ॥ (੧੦੩੫)**

ਜਿਸ ਤੋਂ ਸਪੱਸ਼ਟ ਹੈ ਕਿ ਉਸ ਸਮੇਂ ਨਾ ਧਰਤੀ ਨਾ ਆਕਾਸ਼ ਨਾ ਹਵਾ ਨਾ ਪਾਣੀ ਆਦਿ ਕੁੱਝ ਵੀ ਨਹੀਂ। ਤਾਂ ਪ੍ਰਮੇਸ਼ਰ ਵੀ ਚੁੱਪ ਧਾਰ ਕੇ ਆਪਣੇ ਜੋਤ ਸਰੂਪ ਅੰਦਰ ਹੀ ਮਗਨ ਰਹਿੰਦਾ ਹੈ। **ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ॥** ਦਾ ਵੀ ਇਹੋ ਹੀ ਅਰਥ ਹੈ।

**ਵਰਨੁ ਭੇਖੁ ਅਸਰੂਪੁ ਸੁ ਏਕੋ ਏਕੋ ਸਬਦੁ ਵਿਡਾਣੀ॥**
**ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ॥**

ਉਸ ਸਮੇਂ ਸਾਰੇ ਜੀਵ ਪ੍ਰਮੇਸ਼ਰ ਵਿੱਚ ਹੀ ਸਮਾਏ ਹੋਵੇ ਹੋਣ ਕਰਕੇ, ਇਹ ਮਾਇਆ ਦੇ ਵੱਖੋ-ਵੱਖਰੇ ਰੂਪ ਨਹੀਂ ਹੁੰਦੇ। ਸਭ ਦਾ ਸਰੂਪ ਇਕੁ ਹੀ ਸਰੂਪ ਹੁੰਦਾ ਹੈ। ਇੱਕੋ ਹੀ ਸੋਚ ਸਭ ਦੇ ਅੰਦਰ ਵਿਆਪਕ ਹੁੰਦੀ ਹੈ। ਅੰਤ ਵਿੱਚ ਸਤਿਗੁਰੂ ਜੀ ਆਖਦੇ ਹਨ ਕਿ ਹੇ ਜੋਗੀ ਜਨੋਂ, ਸੱਚ ਤੋਂ ਬਿਨਾਂ ਹਿਰਦਾ ਸੁੱਚਾ ਨਹੀਂ ਹੋ ਸਕਦਾ ਅਤੇ ਸੁੱਚੇ ਹਿਰਦੇ ਵਿੱਚ ਹੀ ਸੱਚਾ ਪ੍ਰਮੇਸ਼ਰ ਪ੍ਰਗਟ ਹੁੰਦਾ ਹੈ। ਇਹੀ ਗੱਲ ਕਥਨ ਕਰਦੇ-ਕਰਦੇ ਲੋਕ ਪ੍ਰਮੇਸ਼ਰ ਵਿੱਚ ਅਭੇਦ ਹੁੰਦੇ ਚਲੇ ਜਾਂਦੇ ਹਨ। ਪਰ ਇਹ ਕਥਨ ਨਾ ਤਾਂ ਮੁਕਣ ਵਾਲਾ ਹੀ ਹੈ ਅਤੇ ਨਾ ਹੀ ਇਸ ਨੂੰ ਸਿੱਧੇ ਤੌਰ ਤੇ ਕਥਨ ਕਰਕੇ ਹੀ ਸੰਸਾਰ ਦੇ ਲੋਕਾਂ ਨੂੰ ਸਮਝਾਇਆ ਜਾ ਸਕਦਾ ਹੈ। ਦੋਨਾ ਪਾਸਿਆਂ ਤੋਂ ਹੀ ਇਹ ਅਕਥ ਕਥਾ ਹੈ, ਹਮੇਸ਼ਾਂ ਰਹੀ ਹੈ ਅਤੇ ਇਹ ਰਹੇਗੀ ਵੀ।



**ਗੁਰਮਤਿ ਦਾ ਰਸਤਾ**
**ਸੰਸਾਰ ਦੀਆਂ ਮੱਤਾਂ ਤੋਂ ਵੱਖਰਾ ਹੈ।**

**ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ॥**
**ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥**
**ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ॥**
**ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ॥**
**ਨਾਮੇ ਨਾਮਿ ਰਹੈ ਬੈਰਾਗੀ ਸਾਚੁ ਰਖਿਆ ਉਰਿ ਧਾਰੇ॥**
**ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ ਦੇਖਹੁ ਰਿਦੈ ਬੀਚਾਰੇ॥੬੮॥**

ਕਿਸ-ਕਿਸ ਬਿਧੀ ਨਾਲ ਸੰਸਾਰ ਦੀ ਰਚਨਾ ਪ੍ਰਮੇਸ਼ਰ ਕਰਦਾ ਹੈ ਅਤੇ ਕਿਸ-ਕਿਸ ਬਿਧੀ ਨਾਲ ਸੰਸਾਰੀ ਦੁੱਖਾਂ ਦਾ ਨਾਸ਼ ਹੁੰਦਾ ਹੈ, ਦੇ ਉੱਤਰ ਵਿੱਚ ਸਤਿਗੁਰੂ ਜੀ ਦੱਸ ਰਹੇ ਹਨ ਕਿ ਸੰਸਾਰ ਵਿੱਚ ਜੀਵ ਦੇ ਜਨਮ ਲੈਣ ਦਾ ਕਾਰਨ **ਹਉਮੈ** ਹੈ। ਜਦ ਮਨੁੱਖੀ ਮਨ ਅੰਦਰ, ਆਪਣੀ ਵੱਖਰੀ ਹਸਤੀ ਦਾ ਅਹਿਸਾਸ ਜਾਗ ਪੈਂਦਾ ਹੈ। ਦੂਜੇ ਲਫਜ਼ਾਂ ਵਿੱਚ ਜਦੋਂ ਨਿਸਚਲ (ਅਨਹਦ ਸੁੰਨ) ਅਵਸਥਾ ਵਿੱਚ ਟਿਕਿਆ ਮਨ, ਆਪਣੀ ਚੁੱਪੀ (ਸੁੰਨ ਅਵਸਥਾ) ਨੂੰ ਤੋੜ ਕੇ ਆਪਣੀ ਵੱਖਰੀ ਸੋਚ ਬਣਾ ਲੈਂਦਾ ਹੈ, ਤਾਂ ਸਰਬ ਸਾਂਝੀ ਸੋਚ ਨਾਲ ਇਸ ਦਾ ਟਕਰਾਅ ਹੋ ਜਾਂਦਾ ਹੈ। ਇਸੇ ਦਾ ਨਾਂ **ਹਉਮੈ** ਹੈ। ਮਨ ਅੰਦਰ ਫੁਰਨਾ ਉੱਠਣ ਲੱਗਦਾ ਹੈ। ਇਸ ਫੁਰਨੇ ਦਾ ਦੂਸਰਾ ਨਾਮ ਹੀ ਕਲਪਨਾ ਹੈ। ਕਲਪਨਾ ਇਸ ਮਨ ਨੂੰ ਇਸ ਕਾਲਪਨਿਕ ਮੰਡਲ (ਭਵਸਾਗਰ) ਵਿੱਚ ਲੈ ਆਉਂਦੀ ਹੈ ਤੇ ਮਨ ਆਪਣੇ ਮੂਲ ਨਾਲੋਂ ਟੁੱਟ ਜਾਂਦਾ ਹੈ। ਇਹੀ ਇਸ ਮਨ ਉੱਪਰ ਦੁੱਖਾਂ ਦੇ ਪਹਾੜ ਟੁੱਟ ਪੈਣ ਦਾ ਕਾਰਨ ਬਣਦਾ ਹੈ। ਇਸ ਦੁੱਖ ਤੋਂ ਛੁਟਕਾਰਾ ਕਿਵੇਂ ਹੋਵੇ, ਇਸ ਦਾ ਉੱਤਰ ਦਿੰਦੇ ਹੋਏ ਸਤਿਗੁਰੂ ਜੀ ਆਖਦੇ ਹਨ ਕਿ ਇਹ ਮਨ ਜੇ ਦੁਬਾਰਾ ਆਪਣੀ ਕਲਪਨਾ ਛੱਡ ਦੇਵੇ ਅਤੇ ਸਰਵ ਸਾਂਝੀ ਸੋਚ (ਸਾਚ ਸ਼ਬਦ) ਨੂੰ ਅਪਣਾ ਲਵੇ ਫਿਰ ਇਹ ਗੁਰਮੁਖ ਅਖਵਾਉਂਦਾ ਹੈ। ਗੁਰਮੁਖ ਹੋ ਕੇ ਹੀ ਸਾਚ ਸ਼ਬਦ (ਗੁਰ-ਸ਼ਬਦ) ਦੀ ਵਿਚਾਰ ਕਰੇ ਅਤੇ ਗੁਰ ਸ਼ਬਦ ਦੇ ਤੱਤ ਸਾਰ ਨੂੰ ਸਮਝੇ, ਜਿਸ ਨਾਲ ਇਸ ਦਾ ਹਉਮੈ ਸ਼ਬਦ (ਕਲਪਨਾ) ਨਸ਼ਟ ਹੋ ਜਾਵੇਗਾ। ਇਸਦੇ ਅੰਦਰ ਉੱਠ ਰਹੇ ਫੁਰਨੇ ਸਮਾਪਤ ਹੋ ਜਾਣਗੇ। ਫਿਰ ਇਸ ਦਾ ਤਨੁ (ਹਿਰਦਾ) ਅਤੇ ਮਨੁ ਦੋਨੋਂ ਹੀ ਨਿਰਮਲ ਹੋ ਜਾਣਗੇ ਭਾਵ ਮਨ ਦੇ ਅੰਦਰ ਜੋ ਅਗਿਆਨਤਾ (ਭਰਮ) ਦਾ ਅੰਧਕਾਰ ਛਾਇਆ ਹੁੰਦਾ ਹੈ, ਉਹ ਮਿਟ ਜਾਂਦਾ ਹੈ। ਫਿਰ ਜੋ ਵੀ, ਮਨ ਬੋਲਦਾ ਹੈ, ਉਹ ਬਾਣੀ ਨਿਰਮਲ (ਸੱਚੀ) ਹੁੰਦੀ ਹੈ। ਉਸ ਵਿੱਚ ਅਗਿਆਨਤਾ, ਭਰਮ ਦਾ ਲੇਸ ਮਾਤਰ ਵੀ ਨਹੀਂ ਹੁੰਦਾ। ਮਨ ਸੱਚ ਸਰੂਪ (ਪ੍ਰਮੇਸ਼ਰ) ਵਿੱਚ ਭਿੱਜਿਆ (ਡੁੱਬਿਆ) ਰਹਿੰਦਾ ਹੈ।

ਨਾਮੇ ਭਾਵ ਨਾਮ ਵਿੱਚ ਭਿੱਜੇ ਹੋਏ ਮਨ, ਨਾਮ ਰੂਪੀ ਅੰਮ੍ਰਿਤ ਸਰੋਵਰ ਦੇ ਅੰਦਰ ਹੀ ਰਹਿੰਦੇ ਹਨ। ਉਹ ਪ੍ਰਮੇਸ਼ਰ ਦੇ ਹੁਕਮ ਅੰਦਰ ਹੀ ਚਲਦੇ ਹਨ ਅਤੇ ਆਪਣਾ ਕਲਪਨਾ ਰੂਪੀ ਰਾਗ ਨਹੀਂ ਅਲਾਪਦੇ, ਬੈਰਾਗੀ ਰਹਿੰਦੇ ਹਨ। ਹਿਰਦੇ ਵਿੱਚ ਸਾਚ ਸ਼ਬਦ ਨਾਲ ਜੁੜੇ ਰਹਿੰਦੇ ਹਨ। ਅੰਤ ਵਿੱਚ ਜੋਗੀਆਂ ਨੂੰ ਸਤਿਗੁਰੂ ਜੀ ਆਖ ਰਹੇ ਹਨ ਕਿ ਹੇ ਜੋਗੀ ਜਨੋ ਤੱਤ ਗਿਆਨ ਦੀ ਸਮਝ ਤੋਂ ਬਿਨਾਂ ਆਪਣੇ ਤੱਤ ਸਰੂਪ ਸੱਚ ਨਾਲ ਜੁੜਿਆ ਜਾ ਸਕੇ, ਜੋਗ ਹੋ ਸਕੇ, ਅਜਿਹਾ ਕਦੇ ਨਾ ਹੋਇਆ ਹੈ ਅਤੇ ਨਾ ਹੀ ਕਦੀ ਹੋਏਗਾ। ਤੁਸੀਂ ਇਸ ਗੱਲ ਨੂੰ ਹਿਰਦੇ ਵਿੱਚ ਵਿਚਾਰ ਕੇ ਦੇਖ ਲਵੋ।



**ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ॥ ਗੁਰਮੁਖਿ ਸਚੁ ਬਾਣੀ ਪਰਗਟੁ ਹੋਇ॥**
**ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ॥ ਗੁਰਮੁਖਿ ਨਿਜ ਘਰਿ ਵਾਸਾ ਹੋਇ॥**
**ਗੁਰਮੁਖਿ ਜੋਗੀ ਜੁਗਤਿ ਪਛਾਣੈ॥ ਗੁਰਮੁਖਿ ਨਾਨਕ ਏਕੋ ਜਾਣੈ॥(੬੯)**

ਪਿਛਲੇ ਪਦੇ ਵਿੱਚ ਸਤਿਗੁਰੂ ਜੀ ਨੇ ਜੋਗੀਆਂ ਨੂੰ ਆਖਿਆ ਸੀ ਕਿ ਤੱਤ-ਗਿਆਨ (ਨਾਮ) ਬਿਨਾਂ ਜੋਗ (ਮਿਲਾਪ) ਨਹੀਂ ਹੋ ਸਕਦਾ, ਤੁਸੀਂ ਭਾਵੇਂ ਇਸ ਗੱਲ ਨੂੰ ਆਪਣੇ ਹਿਰਦੇ ਵਿੱਚ ਵਿਚਾਰ ਕੇ ਦੇਖ ਲਵੋ। ਗੁਰੂ ਨਾਨਕ ਦੇਵ ਜੀ ਨੂੰ **ਜੋਗ** ਨਾਲ ਕੋਈ ਵਿਰੋਧ ਨਹੀਂ ਸੀ, ਕਿਉਂਕਿ ਜੋਗ ਲਫਜ਼ ਦਾ ਅਰਥ ਮਿਲਾਪ ਹੁੰਦਾ ਹੈ। ਮਿਲਾਪ ਪ੍ਰੇਮ ਤੋਂ ਬਿਨਾਂ ਨਹੀਂ ਹੋ ਸਕਦਾ। ਗੁਰਮਤਿ ਵੀ ਪ੍ਰੇਮਾ ਭਗਤੀ ਹੀ ਹੈ ਅਤੇ ਗੁਰਮਤਿ ਵੀ ਜੀਵ ਨੂੰ ਆਪਣੇ ਮੂਲ ਨਾਲ ਜੋਗ (ਮਿਲਾਪ) ਕਰ ਲੈਣ ਭਾਵ ਇੱਕ ਰੂਪ ਹੋਕੇ ਜੁੜ ਜਾਣ ਦਾ ਉਪਦੇਸ਼ ਦਿੰਦੀ ਹੈ। ਸਤਿਗੁਰੂ ਜੀ ਦਾ ਮਤਭੇਦ ਤਾਂ ਕੇਵਲ ਮਿਲਾਪ ਕਰਨ ਦੀ ਬਿਧੀ ਬਾਰੇ ਹੈ। ਜੋਗੀਆਂ ਦੀ ਪ੍ਰਮੇਸ਼ਰ ਨਾਲ ਮਿਲਾਪ ਲਈ ਅਪਣਾਈ ਹੋਈ ਬਿਧੀ ਪ੍ਰਭੂ ਮਿਲਾਪ ਕਰਾਉਣ ਵਿੱਚ ਅਸਫਲ ਹੈ। ਇਹੀ ਗੱਲ ਸਤਿਗੁਰੂ ਜੀ ਨੇ ਜੋਗੀਆਂ ਨੂੰ ਇਸ ਚਰਚਾ ਅੰਦਰ ਸਮਝਾਈ ਹੈ। ਜਦੋਂ ਉਹ ਕਹਿ ਰਹੇ ਹਨ,

**ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ ਦੇਖਹੁ ਰਿਦੈ ਬੀਚਾਰੁ॥**

ਹੁਣ ਇਸ ਪਦੇ ਵਿੱਚ ਸਤਿਗੁਰੂ ਜੀ, ਨਾਮ ਦੀ ਪ੍ਰਾਪਤੀ ਕਿਵੇਂ ਕੀਤੀ ਜਾਵੇ, ਤਾਂ ਕਿ ਪ੍ਰਭੂ ਨਾਲ ਮਿਲਾਪ (ਜੋਗ) ਸੰਭਵ ਹੋ ਸਕੇ, ਇਸ ਬਾਰੇ ਦੱਸਦੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਗੁਰਮੁਖ ਸੱਚੇ ਉਪਦੇਸ਼ ਦੀ ਵਿਚਾਰ ਤਾਂ ਕਰਦੇ ਹਨ; ਪਰ ਅਜਿਹੇ ਗੁਰਮੁਖ ਕੋਈ ਬਿਰਲੇ ਹੀ ਹੁੰਦੇ ਹਨ। ਜਿਹੜੇ ਗੁਰਮੁਖ ਸੱਚ ਦੇ ਉਪਦੇਸ਼ ਦੀ ਵਿਚਾਰ ਕਰਦੇ ਹਨ, ਉਨ੍ਹਾਂ ਦੇ ਅੰਦਰ **ਸੱਚ ਬਾਣੀ** ਅਨਹਦ ਨਾਦ ਪ੍ਰਗਟ ਹੋ ਜਾਂਦਾ ਹੈ। ਇੱਕ ਗੱਲ, ਜਿਸ ਨੂੰ ਕਿ ਕੋਈ ਬਿਰਲਾ ਹੀ ਸਮਝ ਸਕਦਾ ਹੈ ਜਾਂ ਸਮਝਦਾ ਹੈ, ਉਹ ਇਹ ਹੈ ਕਿ ਸੱਚਾ ਉਪਦੇਸ਼ ਸੁਨਣ ਵਾਲੇ ਤਾਂ ਬਹੁਤ ਹੁੰਦੇ ਹਨ, ਪਰ ਮਨ ਕੇਵਲ ਕਿਸੇ ਬਿਰਲੇ ਗੁਰਮੁਖ ਦਾ ਹੀ ਸੱਚੇ ਉਪਦੇਸ਼ ਦੇ ਸੱਚ ਨੂੰ ਕਬੂਲਦਾ ਹੈ। ਸਾਕਤਾਂ ਨੂੰ ਤਾਂ ਸੱਚ ਨਾਲ ਨਫ਼ਰਤ ਹੀ ਹੋਇਆ ਕਰਦੀ ਹੈ, ਭਾਵੇਂ ਸੁਣਨ ਸਮੇਂ ਉਹ ਸਾਰੇ ਸੱਚ ਅੱਗੇ ਆਤਮ ਸਮਰਪਣ ਕਰਦੇ ਹੋਏ ਹੀ ਦਿਖਾਈ ਦਿੰਦੇ ਹਨ।

ਇਹੀ ਕਾਰਨ ਹੈ ਕਿ ਨਿਜ ਘਰ (ਹਿਰਦੇ) ਵਿੱਚ ਗੁਰਮੁਖਾਂ ਦਾ ਹੀ ਮਨ ਟਿਕਦਾ ਹੈ। ਸੱਚ ਨਾਲ ਭਿੱਜਿਆ ਹੋਇਆ ਮਨ ਹੀ ਟਿਕਿਆ ਕਰਦਾ ਹੈ, ਕਿਉਂਕਿ ਉਸ ਅੰਦਰ ਹਿਵਾ-ਘਰ ਪੈਦਾ ਹੋ ਜਾਂਦਾ ਹੈ, ਠੰਡ ਵਰਤ ਜਾਂਦੀ ਹੈ। ਲੋਭ ਲਹਿਰ ਨਸ਼ਟ ਹੋ ਜਾਂਦੀ ਹੈ। ਤਦ ਉਪਰੰਤ ਹੀ ਮਨ ਟਿਕ ਕੇ ਆਪਣੇ ਮੂਲ, ਸਾਚ ਸ਼ਬਦ ਨਾਲ ਜੁੜ ਕੇ ਨਾਮ ਰਸ ਦਾ ਅਨੰਦ ਪ੍ਰਾਪਤ ਕਰਦਾ ਰਹਿੰਦਾ ਹੈ। ਸਭ ਤੋਂ ਮਹੱਤਵਪੂਰਨ ਅਤੇ ਇਸ ਚਰਚਾ ਦੇ ਤੋੜ ਦੀ ਗੱਲ ਇਸ ਪਦੇ ਵਿੱਚ ਸਤਿਗੁਰੂ ਜੀ ਨੇ ਆਖ ਦਿੱਤੀ ਹੈ, ਕਿ ਹੇ ਜੋਗੀ ਜਨੋ ਗੁਰਮੁਖ ਤੋਂ ਬਿਨਾਂ ਆਪਣੇ ਆਪ ਨੂੰ ਜੋਗੀ ਅਖਵਾਉਣਾ, ਆਪਣੇ ਆਪ ਨੂੰ ਧੋਖਾ ਦੇਣ ਵਾਲੀ ਗੱਲ ਹੈ। ਅਸਲ ਗੱਲ ਤਾਂ ਇਹ ਹੈ ਕਿ ਗੁਰਮੁਖ ਹੀ ਅਸਲੀ ਜੋਗੀ ਹੈ। ਕਿਉਂਕਿ ਉਸ ਨੂੰ ਪ੍ਰਮੇਸ਼ਰ ਨਾਲ ਮਿਲਾਪ ਦੀ ਬਿਧੀ ਦਾ ਗਿਆਨ ਹੈ। ਗੁਰਮੁਖ ਹੀ ਇੱਕ ਪ੍ਰਮੇਸ਼ਰ ਨੂੰ ਜਾਣ ਸਕਦਾ ਹੈ। ਜਾਨਣ ਵਾਲਾ ਹੀ ਪ੍ਰਭੂ ਨਾਲ ਜੁੜ ਸਕਦਾ ਹੈ।



**ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ॥**
**ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ॥ ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ॥**
**ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ॥ ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ॥੭੦॥**

ਇਸ ਪਦੇ ਵਿੱਚ ਸਤਿਗੁਰੂ ਜੀ ਨੇ **ਬਿਨੁ ਸਤਿਗੁਰ ਭੇਟੇ** ਭਾਵ ਸਤਿਗੁਰੂ ਦੇ ਮਿਲਾਪ ਬਿਨਾਂ ਮੁਕਤੀ ਨਹੀਂ ਹੋ ਸਕਦੀ, ਦਾ ਜ਼ਿਕਰ ਕੀਤਾ ਹੈ।

ਅਸਲ ਵਿੱਚ **ਜੋਗ** ਸਤਿਗੁਰ ਨਾਲ ਹੀ ਹੋਣਾ ਹੈ। ਗੁਰਬਾਣੀ ਅੰਦਰ ਫੁਰਮਾਨ ਹੈ, **ਪ੍ਰਣਵਤਿ ਨਾਨਕੁ ਅਗਮੁ ਸੁਣਾਏ॥ ਗੁਰ ਚੇਲੇ ਕੀ ਸੰਧਿ ਮਿਲਾਏ॥ ਦੀਖਿਆ ਦਾਰੂ ਭੋਜਨੁ ਖਾਇ॥ ਛਿਅ ਦਰਸਨ ਕੀ ਸੋਝੀ ਪਾਇ॥** ਗੁਰਮਤਿ ਅਨੁਸਾਰ ਗੁਰੂ ਅਤੇ ਚੇਲੇ ਦੀ ਸੰਧੀ (ਜੋਗ) ਹੀ ਪ੍ਰਮੇਸ਼ਰ ਮਿਲਾਪ ਹੈ। ਗੁਰਬਾਣੀ ਸ਼ਬਦ ਨੂੰ ਹੀ ਗੁਰੂ ਮੰਨਦੀ ਹੈ, ਪਰ ਉਹ ਸ਼ਬਦ ਸਰਵਵਿਆਪੀ ਅਤੇ ਚੇਤਨ ਸਰੂਪ, ਮਾਇਆ ਤੋਂ ਪਰ੍ਹੇ ਹੋਣ ਕਰਕੇ ਮਨੁੱਖੀ ਮਨ ਬੁੱਧੀ ਦੀ ਪਕੜ ਤੋਂ ਪਰੇ **ਅਗਮ ਅਗਾਧ ਪਾਰਬ੍ਰਹਮ** ਹੈ। ਮਨੁੱਖੀ ਗਿਆਨ ਇੰਦਰੀਆਂ ਦੀ ਪਕੜ ਤੋਂ ਪਰੇ ਹੋਣ ਕਰਕੇ ਉਸ ਨੂੰ ਕੰਨਾਂ ਨਾਲ ਨਹੀਂ ਸੁਣਿਆ ਜਾ ਸਕਦਾ। ਮਨ ਅਤੇ ਚਿਤ ਜਦੋਂ ਅੰਦਰ ਹੀ ਅੰਦਰ ਗੱਲਬਾਤ ਕਰਦੇ ਹਨ, ਮਨ ਨੂੰ ਸਮਝਾਉਣ ਵਾਲਾ ਸ਼ਬਦ, ਮਨ ਤੋਂ ਪਰ੍ਹੇ ਪ੍ਰਮਾਤਮਾ ਦੀ ਆਵਾਜ਼ ਹੀ **ਸ਼ਬਦ ਗੁਰੂ** ਦਾ ਰੂਪ ਧਾਰਨ ਕਰਦਾ ਹੈ। ਉਸ ਸਮੇਂ ਮਨ ਦਾ ਆਪਣਾ ਸ਼ਬਦ (ਕਲਪਨਾ) ਨਹੀਂ ਹੋਇਆ ਕਰਦਾ। ਮਨ ਅਨਹਦ ਸੁੰਨ ਅਵਸਥਾ ਧਾਰਨ ਕਰਕੇ, ਸਾਚ ਸ਼ਬਦ ਨੂੰ ਹੀ ਆਪਣਾ ਨਿਜ ਸਰੂਪ ਮੰਨ ਕੇ ਉਸੇ ਨੂੰ ਅਪਣਾ ਲੈਂਦਾ ਹੈ। ਇਸ ਵਿਧੀ ਨਾਲ ਗੁਰੁ ਅਤੇ ਚੇਲੇ ਦੀ ਸੰਧਿ ਮਿਲ ਜਾਂਦੀ ਹੈ, ਇਸੇ ਨੂੰ ਸਤਿਗੁਰੂ ਜੀ ਜੋਗ ਆਖ ਰਹੇ ਹਨ।

**ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ॥**

ਇਸ ਪੰਗਤੀ ਵਿੱਚ ਸਤਿਗੁਰੂ ਦੀ ਸੇਵਾ ਬਿਨਾਂ ਜੋਗ ਦਾ ਹੋ ਜਾਣਾ ਅਸੰਭਵ ਮੰਨਿਆ ਹੈ। ਹੁਣ ਸਮਝਣ ਵਾਲੀ ਗੱਲ ਇਹ ਹੈ ਕਿ ਗੁਰਮਤਿ ਅਨੁਸਾਰ **ਸਤਿਗੁਰ** ਦਾ ਸਰੂਪ ਕੀ ਹੈ ਅਤੇ ਸਤਿਗੁਰ ਦੀ **ਸੇਵਾ** ਤੋਂ ਕੀ ਭਾਵ ਹੈ? ਜਿਵੇਂ ਫੁਰਮਾਨ ਹੈ :

**ਸਤਿਗੁਰ ਤੇ ਖਾਲੀ ਕੋ ਨਹੀ ਮੇਰੈ ਪ੍ਰਭਿ ਮੇਲਿ ਮਿਲਾਏ॥ (੮੫੦)**

ਇਸ ਤੋਂ ਪਤਾ ਲੱਗਦਾ ਹੈ ਕਿ ਸਤਿਗੁਰ ਤਾਂ ਅੰਦਰ ਹੀ ਹੈ, ਪਰ ਬਾਹਰਲੇ ਸ਼ਬਦ ਗੁਰੂ (ਗੁਰਬਾਣੀ) ਦੀ ਸਮਝ ਬਿਨਾਂ, ਉਸ ਨਾਲ ਮਿਲਾਪ ਨਹੀਂ ਹੋਇਆ ਕਰਦਾ। ਜਿੱਥੇ ਤੱਕ ਗੁਰ ਸੇਵਾ ਦਾ ਸਵਾਲ ਹੈ ਉਸ ਬਾਰੇ ਗੁਰਬਾਣੀ ਅੰਦਰ ਹੁਕਮ ਹੈ — **ਗੁਰ ਕੀ ਸੇਵਾ ਸਬਦੁ ਵੀਚਾਰੁ॥ ਹਉਮੈ ਮਾਰੇ ਕਰਣੀ ਸਾਰੁ॥ ਭਾਵ ਗੁਰ ਦਾ ਉਪਦੇਸ਼ ਵਿਚਾਰਨਾ, ਸਮਝਣਾ ਅਤੇ ਉਸ ਵਿੱਚੋਂ ਤੱਤ ਗਿਆਨ (ਨਾਮ) ਦੀ ਪ੍ਰਾਪਤੀ ਕਰ ਲੈਣਾ ਹੀ ਗੁਰਬਾਣੀ ਅੰਦਰ ਸਤਿਗੁਰ ਦੀ ਸੇਵਾ ਮੰਨੀ ਜਾਂਦੀ ਹੈ।** ਸਤਿਗੁਰੂ ਜੀ ਦਾ ਵੀ ਇਸ ਪਦੇ ਵਿੱਚ ਇਹੋ ਭਾਵ ਹੈ, ਕਿ ਪੂਰੇ ਗੁਰੂ ਦੇ ਉਪਦੇਸ਼ ਨੂੰ ਸਮਝੇ ਬਿਨਾਂ ਆਪਣੇ ਅੰਦਰਲੇ ਸਤਿਗੁਰ ਨੂੰ ਪਛਾਣਿਆ ਨਹੀਂ ਜਾ ਸਕਦਾ ਅਤੇ ਉਸ ਨੂੰ ਜਾਣੇ (ਲੱਭੇ) ਬਿਨਾਂ ਉਸ ਨਾਲ

ਜੁੜਿਆ ਵੀ ਨਹੀਂ ਜਾ ਸਕਦਾ।

**ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ** ਤੋਂ ਭਾਵ ਹੈ ਕਿ ਸੱਚੇ ਗਿਆਨ ਦੀ ਪ੍ਰਾਪਤੀ, ਜਿਹੜੀ ਕਿ ਸਤਿਗੁਰੂ ਪਾਸੋਂ ਹੀ ਹੋਇਆ ਕਰਦੀ ਹੈ, ਬਿਨਾਂ ਮੁਕਤੀ ਸੰਭਵ ਨਹੀਂ। ਜੋਗ ਮੱਤ ਜਾਂ ਕਾਸ਼ੀ ਮੱਤ ਅਨੁਸਾਰ ਮੁਕਤੀ ਦੀ ਪ੍ਰਾਪਤੀ ਹੀ ਆਖਿਰੀ ਮੰਜ਼ਿਲ ਹੈ, ਪਰ ਗੁਰਮਤਿ ਇਸ ਤੋਂ ਵੀ ਅੱਗੇ ਦੀ ਗੱਲ ਕਰਦੀ ਹੈ। ਮੁਕਤੀ ਪ੍ਰਾਪਤੀ ਤੋਂ ਭਾਵ ਤਾਂ ਕੇਵਲ ਮਨ ਦਾ ਕਲਪਨਾ ਰਹਿਤ (ਚੁੱਪ) ਹੋ ਜਾਣਾ ਹੀ ਹੈ। ਅਸਲੀ ਕੰਮ ਤਾਂ ਅਜੇ ਬਾਕੀ ਹੈ। ਭਾਵ ਪ੍ਰਮੇਸ਼ਰ ਨਾਲ ਮਿਲਾਪ ਇਸ ਤੋਂ ਅਗਲੀ ਮੰਜ਼ਿਲ ਹੈ। ਇਸੇ ਕਰਕੇ ਗੁਰਬਾਣੀ ਵਿੱਚ ਲਿਖਿਆ ਹੈ; **ਮੁਕਤਿ ਥਪੁੜੀ ਭੀ ਗਿਆਨੀ ਤਿਆਗੇ॥** ਗੁਰਬਾਣੀ ਦੇ ਗਿਆਨ ਨੂੰ ਸਮਝ ਕੇ ਮਨ ਕਲਪਨਾ ਤਿਆਗ ਦਿੰਦਾ ਹੈ, ਉਸ ਤੋਂ ਪਿੱਛੋਂ ਜਦੋਂ ਮਨ ਨੂੰ ਸਾਚ ਸ਼ਬਦ ਦਾ ਮਿਲਾਪ ਹੋ ਜਾਂਦਾ ਹੈ, ਫਿਰ ਉਸ ਨਿਰਾਕਾਰੀ ਨਾਦ (ਸ਼ਬਦ) ਨੂੰ ਬਾਣੀ ਦਾ ਰੂਪ ਦੇ ਕੇ (ਬੋਲ ਕੇ) ਪ੍ਰਗਟ ਕਰਨਾ ਹੁੰਦਾ ਹੈ। ਇਸ ਅਵਸਥਾ ਵਿੱਚ ਮਨ ਨੇ ਆਪਣੇ ਕਲਪਨਾ ਰੂਪੀ ਸ਼ਬਦ ਨੂੰ ਤਿਆਗ ਕੇ, ਆਪਣਾ ਨਿਜ ਸਰੂਪ ਸਾਚ ਸ਼ਬਦ ਧਾਰਨ ਕਰ ਲਿਆ। ਇਹ ਅਵਸਥਾ, ਮਨ ਦੀ ਮ੍ਰਿਤ ਅਵਸਥਾ ਹੈ ਭਾਵ ਉਸ ਸਮੇਂ ਮਨ ਸ਼ਬਦ ਰਹਿਤ ਹੈ, ਜਾਂ ਇਉਂ ਕਹਿ ਲਵੋ ਕਿ ਮਨ ਦਾ ਸ਼ਬਦ ਸਰੂਪ **ਕਲਪਨਾ** ਮਰ ਗਿਆ ਹੈ। ਦੂਸਰੇ ਸ਼ਬਦ (ਸਾਚ ਸ਼ਬਦ) ਨਾਲ ਜੁੜ ਕੇ ਮਨ ਦੁਬਾਰਾ ਜਿਉਂਦਾ ਹੋ ਜਾਂਦਾ ਹੈ ਅਤੇ ਇਸ ਤੋਂ ਬਾਅਦ ਇਹ ਸ਼ਬਦ (ਮਨ) ਦੀ ਕਦੇ ਮੌਤ ਨਹੀਂ ਹੋਣ ਦਿੰਦਾ। ਇਸੇ ਦਾ ਨਾਉਂ ਜੀਵਨ ਮੁਕਤ ਅਵਸਥਾ ਹੈ। ਇਸੇ ਲਈ ਗੁਰਮਤਿ ਦਾ ਨਿਸ਼ਾਨਾ **ਮੁਕਤੀ** ਨਾ ਹੋ ਕੇ ਜੀਵਨ ਮੁਕਤ ਅਵਸਥਾ ਹੈ। ਬਾਕੀ ਦੂਸਰੀਆਂ ਸਾਰੀਆਂ ਮੱਤਾਂ ਕੇਵਲ ਮੁਕਤੀ ਨੂੰ ਹੀ ਆਪਣੀ ਮੰਜ਼ਿਲ ਮੰਨਦੀਆਂ ਹਨ।

ਜਿਵੇਂ ਅਸੀਂ ਕਿਸ ਜੜ੍ਹ ਵਸਤੂ ਨੂੰ ਅਸਮਾਨ ਵੱਲ ਸੁੱਟੀਏ, ਜਦ ਤੱਕ ਉਸ ਨੂੰ ਕੋਈ ਰਸਤੇ ਵਿੱਚ ਰੁਕਣ ਲਈ ਸਹਾਰਾ ਨਾ ਮਿਲੇ, ਤਾਂ ਉਹ ਆਪਣੇ ਆਪ ਹੀ ਧਰਤੀ ਉੱਤੇ ਆ ਡਿੱਗਦੀ ਹੈ। ਜੇ ਕੋਈ ਅਸਮਾਨ ਵਿੱਚ ਹੀ ਉਸ ਵਸਤੂ ਨੂੰ ਰੋਕ ਲਵੇ ਤਾਂ ਉਸ ਦੇ ਨੀਚੇ ਵੱਲ ਡਿੱਗਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਠੀਕ ਇਹੀ ਵਿਧੀ ਮੁਕਤੀ ਉੱਤੇ ਵੀ ਲਾਗੂ ਹੁੰਦੀ ਹੈ। ਮਨ ਹਮੇਸ਼ਾਂ ਲਈ ਚੁੱਪ ਹੋ ਜਾਵੇ ਇਹ ਅਨਹੋਣੀ ਗੱਲ ਹੈ, ਜਿਵੇਂ ਆਪਣੇ ਆਪ ਅਸਮਾਨ ਵਿੱਚ ਕੋਈ ਵਸਤੂ ਰੁਕ ਜਾਵੇ, ਅਨਹੋਣੀ ਗੱਲ ਹੈ। ਪਰ ਜਦ ਸਰਵ ਵਿਆਪੀ ਪ੍ਰਮੇਸ਼ਰ (ਸ਼ਬਦ ਰੂਪ) ਨੇ ਮਨ ਨੂੰ ਸੱਚ ਬੋਲਣ ਦੀ ਸ਼ਕਤੀ ਪ੍ਰਦਾਨ ਕਰ ਦਿੱਤੀ, ਫਿਰ ਮਨ ਸੱਚ ਖੰਡ ਵਿੱਚ ਹੀ ਟਿਕਿਆ ਰਹਿੰਦਾ ਹੈ। ਉਸ ਨੂੰ ਮਾਇਆ ਪੁਰੀ ਦੀ ਕਲਪਨਾ ਰੂਪੀ ਝੂਠੀ ਸ਼ਕਤੀ ਦੇ ਸਹਾਰੇ, ਅਲਪ ਕਾਲਿਕ ਜੀਵਨ ਦੀ ਲੋੜ ਨਹੀਂ ਰਹਿੰਦੀ। ਇਸੇ ਲਈ ਸਤਿਗੁਰੂ ਜੀ ਨੇ ਜੋਗੀਆਂ ਨੂੰ ਦੱਸਿਆ ਹੈ ਕਿ ਜੇ ਚੇਤਨ ਸਤਿਗੁਰੂ, ਮਨ ਨੂੰ ਆਪਣੇ ਨਾਲ ਨਾ ਜੋੜੇ (ਭੇਟੇ), ਤਾਂ ਮੁਕਤੀ ਦੀ ਗੱਲ ਕਿਸੇ ਤਰ੍ਹਾਂ ਸਿਰੇ ਚੜ੍ਹਨ ਵਾਲੀ ਨਹੀਂ ਹੈ।

**ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ॥** ਸਤਿਗੁਰ ਸਾਰਿਆਂ ਅੰਦਰ ਹੀ ਮੌਜੂਦ ਹੈ। ਜਦ ਤੱਕ ਮਨ ਦਾ ਉਸ ਨਾਲ ਸਪਰਸ਼ (ਭੇਂਟ) ਨਹੀਂ ਹੋ ਜਾਂਦਾ, ਤਦ ਤੱਕ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ। ਹੁਣ ਇੱਥੇ ਗੱਲ ਸਮਝਣ ਵਾਲੀ ਇਹ ਹੈ ਕਿ ਸਤਿਗੁਰੂ ਜੀ ਨੇ ਨਾਮੁ ਪ੍ਰਾਪਤੀ ਦੀ ਇਹ ਸ਼ਰਤ ਕਿਉਂ ਰੱਖੀ। ਗੁਰਬਾਣੀ ਵਿੱਚੋਂ ਜਿਹੜਾ ਨਾਮ (ਤੱਤ ਗਿਆਨ) ਪ੍ਰਾਪਤ ਹੁੰਦਾ ਹੈ, ਉਸ **ਨਾਮ** ਅਤੇ ਅੰਦਰਲੇ ਸਤਿਗੁਰੂ ਪਾਸੋਂ ਮਿਲਣ ਵਾਲੇ **ਨਾਮ** ਵਿੱਚ ਕੀ ਅੰਤਰ ਹੈ।

ਜਿਵੇਂ ਗੁਰਬਾਣੀ ਅੰਦਰ ਅੰਮ੍ਰਿਤ ਦੋ ਪ੍ਰਕਾਰ ਦੇ ਆਏ ਹਨ। ਇਸੇ ਤਰ੍ਹਾਂ **ਨਾਮ** ਵੀ ਦੋ ਪ੍ਰਕਾਰ ਦਾ ਹੀ ਹੈ। ਜਿਵੇਂ ਖਾਣ ਵਾਲੇ ਪਦਾਰਥਾਂ ਨੂੰ **ਛਤੀਹ ਅੰਮ੍ਰਿਤ** ਗੁਰਬਾਣੀ ਮੰਨਦੀ ਹੈ ਅਤੇ ਇਨ੍ਹਾਂ ਦਾ ਖੰਡਨ ਵੀ ਕਰ ਦਿੰਦੀ ਹੈ। ਕਿਉਂਕਿ ਇਹ ਅੰਮ੍ਰਿਤ ਮਾਇਆ ਰੂਪ ਹੀ ਹਨ, ਇਸ ਲਈ ਗੁਰਬਾਣੀ ਨੇ ਇਨ੍ਹਾਂ ਨੂੰ **ਬਿਖਿਆ ਅੰਮ੍ਰਿਤੁ ਏਕੁ ਹੈ ਬੂਝੈ ਪੁਰਖੁ ਸੁਜਾਣੁ॥** ਆਖ ਦਿੱਤਾ। ਦੂਜੇ ਪਾਸੇ ਨਾਮ ਅੰਮ੍ਰਿਤ ਨੂੰ ਹੀ ਅਸਲੀ ਇੱਕ ਅੰਮ੍ਰਿਤ ਮੰਨਦੇ ਹੋਏ ਆਖਿਆ।

**ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥**
**ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ॥**
**ਤਿਨ੍ਹ ਪੀਤਾ ਰੰਗ ਸਿਉ ਜਿਨ੍ਹ ਕਉ ਲਿਖਿਆ ਆਦਿ॥ (੧੨੩੮)**

ਉਪਰੋਕਤ ਕਥਨ ਤੋਂ ਸਪੱਸ਼ਟ ਹੈ ਕਿ ਅੰਮ੍ਰਿਤ ਕੇਵਲ ਇੱਕ ਹੀ ਹੈ ਅਤੇ ਉਸ ਦੀ ਪ੍ਰਾਪਤੀ ਸਤਿਗੁਰੂ ਦੀ ਕ੍ਰਿਪਾ ਨਾਲ ਮਨ ਅੰਦਰੋਂ ਹੀ ਹੋਇਆ ਕਰਦੀ ਹੈ। ਇਸੇ ਤਰ੍ਹਾਂ ਜਿਹੜਾ ਗਿਆਨ ਅੰਮ੍ਰਿਤ ਜਾਂ ਤੱਤ ਗਿਆਨ ਸਾਨੂੰ ਗੁਰਬਾਣੀ ਵਿੱਚੋਂ, ਗੁਰ ਪ੍ਰਸਾਦਿ ਵੱਜੋਂ ਪ੍ਰਾਪਤ ਹੁੰਦਾ ਹੈ, ਉਸ ਦੀ ਪ੍ਰਾਪਤੀ ਉਪਰੰਤ ਹੀ ਅੰਦਰਲੇ ਚੇਤਨ ਅੰਮ੍ਰਿਤ (ਨਾਮ), ਚੇਤਨ ਸਤਿਗੁਰੂ ਦੀ ਪ੍ਰਾਪਤੀ (ਮਿਲਾਪ) ਹੁੰਦੀ ਹੈ। ਭਾਵ ਕੰਨਾਂ ਦੁਆਰਾ ਸੁਣਿਆ ਹੋਇਆ ਉਪਦੇਸ਼ ਜੜ੍ਹ ਰੂਪ ਹੋਣ ਕਰਕੇ ਉਸ ਵਿੱਚੋਂ ਪ੍ਰਾਪਤ ਹੋਣ ਵਾਲਾ ਤੱਤ ਗਿਆਨ (ਨਾਮ) ਵੀ ਜੜ੍ਹ ਵਸਤੂ ਹੀ ਹੈ। ਜੋ ਬ੍ਰਹਮ ਗਿਆਨੀ ਸਤਿਗੁਰ ਦਾ ਭੋਜਨ ਹੈ, ਜਿਸ ਨੂੰ ਖਾ ਕੇ ਉਸ ਦੀ ਸੁੰਨ ਸਮਾਧ, ਸਹਿਜ ਸਮਾਧ ਵਿੱਚ ਬਦਲ ਜਾਂਦੀ ਹੈ। ਬਾਹਰੋਂ ਮਿਲਣ ਵਾਲਾ **ਨਾਮ** ਗਿਆਨ ਸਰੂਪ ਹੁੰਦਾ ਹੈ, ਜਿਸ ਨਾਲ ਮਨ ਨੂੰ ਕਲਪਨਾ ਤੋਂ ਮੁਕਤੀ ਮਿਲਦੀ ਹੈ। ਇਸ ਤੋਂ ਬਾਅਦ ਨਾਮ ਸਰੂਪ ਸਤਿਗੁਰੂ ਦੇ ਮੇਲ ਨਾਲ ਮਨ ਚੇਤਨ ਹੋਕੇ (ਜਾਗ ਕੇ) ਸਦ ਜੀਵਨ ਅਵਸਥਾ ਨੂੰ ਪ੍ਰਾਪਤ ਹੋ ਜਾਂਦਾ ਹੈ। ਇਸ ਤੋਂ ਅੱਗੇ ਸਤਿਗੁਰੂ ਜੀ ਆਖਦੇ ਹਨ ਕਿ ਜਿਸ ਜਗਿਆਸੂ ਨੂੰ ਆਪਣੇ ਅੰਦਰਲੇ ਸਤਿਗੁਰੂ ਦੀ ਛੋਹ ਪ੍ਰਾਪਤ ਨਹੀਂ ਹੋਈ; ਤਾਂ ਉਹ ਬਹੁਤ ਘੋਰ ਮੁਸੀਬਤਾਂ ਵਿੱਚ, ਆਉਣ ਜਾਣ ਦੇ ਗੇੜ ਵਿੱਚ ਹੀ ਪਿਆ ਰਹੇਗਾ ਅਤੇ ਉਸ ਦੇ ਅੰਦਰ ਘੋਰ ਅਗਿਆਨਤਾ ਛਾਈ ਰਹੇਗੀ, ਉਹ ਤੱਤ ਗਿਆਨ ਦੀ ਪ੍ਰਾਪਤੀ ਤੋਂ ਸੱਖਣਾ ਆਪਣਾ ਜਨਮ ਹਾਰ (ਗਵਾ) ਕੇ ਚਲਾ ਜਾਵੇਗਾ।



**ਗੁਰਮੁਖਿ ਮਨੁ ਜੀਤਾ ਹਉਮੈ ਮਾਰਿ॥**
**ਗੁਰਮੁਖਿ ਸਾਚੁ ਰਖਿਆ ਉਰ ਧਾਰਿ॥**
**ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ॥**
**ਗੁਰਮੁਖਿ ਦਰਗਹ ਨ ਆਵੈ ਹਾਰਿ॥**
**ਗੁਰਮੁਖਿ ਮੇਲਿ ਮਿਲਾਏ ਸੁੋ ਜਾਣੈ॥**
**ਨਾਨਕ ਗੁਰਮੁਖਿ ਸਬਦਿ ਪਛਾਣੈ॥੭੧॥**

ਸਾਰੀ ਚਰਚਾ ਦੇ ਅੰਤਿਮ ਪੜਾਅ ਵਿੱਚ ਸਤਿਗੁਰੂ ਜੀ ਨੇ ਕੁੱਝ ਨਿਰਣਾਇਕ ਗੱਲਾਂ ਦੱਸੀਆਂ ਹਨ। ਸਾਰੀ ਚਰਚਾ ਦਾ ਸਿੱਟਾ ਪਿਛਲੇ ਦੋ ਪਦਿਆਂ ਅੰਦਰ ਦੱਸ ਦਿੱਤਾ ਹੈ। ਸਤਿਗੁਰੂ ਜੀ ਆਖ ਰਹੇ ਹਨ ਕਿ ਸੰਸਾਰ ਵਿੱਚ ਪ੍ਰਮੇਸ਼ਰ ਦੀ ਭਗਤੀ ਕਰਨ ਵਾਲਿਆਂ ਦੀ ਤਾਂ ਗਿਣਤੀ ਨਹੀਂ ਦੱਸੀ ਜਾ ਸਕਦੀ ਅਤੇ ਨਾ ਹੀ ਉਨ੍ਹਾਂ ਦੇ ਅਪਣਾਏ ਹੋਏ ਮਾਰਗ ਹੀ ਗਿਣਾਏ ਜਾ ਸਕਦੇ ਹਨ। ਪਰ ਸਿੱਟੇ ਦੀ ਗੱਲ ਇਹ ਹੈ ਕਿ ਕੇਵਲ ਗੁਰਮੁਖਾਂ ਨੇ ਹੀ ਆਪਣੇ ਮਨਾਂ ਨੂੰ ਜਿਤ ਕੇ, ਆਪਣੇ ਅੰਦਰਲੀ ਹਉਮੈ ਦਾ ਨਾਸ਼ ਕੀਤਾ ਹੈ। ਗੁਰਮੁਖੀ ਵਿਧੀ (ਗੁਰਮੁਖੀ ਭਗਤੀ) ਤੋਂ ਬਿਨਾਂ ਕੋਈ ਦੂਸਰੀ ਵਿਧੀ ਮਨ ਨੂੰ ਜਿਤ ਲੈਣ ਦੀ ਹੈ ਹੀ ਨਹੀਂ। ਅੱਜ ਤੱਕ ਦੇ ਰਿਕਾਰਡ ਨੂੰ ਦੇਖਦੇ ਹੋਏ ਕੋਈ ਐਸਾ ਸਬੂਤ ਨਹੀਂ ਮਿਲਦਾ ਜਿਸ ਤੋਂ ਪਤਾ ਲੱਗਦਾ ਹੋਵੇ; ਕਿ ਗੁਰਮੁਖੀ ਭਗਤੀ ਤੋਂ ਬਿਨਾਂ ਕਿਸੇ ਨੂੰ ਵੀ ਆਪਣਾ ਮਨ ਜਿੱਤ ਲੈਣ ਵਿੱਚ ਸਫਲਤਾ ਮਿਲੀ ਹੋਵੇ। ਕਿਉਂਕਿ ਕੇਵਲ ਗੁਰਮੁਖਾਂ ਨੇ ਹੀ ਆਪਣੇ ਹਿਰਦੇ ਵਿੱਚ ਸੱਚ ਨੂੰ ਧਾਰਨ ਕੀਤਾ ਹੈ। ਜਿਸ ਦੀ ਸ਼ਕਤੀ ਅੱਗੇ ਝੂਠੇ ਮਨ ਦਾ ਪਰਾਜਿਤ ਹੋ ਜਾਣਾ ਯਕੀਨੀ ਹੁੰਦਾ ਹੈ। ਸੱਚ ਕਦੇ ਹਾਰ ਜਾਵੇ, ਇਹ ਗੱਲ ਮੰਨਣ ਯੋਗ ਹੀ ਨਹੀਂ। ਇਸ ਸੰਸਾਰ (ਝੂਠੀ ਦੁਨੀਆਂ) ਵਿੱਚ ਤਾਂ ਭਾਵੇਂ ਕਦੇ ਇਦਾਂ ਹੋ ਜਾਵੇ, ਪਰ ਪ੍ਰਲੋਕ ਦੀ ਅਦਾਲਤ **ਸੱਚ ਖੰਡ** ਵਿੱਚ ਇਹ ਨਹੀਂ ਹੋ ਸਕਦਾ।

**ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ॥ ਗੁਰਮੁਖਿ ਦਰਗਹ ਨ ਆਵੈ ਹਾਰਿ॥**

ਗੁਰਮੁਖ ਨੇ ਜਮ (ਭਰਮ) ਨੂੰ ਮਾਰ ਕੇ ਕਾਲ (ਸਮਾਂ) ਨੂੰ ਆਪਣੇ ਨਿਜ ਸਰੂਪ (ਗੁਪਤ ਦੇਹੀ) ਤੋਂ ਬੇਅਸਰ (ਪ੍ਰਭਾਵਹੀਨ) ਕਰ ਦਿੱਤਾ ਹੈ। ਹੁਣ ਇਸ ਨਿਰਾਕਾਰੀ ਦੇਹੀ ਉੱਪਰ ਕਾਲ (ਸਮੇਂ) ਦਾ ਪ੍ਰਭਾਵ ਇਸ ਲਈ ਖਤਮ ਹੋ ਗਿਆ ਕਿਉਂਕਿ ਮਨ ਅੰਦਰ ਹੁਣ ਕਿਸੇ ਕਿਸਮ ਦਾ ਵੀ ਕੋਈ ਭਰਮ ਦਾ ਅੰਸ਼ ਬਾਕੀ ਨਹੀਂ ਰਹਿ ਗਿਆ। ਇਸੇ ਲਈ ਗੁਰਮੁਖ ਨੂੰ ਦਰਗਾਹ ਵਿੱਚ ਹਾਰ ਦਾ ਸਾਹਮਣਾ ਨਹੀਂ ਕਰਨਾ ਪੈਂਦਾ। ਭਾਵ ਗੁਰਮੁਖ ਨੇ ਆਪਣੇ ਅੰਦਰਲੀ ਖੋਟ ਪੂਰੀ ਤਰ੍ਹਾਂ ਨਾਲ ਨਸ਼ਟ ਕਰ ਦਿੱਤੀ ਹੈ ਇਸ ਲਈ ਹੁਣ ਉਸ ਨੂੰ ਦਰਗਾਹ ਵਿੱਚੋਂ ਬਾਹਰ ਨਹੀਂ ਸੁੱਟਿਆ ਜਾਵੇਗਾ, ਕਿਉਂਕਿ ਖਰਿਆਂ ਦਾ ਖਰਿਆਂ ਵਿੱਚ ਰਹਿਣਾ ਪ੍ਰਮੇਸ਼ਰ ਦੀ ਦਰਗਾਹ ਦਾ ਹੀ ਨਿਯਮ ਹੈ ਅਤੇ ਖੋਟਿਆਂ ਲਈ ਇਹ ਭਵਸਾਗਰ ਖਰੇ ਬਣ ਜਾਣ ਲਈ ਹੀ ਬਣਾਇਆ ਗਿਆ ਹੈ।

**ਗੁਰਮੁਖਿ ਮੇਲਿ ਮਿਲਾਏ ਸੁੋ ਜਾਣੈ॥ ਨਾਨਕ ਗੁਰਮੁਖਿ ਸਬਦਿ ਪਛਾਣੈ॥**

ਪਦੇ ਦੇ ਅੰਤ ਵਿੱਚ ਸਤਿਗੁਰੁ ਜੀ ਆਖਦੇ ਹਨ ਕਿ ਗੁਰਮੁਖ ਆਤਮਾ ਅਤੇ ਪਰਾਤਮਾ ਦੇ ਮੇਲ ਦੀ ਵਿਧੀ ਚੰਗੀ ਤਰ੍ਹਾਂ ਨਾਲ ਜਾਣ ਲੈਂਦਾ ਹੈ। ਇਸੇ ਲਈ ਗੁਰਮੁਖ ਨੂੰ ਆਪਣੇ ਅੰਦਰਲੇ ਸਾਚ ਸ਼ਬਦ ਦੀ ਪਛਾਣ ਹੁੰਦੀ ਹੈ। ਜਿਨ੍ਹਾਂ ਨੂੰ ਗੁਰਮੁਖਿ ਭਗਤੀ ਦੀ ਇਸ ਵਿਧੀ ਦਾ ਗਿਆਨ ਨਹੀਂ ਹੁੰਦਾ, ਉਹ ਲੋਕ ਅੰਦਰਲੇ ਸ਼ਬਦ ਨੂੰ ਪਛਾਣਨ ਵਿੱਚ ਧੋਖਾ ਖਾਂਦੇ ਹਨ। ਜਿਵੇਂ ਕਿ ਜੋਗ ਮੱਤ ਦੇ ਧਾਰਨੀਆਂ ਨੇ ਹਿਰਦੇ ਵਿਚਲਾ ਸਾਚ ਸ਼ਬਦ ਸੁਣਨ ਦੀ ਬਜਾਇ। ਤ੍ਰਿਕੁਟੀ ਅੰਦਰ ਸੁਣਾਈ ਦੇਣ ਵਾਲਾ ਸ਼ਬਦ ਸੁਣ ਕੇ, ਇਸੇ ਨੂੰ ਸਾਚ ਸ਼ਬਦ ਵੱਜੋਂ ਮੰਨ ਲਿਆ ਅਤੇ ਆਪਣੇ ਮਨ ਨੂੰ ਜਿੱਤਣ ਵਿੱਚ ਸਫਲਤਾ ਪ੍ਰਾਪਤ ਨਹੀਂ ਕਰ ਸਕੇ। ਉਨ੍ਹਾਂ ਦੀ ਇਸ ਛੋਟੀ ਜਿਹੀ ਗਲਤੀ ਨੇ ਸਾਰੇ ਜੀਵਨ ਦੀ ਮਿਹਨਤ ਉੱਤੇ ਪਾਣੀ ਫੇਰ ਦਿੱਤਾ।



# SACH KHOJ ACADEMY (INTERNATIONAL)

*Discovering The Truth*

**ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ॥**
**ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ॥**
**ਨਾਮੈ ਹੀ ਤੇ ਸਭੁ ਪ੍ਰਗਟੁ ਹੋਵੈ ਨਾਮੇ ਸੋਝੀ ਪਾਈ॥**
**ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ ਖੁਆਈ॥**
**ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾਂ ਹੋਈ।**
**ਕਰਿ ਬੀਚਾਰੁ ਮਨਿ ਦੇਖਹੁ, ਨਾਨਕ ਬਿਨੁ ਨਾਵੈ ਮੁਕਤਿ ਨ ਹੋਈ॥੭੨॥**

ਇਸ ਸਿਧ ਗੋਸ਼ਟ ਬਾਣੀ ਦਾ ਇੱਕ ਪਦਾ ਭਾਵੇਂ ਅੱਗੇ ਹੋਰ ਹੈ, ਪਰ ਅਸਲ ਗੋਸ਼ਟੀ ਇਸੇ ਪਦੇ ਵਿੱਚ ਸਮਾਪਤ ਹੋ ਜਾਂਦੀ ਹੈ। ਇਸੇ ਲਈ ਸਤਿਗੁਰੂ ਜੀ ਨੇ ਇਸ ਪਦੇ ਦੀ ਪਹਿਲੀ ਪੰਗਤੀ ਵਿੱਚ ਸੰਕੇਤ ਦਿੱਤਾ ਹੈ ਕਿ ਹੇ ਜੋਗੀ ਇਸ ਚਰਚਾ ਦਾ ਨਿਬੇੜਾ (ਫੈਸਲਾ) ਅਸੀਂ ਇਸ ਗੱਲ ਨਾਲ ਕਰਦੇ ਹਾਂ ਕਿ ਨਾਮ ਤੋਂ ਬਿਨਾਂ ਪ੍ਰਮੇਸ਼ਰ ਨਾਲ ਜੁੜਿਆ ਨਹੀਂ ਜਾ ਸਕਦਾ, ਜਿਹੜਾ ਸ਼ਬਦ ਜਾਂ ਉਪਦੇਸ਼ ਪ੍ਰਾਣੀ ਨੂੰ ਤੱਤ ਗਿਆਨੀ ਨਹੀਂ ਬਣਾ ਸਕਦਾ, ਉਹ ਸ਼ਬਦ ਪ੍ਰਮੇਸ਼ਰ ਨਾਲ ਮਿਲਾਪ ਕਰਾ ਦੇਣ ਦੇ ਸਮਰੱਥ ਨਹੀਂ ਹੋ ਸਕਦਾ ਜਿਸ ਸ਼ਬਦ ਨੂੰ ਜੋਗੀ ਸਮਾਧੀ ਸਮੇਂ ਸੁਣਿਆ ਕਰਦੇ ਸਨ, ਕਿਉਂਕਿ ਉਹ ਸ਼ਬਦ ਗਿਆਨ ਕਰਾਉਣ ਦੇ ਸਮਰੱਥ ਨਹੀਂ ਸੀ। ਇਸੇ ਲਈ ਸਤਿਗੁਰੂ ਜੀ ਨੇ ਜੋਗੀਆਂ ਨੂੰ ਇਹ ਸਿੱਧ ਕਰਕੇ ਦਿਖਾ ਦਿੱਤਾ ਕਿ ਤੁਹਾਡਾ (ਜੋਗ ਮੱਤ) ਦਾ ਸ਼ਬਦ ਹੀ ਜਦ ਗਿਆਨ ਪ੍ਰਾਪਤੀ ਨਹੀਂ ਕਰਵਾ ਸਕਦਾ ਤਾਂ ਇਸ ਦੇ ਸਹਾਰੇ ਮੁਕਤੀ ਪ੍ਰਾਪਤੀ ਦਾ ਭਰਮ ਪਾਲੀ ਰੱਖਣਾ ਆਪਣੇ ਆਪ ਨੂੰ ਧੋਖਾ ਦੇਣ ਤੋਂ ਜ਼ਿਆਦਾ ਕੁੱਝ ਵੀ ਨਹੀਂ।

ਪ੍ਰਮੇਸ਼ਰ ਦੇ ਰੰਗ ਵਿੱਚ ਰੰਗੇ ਹੋਏ ਸਦਾ ਹੀ ਮਤਵਾਲੇ (ਖੀਵੇ) ਹੋਏ ਰਹਿੰਦੇ ਹਨ। ਕਿਉਂਕਿ ਉਨ੍ਹਾਂ ਦੇ ਅੰਦਰ ਜਮ ਰਾਜ ਦਾ ਭੈ ਹੀ ਖਤਮ ਹੋ ਗਿਆ ਹੁੰਦਾ ਹੈ। ਇਸੇ ਲਈ ਉਨ੍ਹਾਂ ਦੇ ਅੰਦਰ ਪਰਮ ਆਨੰਦ ਦੀ ਅਵਸਥਾ ਬਣੀ ਰਹਿੰਦੀ ਹੈ। ਉਨ੍ਹਾਂ ਵਾਸਤੇ ਚਿੰਤਾ ਨਾਮ ਦੀ ਕੋਈ ਚੀਜ਼ ਰਹਿ ਹੀ ਨਹੀਂ ਜਾਂਦੀ। ਕਿਉਂਕਿ ਜਿਸ ਨਾਮ (ਪ੍ਰਮੇਸ਼ਰ) ਨਾਲ ਉਹ ਜੁੜੇ ਹੋਏ ਰਹਿੰਦੇ ਹਨ। ਉਸ ਨਾਮ ਨੇ ਹੀ ਤਾਂ ਇਹ ਸਾਰੀ ਸੰਸਾਰ ਦੀ ਖੇਡ ਬਣਾਈ ਹੈ। ਇਹ ਸਾਰੀ ਮਾਇਆ ਦੀ ਰਚਨਾ ਉਸ ਨੇ ਹੀ ਤਾਂ ਪੈਦਾ ਕੀਤੀ ਹੈ ਅਤੇ ਇਸ ਮਾਇਆ ਦੇ ਅੰਦਰ ਜੀਵਾਂ ਨੂੰ ਸੋਝੀ ਦੇਣ ਵਾਲਾ ਵੀ ਤਾਂ ਉਹ ਆਪ ਹੀ ਹੈ। ਐਸੇ ਚੇਤਨ ਨਾਮ ਤੋਂ ਸੱਖਣੇ ਸੰਸਾਰ ਅੰਦਰ ਬਹੁਤ ਸਾਰੇ ਭੇਖਧਾਰੀ ਭੇਖ ਧਾਰਨ ਕਰਕੇ ਭਟਕ ਰਹੇ ਹਨ। ਉਨ੍ਹਾਂ ਦੀ ਬੁੱਧੀ ਤਾਂ ਪ੍ਰਮੇਸ਼ਰ ਨੇ ਆਪ ਹੀ ਪੁੱਠੇ ਪਾਸੇ ਲਾਈ ਹੋਈ ਹੈ। ਕਿਉਂਕਿ ਸਤਿਗੁਰੂ ਤੋਂ ਬਿਨਾਂ ਨਾਮ (ਤੱਤ ਗਿਆਨ) ਹੋਰ ਕਿਤੇ ਨਹੀਂ ਮਿਲਦਾ, ਉਨ੍ਹਾਂ ਭੇਖ ਧਾਰੀਆਂ ਨੇ ਕਿਸੇ ਸੱਚੇ ਸਤਿਗੁਰੂ ਦੀ ਬਜਾਇ ਕੱਚੇ ਅਖੌਤੀ ਗੁਰੂਆਂ ਨੂੰ ਗੁਰੂ ਧਾਰ ਰੱਖਿਆ ਹੈ। ਜਿਸ ਕਰਕੇ ਉਨ੍ਹਾਂ ਨੂੰ ਨਾਮ ਦੀ ਪ੍ਰਾਪਤੀ ਨਹੀਂ ਹੋ ਸਕੀ, ਨਾਮ ਤਾਂ ਸਤਿਗੁਰ ਕੋਲੋਂ ਹੀ ਮਿਲਿਆ ਕਰਦਾ ਹੈ। ਉਸ ਤੋਂ ਬਾਅਦ ਹੀ ਪ੍ਰਮੇਸ਼ਰ ਨਾਲ ਮਿਲਾਪ ਦੀ ਗੱਲ ਬਣਦੀ ਹੈ। ਹੇ ਜੋਗੀ ਜਨੋ ਹੁਣ ਤੁਸੀਂ ਆਪਣੇ ਮਨ ਅੰਦਰ ਵਿਚਾਰ ਕੇ ਵੇਖ ਲਵੋ ਨਾਮ ਤੋਂ ਬਿਨਾਂ ਮੁਕਤੀ ਨਹੀਂ ਹੋ ਸਕਦੀ। ਚੇਤੇ ਰੱਖਣਾ ਕਿ **ਬਿਨੁ ਨਾਵੈ ਜੋਗੁ ਨ ਹੋਈ॥ ਬਿਨੁ ਨਾਵੈ ਮੁਕਤਿ ਨ ਹੋਈ॥**



**ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ॥**
**ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ ਰੰਗ ਮਾਣੈ॥**
**ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ॥**
**ਮਾਂਗਹਿ ਨਾਮੁ ਪਾਇਂ ਇਹ ਭਿਖਿਆ ਤੇਰੇ ਦਰਸ਼ਨ ਕਉ ਕੁਰਬਾਣੈ॥**
**ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ॥**
**ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ॥੭੩॥**

ਗੋਸਟਿ ਦੀ ਸਮਾਪਤੀ ਤੋਂ ਪਿੱਛੋਂ ਸਤਿਗੁਰੂ ਜੀ ਪ੍ਰਮੇਸ਼ਰ ਦੀ **ਗਤਿ ਮਿਤਿ** ਦੀ ਸੋਝੀ ਕਿਸ ਨੂੰ ਹੁੰਦੀ ਹੈ? ਕਿਉਂ ਹੁੰਦੀ ਹੈ? ਅਤੇ ਕਿਵੇਂ ਹੁੰਦੀ ਹੈ। ਇਸ ਦਾ ਹੀ ਭੇਦ ਦੱਸ ਰਹੇ ਹਨ। ਸਤਿਗੁਰੂ ਜੀ ਦਾ ਕਹਿਣਾ ਹੈ ਕਿ ਅਸਲ ਗੱਲ ਤਾਂ ਇਹ ਹੈ ਕਿ ਪ੍ਰਮੇਸ਼ਰ ਆਪਣੀ ਇਸ ਖੇਡ ਬਾਰੇ ਆਪ ਹੀ ਜਾਣਦਾ ਹੈ। ਜੇ ਕਿਸੇ ਨੇ ਜਾਨਣਾ ਹੋਵੇ ਤਾਂ ਸ਼ਬਦ ਗੁਰੂ ਪ੍ਰਮੇਸ਼ਰ ਨੂੰ ਹੀ ਗੁਰੂ ਮੰਨ ਕੇ ਉਸ ਕੋਲੋਂ ਜਾਨਣਾ ਚਾਹੀਦਾ ਹੈ। ਜੇ ਇਹੀ ਰਸਤਾ ਅੱਜ ਤੱਕ ਦੇ ਸਾਰੇ ਗੁਰੂਆਂ ਪੀਰਾਂ ਨੇ ਅਪਣਾਇਆ ਹੁੰਦਾ, ਤਾਂ ਸੰਸਾਰ ਅੰਦਰ ਅੱਜ ਇੰਨੀਆਂ ਵੱਖਰੀਆਂ-ਵੱਖਰੀਆਂ ਮੱਤਾਂ ਨਹੀਂ ਸੀ ਹੋਣੀਆਂ ਚਾਹੀਦੀਆਂ। ਮਨ ਦਾ ਤਾਂ ਮਾਇਆ ਵਿੱਚ ਫਸਣ ਦਾ ਕਾਰਨ ਹੀ ਇਸ ਦੀ ਹਉਮੈ ਹੈ। ਭਾਵ ਕਿ ਮਨ ਆਪਣੇ ਨਾਲੋਂ ਸਿਆਣਾ ਕਿਸੇ ਨੂੰ ਮੰਨਦਾ ਹੀ ਨਹੀਂ। ਇਹੀ ਇਸ ਦਾ ਮੂਲ ਸੁਭਾਅ ਹੈ, ਪਰ ਲੋਭੀ ਹੋਣ ਕਰਕੇ ਲੋਭ ਵੱਸ ਹੋਇਆ ਇਹ ਆਪਣੇ ਆਪ ਨੂੰ ਫਸਾਅ ਜ਼ਰੂਰ ਲੈਂਦਾ ਹੈ। ਸੰਸਾਰ ਵਿੱਚ ਜਿੰਨੇ ਵੀ ਸਿਆਣੇ ਪੁਰਸ਼ ਪੈਦਾ ਹੋਏ ਉਨ੍ਹਾਂ ਨੇ ਆਪਣੀਆਂ ਵੱਖਰੀਆਂ-ਵੱਖਰੀਆਂ ਮੱਤਾਂ (ਫਿਰਕੇ) ਚਲਾ ਲਏ। ਜਿਹੜੇ ਸਮੇਂ ਕੋਈ ਮੱਤ ਚਲਦੀ ਹੈ ਉਸ ਵੇਲੇ ਤਾਂ ਉਸ ਅੰਦਰ ਪਹਿਲੀਆਂ ਮੱਤਾਂ ਨਾਲੋਂ ਜ਼ਿਆਦਾ ਰੌਸ਼ਨੀ ਹੁੰਦੀ ਹੈ। ਇਸੇ ਲਈ ਉਹ ਪਿਛਲੀਆਂ ਮੱਤਾਂ ਨੂੰ ਪਛਾੜ ਕੇ ਅੱਗੇ ਵੱਧ ਜਾਂਦੀ ਹੈ। ਪਰ ਸਮਾਂ ਪੈਣ ਤੇ ਜਿਉਂ-ਜਿਉਂ ਮਾਨਵ ਗਿਆਨ ਹੋਰ ਵੱਧਦਾ ਚਲਿਆ ਜਾਂਦਾ ਹੈ ਫਿਰ ਉਹ ਮੱਤ ਵੀ ਤਰਕਾਂ ਦੀ ਮਾਰ ਹੇਠ ਆਈ ਕਮਜ਼ੋਰ ਦਿਖਾਈ ਦੇਣ ਲੱਗਦੀ ਹੈ ਭਾਵ ਉਸ ਦੀਆਂ ਕਮੀਆਂ ਸਮਝਦਾਰ ਆਦਮੀ ਸਮਝ ਕੇ ਆਮ ਪਬਲਿਕ ਨੂੰ ਸਮਝਾ ਦਿੰਦੇ ਹਨ। ਅੰਤ ਨੂੰ ਉਸ ਵਿਚਲਾ ਕੂੜ ਨਿਖੁਟ ਜਾਂਦਾ ਹੈ। ਜੇ ਕੋਈ ਸੱਚ ਦੀ ਗੱਲ ਉਸ ਮੱਤ ਵਿੱਚ ਹੁੰਦੀ ਹੈ ਕੇਵਲ ਉਹੀ ਬਚੀ ਰਹਿ ਜਾਂਦੀ ਹੈ। ਇਹ ਸਿਲਸਿਲਾ ਆਦਿ ਕਾਲ ਤੋਂ ਹੀ ਚਲਿਆ ਆ ਰਿਹਾ ਹੈ।

ਕਾਦਰ ਅਤੇ ਕੁਦਰਤ ਨੂੰ ਜਾਣ ਲੈਣ ਦੀ ਜਗਿਆਸਾ ਮਨੁੱਖੀ ਮਨ ਅੰਦਰ ਸ਼ੁਰੂ ਤੋਂ ਹੀ ਰਹੀ ਹੈ। ਪਰ ਇਸ ਕੋਲ ਜੋ ਰੌਸ਼ਨੀ (ਜਾਨਣ ਸ਼ਕਤੀ) ਹੈ, ਉਹ ਤਾਂ ਕਾਦਰ ਦੀ ਹੀ ਦੇਣ ਹੈ। ਇਸ ਰੌਸ਼ਨੀ ਦੀ ਮੱਦਦ ਨਾਲ ਇਹ ਕਾਦਰ ਨੂੰ ਨਹੀਂ ਜਾਣ ਸਕਦਾ ਜਦ ਤੱਕ ਇਹ ਕਾਦਰ ਨੂੰ ਹੀ ਆਪਣਾ ਰਹਿਨੁਮਾ (ਗੁਰੂ) ਨਾ ਮੰਨ (ਬਣਾ) ਲਵੇ। ਇਸ ਦੀ ਆਪਣੀ ਬੁੱਧੀ ਨਾਲ ਤਾਂ ਕਾਦਰ ਦੀ ਗੱਲ ਨੂੰ ਸੁਣ ਕੇ ਸਮਝਿਆ ਹੀ ਜਾ ਸਕਦਾ ਹੈ। ਇਸ ਨਾਲ ਕਾਦਰ ਦੀ ਕਲਪਨਾ ਕਰ ਲੈਣਾ ਅਤਿ ਖਤਰੇ ਵਾਲੀ ਗੱਲ ਹੈ। ਜਿਨ੍ਹਾਂ ਨੇ ਇਸ ਖਤਰੇ ਨੂੰ ਭਾਂਪ ਲਿਆ ਉਨ੍ਹਾਂ ਨੇ ਆਪਣੇ ਅੰਦਰਲੇ ਸ਼ਬਦ ਗੁਰੂ ਨਾਲ ਮੇਲ ਕਰਕੇ, ਸਭ ਕੁੱਝ

ਜਾਣ ਲਿਆ, ਜਿਨ੍ਹਾਂ ਨੇ ਆਪਣੀ ਬੁੱਧੀ ਨਾਲ ਹੀ ਜਾਨਣ ਦੀ ਕੋਸ਼ਿਸ਼ ਕੀਤੀ, ਉਹ ਆਪਣੇ ਸਮੇਂ ਸਿਰ ਤਾਂ ਗੁਰੂ ਅਖਵਾ ਗਏ ਪਰ ਸਮੇਂ ਨੇ ਉਨ੍ਹਾਂ ਦੀ ਕਹੀ ਹੋਈ ਗੱਲ ਨੂੰ ਘੱਟੇ ਵਿੱਚ ਮਿਲਾ ਕੇ ਉਨ੍ਹਾਂ ਨੂੰ ਮੂਰਖ ਸਿੱਧ ਕਰ ਦਿੱਤਾ। ਇਸੇ ਦ੍ਰਿਸ਼ਟੀਕੋਣ ਤੋਂ ਗੁਰਬਾਣੀ (ਗੁਰਮਤਿ) ਨੇ ਇਹ ਕਹਿ ਦਿੱਤਾ ਕਿ ਪ੍ਰਮੇਸ਼ਰ ਦੀ ਗਤਿ ਮਿਤਿ (ਖੇਡ) ਨੂੰ ਸਮਝਾਉਣ ਵਾਲੀ ਕੇਵਲ ਇੱਕੋ ਹੀ ਮੱਤ ਹੈ, ਜਿਹੜੀ ਕਿ ਕਿਸੇ ਵਿਅਕਤੀ ਦੀ ਮੱਤ (ਮਨ ਮੱਤ) ਨਹੀਂ ਹੈ। ਇਹ ਉਸ ਸ਼ਬਦ ਗੁਰੂ ਦੀ ਦੱਸੀ ਹੋਈ ਮੱਤ ਹੈ ਜਿਹੜਾ ਮਨ ਨੂੰ ਹਰ ਵੇਲੇ ਬੁਰੇ ਕੰਮਾਂ ਤੋਂ ਵਰਜਣ ਲਈ ਇਸ ਦੇ ਅੰਦਰ ਹੀ ਗੁਪਤ ਬੈਠਾ ਹੈ। ਇਸੇ ਲਈ ਇਸ ਮੱਤ ਵਾਲੇ ਆਪਣੇ ਆਪ ਨੂੰ ਗੁਰਮੁਖ ਅਖਵਾਉਂਦੇ (ਮੰਨਦੇ) ਹਨ। ਪਰ ਦੂਜੀਆਂ ਸਾਰੀਆਂ ਮੱਤਾਂ ਵਾਲੇ ਆਪ ਹੀ ਗੁਰੂ ਅਖਵਾਉਂਦੇ ਰਹੇ ਹਨ। ਉਹ ਪ੍ਰਮੇਸ਼ਰ ਨੂੰ ਗੁਰੂ ਮੰਨਣ ਤੋਂ ਇਨਕਾਰੀ ਉਸ ਦੇ ਸਰੀਕ ਬਣਦੇ ਰਹੇ ਹਨ। ਇਸੇ ਲਈ ਉਨ੍ਹਾਂ ਨੂੰ ਮੰਨਣ ਵਾਲੇ ਵਿਅਕਤੀ ਪੂਜਕ ਬਣ ਕੇ ਹੀ ਰਹਿ ਗਏ ਹਨ।

**ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ ਰੰਗ ਮਾਣੈ॥**

ਇੱਥੇ ਸਤਿਗੁਰੂ ਜੀ ਪ੍ਰਮੇਸ਼ਰ ਨੂੰ ਜਾਣ ਲੈਣ ਦਾ ਸਬੂਤ ਪੇਸ਼ ਕਰਦੇ ਹੋਏ ਆਖ ਰਹੇ ਹਨ ਕਿ ਹੇ ਪ੍ਰਮੇਸ਼ਰ ਇਸ ਵਕਤ ਤੇਰੇ ਦੋ ਰੂਪ ਹਨ। ਇੱਕ ਤਾਂ ਤੂੰ ਸ਼ਬਦ ਰੂਪ ਵਿੱਚ ਪ੍ਰਗਟ ਹੈ ਜਿਹੜਾ ਹਰ ਹਿਰਦੇ ਅੰਦਰ ਮੌਜੂਦ ਸਾਰੇ ਸੰਸਾਰ ਨੂੰ ਰਸਤਾ ਦੱਸ ਰਿਹਾ ਹੈ, ਇਹ ਰੂਪ ਤੇਰਾ **ਸ਼ਬਦ ਗੁਰੂ** ਰੂਪ ਹੈ। ਸ਼ਬਦ ਗੁਰੂ ਤੋਂ ਭਾਵ ਹੈ ਗਿਆਨ ਸਰੂਪ ਸ਼ਬਦ ਅਤੇ ਦੂਸਰਾ ਸਰੂਪ ਤੇਰਾ ਗੁਪਤ ਹੈ। ਉਸ ਦਾ ਨਾਉਂ ਹੈ (ਗੁਰੂ) ਭਾਵ ਜੋਤਿ ਸਰੂਪ। ਭਾਵੇਂ ਇਹ ਦੋਨੋ ਸਰੂਪ ਰਾਮ ਕੀ ਅੰਸ਼ (ਤੇਰੀ ਅੰਸ਼), ਇਸ ਮਨ ਦੇ ਵੀ ਤੇਰੇ ਵਾਲੇ ਹੀ ਹਨ, ਪਰ ਇਸ ਮਨ ਦੇ ਦੋਹਾਂ ਸਰੂਪਾਂ ਵਿੱਚ ਕਮੀ ਹੈ। ਇਸ ਦਾ ਕਲਪਨਾ ਰੂਪੀ ਸ਼ਬਦ ਸਰੂਪ ਲੋਭ ਲਹਿਰ ਤੋਂ ਗ੍ਰਸਤ ਹੋਣ ਕਰਕੇ ਖੋਟਾ ਹੈ। ਕਿਉਂਕਿ ਮਨ ਅੰਦਰ ਭਰਮ ਹੋਣ ਕਰਕੇ ਇਸ ਦੀ ਦ੍ਰਿਸ਼ਟੀ (ਵਿਵੇਕ ਦੀਪ) ਮਲੀਨ ਹੈ। ਦੋਨੋਂ ਸ਼ਬਦ ਰੂਪ ਤਾਂ ਸਾਡੀ ਪਕੜ ਵਿੱਚ ਹਨ, ਇਸੇ ਲਈ ਇਨ੍ਹਾਂ ਨੂੰ ਪ੍ਰਗਟ ਰੂਪ ਕਿਹਾ ਹੈ।

ਪਰ ਦੂਸਰਾ ਰੂਪ, ਗਿਆਨ ਸਰੂਪ **ਗੁਪਤ** ਹੀ ਰਹਿੰਦਾ ਹੈ। ਉਸੇ ਗੁਪਤ ਗਿਆਨ ਨੂੰ ਇਹ ਸ਼ਬਦ ਰੂਪ ਪ੍ਰਗਟ ਕਰਿਆ ਕਰਦਾ ਹੈ। ਇਹੀ ਗੱਲ ਸਤਿਗੁਰੂ ਜੀ ਇਸ ਪੰਗਤੀ ਵਿੱਚ ਦੇਖ ਕੇ ਆਖ ਰਹੇ ਹਨ ਕਿ ਹੇ ਪ੍ਰਮੇਸ਼ਰ ਇਹ ਦੋਨੋਂ ਰੂਪ ਤੇਰੇ **ਗੁਪਤ ਅਤੇ ਪ੍ਰਗਟ** ਗਿਆਨ ਸਰੂਪ ਹੀ ਹਨ ਅਤੇ ਤੂੰ ਆਪ ਹੀ ਸਭ ਪ੍ਰਕਾਰ ਦੇ ਗਿਆਨ ਰੂਪੀ ਰੰਗ ਸੰਸਾਰੀ ਜੀਵਾਂ ਨੂੰ ਵੰਡ ਕੇ ਇਨ੍ਹਾਂ ਨਿਮਾਣਿਆਂ ਨੂੰ ਮਾਣ ਦੇ ਰਿਹਾ ਹੈਂ।

**ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ॥**

ਇਨ੍ਹਾਂ ਜੋਗੀਆਂ ਵੱਲ ਤੱਕ ਕੇ ਸਤਿਗੁਰੂ ਜੀ ਆਖ ਰਹੇ ਹਨ ਕਿ ਇਹ ਸਿਧ ਲੋਕ ਸਰੀਰਕ ਸਾਧਨਾ ਰਾਹੀਂ ਹੀ ਤੇਰੀ ਖੋਜ ਵਿੱਚ ਲੱਗੇ ਹੋਏ ਹਨ। ਇਸ ਗੱਲ ਦਾ ਤਾਂ ਇਨ੍ਹਾਂ ਨੂੰ ਗਿਆਨ ਹੈ ਕਿ ਤੂੰ ਸ਼ਬਦ ਰੂਪ ਹੋ ਕੇ ਹਰ ਮਨ ਅੰਦਰ ਵਿਆਪਕ ਹੈਂ ਪਰ ਤੇਰੀ ਖੋਜ ਨੂੰ ਇਨ੍ਹਾਂ ਨੇ ਸਰੀਰ ਦੀ ਸਾਧਨਾ ਨਾਲ ਹੀ ਜੋੜ ਰੱਖਿਆ ਹੈ ਜਦਕਿ ਇਹ ਜੋਗੀ ਲੋਕ ਇਹ ਵੀ ਮੰਨਦੇ ਹਨ ਕਿ ਤੂੰ ਮਾਇਆ ਤੋਂ ਅਲਿਪਤ ਰਹਿਣ ਵਾਲਾ ਹੈਂ। ਫਿਰ ਸਮਝ ਨਹੀਂ

ਆਉਂਦੀ ਕਿ ਇਹ ਤੈਨੂੰ ਬਾਹਰਲੇ ਸਰੀਰ ਵਿੱਚੋਂ ਹੀ ਕਿਉਂ ਲੱਭ ਰਹੇ ਹਨ। ਬਾਹਰਲੇ ਸਰੀਰ ਵਿੱਚ ਤਾਂ ਮਨ ਖੁਦ ਹੀ ਜੁੜਿਆ ਹੋਇਆ ਹੈ। ਇਨ੍ਹਾਂ ਜੋਗੀਆਂ ਨੇ ਆਪ ਗੁਰੂ ਬਣ ਕੇ ਦੁਨੀਆਂ ਦੇ ਬੇਅੰਤ ਲੋਕਾਂ ਨੂੰ ਆਪਣੇ ਚੇਲੇ ਤਾਂ ਬਣਾ ਲਿਆ ਹੈ ਪਰ ਅਜੇ ਤੱਕ ਇਨ੍ਹਾਂ ਗੁਰੂਆਂ ਨੂੰ ਤਾਂ ਖੁਦ ਵੀ ਤੇਰਾ ਦਰਸ਼ਨ ਨਹੀਂ ਹੋਇਆ। ਫਿਰ ਇਨ੍ਹਾਂ ਜੋਗੀਆਂ ਨੂੰ ਇੰਨੇ ਸਾਰੇ ਚੇਲੇ ਭਰਤੀ ਕਰ ਲੈਣ ਦੀ ਕੀ ਕਾਹਲੀ ਪੈ ਗਈ ਸੀ। ਚੇਲਿਆਂ ਨੂੰ ਤਾਂ ਕੁੱਝ ਜਾਨਣ ਤੋਂ ਬਾਅਦ ਹੀ ਦੱਸਿਆ ਜਾ ਸਕਦਾ ਸੀ ਪਰ ਅਜੇ ਤੱਕ ਤਾਂ ਇਹ ਗੁਰੂ ਲੋਕ ਹੀ ਤੇਰੇ ਫੁਰਮਾਣ (ਹੁਕਮ) ਦੀ ਖੋਜ ਵਿੱਚ ਤੁਰੇ ਫਿਰਦੇ ਹਨ। ਇਨ੍ਹਾਂ ਦੇ ਗੁਰੂ ਅਖਵਾਉਣ ਤੋਂ ਹੀ ਪਤਾ ਲੱਗਦਾ ਹੈ ਕਿ ਇਨ੍ਹਾਂ ਜੋਗੀਆਂ ਦੀ ਬੁੱਧੀ ਪੁੱਠੇ ਪਾਸੇ ਨੂੰ ਚਲੀ ਹੋਈ ਹੈ। ਇਨ੍ਹਾਂ ਦਾ ਮਨ ਤਾਂ ਪ੍ਰਮੇਸ਼ਰ ਨੂੰ ਗੁਰੂ ਹੀ ਨਹੀਂ ਮੰਨਦਾ, ਇਹ ਤਾਂ ਖੁਦ ਹੀ ਪ੍ਰਮੇਸ਼ਰ ਬਣੇ ਬੈਠੇ ਹਨ।

**ਮਾਂਗਹਿ ਨਾਮੁ ਪਾਇਣ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ॥**

ਹੁਣ ਸਤਿਗੁਰੂ ਜੀ ਪ੍ਰਮੇਸ਼ਰ ਅੱਗੇ ਬੇਨਤੀ ਕਰਦੇ ਹਨ ਕਿ ਹੇ ਦੀਨ ਕੇ ਦਾਤੇ ਤੂੰ ਇਨ੍ਹਾਂ ਜੋਗੀਆਂ ਤੇ ਵੀ ਕਿਰਪਾ ਕਰ। ਇਨ੍ਹਾਂ ਨੂੰ ਸੁਮੱਤ ਬਖ਼ਸ਼ ਅਤੇ ਆਪਣੇ ਨਾਮ ਦੀ ਭਿਖਿਆ, ਆਪਣੇ ਗਿਆਨ ਦੀ ਜੋਤਿ ਇਨ੍ਹਾਂ ਨੂੰ ਬਖ਼ਸ਼। ਕਿਉਂਕਿ ਇਹ ਵੀ ਤੇਰਾ ਨਾਮ ਹੀ ਚਾਹੁੰਦੇ ਹਨ, ਭਾਵੇਂ ਭੁਲੇਖੇ ਨਾਲ ਦਿਸ਼ਾਹੀਨ ਹੋ ਕੇ ਤ੍ਰਿਕੁਟੀ ਅੰਦਰ ਸੁਣਾਈ ਦੇਣ ਵਾਲੇ ਝੂਠ ਸ਼ਬਦ ਨਾਲ ਹੀ ਜੁੜ ਕੇ, ਇਹ ਤੇਰੇ ਨਾਮ ਦੀ ਪ੍ਰਾਪਤੀ ਲਈ ਯਤਨਸ਼ੀਲ ਹਨ। ਇੱਛਾ ਤਾਂ ਇਨ੍ਹਾਂ ਦੀ ਮਾੜੀ ਨਹੀਂ ਹੈ ਭਾਵੇਂ ਰਿਧੀਆਂ-ਸਿਧੀਆਂ ਅਤੇ ਕਰਾਮਾਤਾਂ ਦੇ ਅਵਗੁਣ ਇਹ ਆਪਣੇ ਅੰਦਰ ਰੱਖੀ ਬੈਠੇ ਹਨ। ਪਰ ਜੇ ਤੂੰ ਮਿਹਰ ਕਰ ਦੇਵੇਂ ਤਾਂ ਹੀ ਸੰਭਵ ਹੈ ਕਿ ਰਿਧੀਆਂ-ਸਿਧੀਆਂ ਜਾਂ ਕਰਾਮਾਤਾਂ ਦੇ ਅਵਗੁਣ, ਜਿਹੜੇ ਕਿ ਇਨ੍ਹਾਂ ਨੂੰ ਮਿੱਠੇ ਲੱਗਦੇ ਹਨ, ਕਉੜੇ ਲੱਗਣ ਲੱਗ ਜਾਣ।

**ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ॥**
**ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ॥**

ਅੰਤ ਵਿੱਚ ਸਤਿਗੁਰੂ ਜੀ ਇਸ ਭੇਦ ਨੂੰ ਖੋਲਦੇ ਹਨ ਕਿ ਸੰਸਾਰ ਦੀ ਖੇਡ ਜਿਸ ਨੂੰ ਕਿ ਅਬਿਨਾਸੀ ਪ੍ਰਮੇਸ਼ਰ ਨੇ ਰਚਾਇਆ ਹੈ, ਗੁਰਮੁਖਾਂ ਨੂੰ ਹੀ ਇਸ ਦੀ ਸੋਝੀ ਕਿਉਂ ਹੋਈ। ਦੁਨੀਆਂ ਦੀਆਂ ਸਾਰੀਆਂ ਮੱਤਾਂ ਇਸ ਅਬਿਨਾਸੀ ਕਰਤੇ ਪੁਰਖ ਦੀ ਖੇਡ ਦੀ ਜਾਣਕਾਰੀ ਕਰਾ ਦੇਣ ਲਈ ਹੀ ਵਜੂਦ ਵਿੱਚ ਆਈਆਂ ਸਨ ਅਤੇ ਉਨ੍ਹਾਂ ਨੇ ਸ੍ਰਿਸ਼ਟੀ ਦੀ ਰਚਨਾ ਬਾਰੇ ਆਪੋ ਆਪਣੇ ਸਮੇਂ, ਆਪੋ ਆਪਣੀ ਬੁੱਧੀ ਅਨੁਸਾਰ ਜਾਣਕਾਰੀ ਕਰਵਾਈ। ਕਿਉਂਕਿ ਹਰ ਮੱਤ ਵਿੱਚ ਕਰਤੇ ਦੀ ਜਾਣਕਾਰੀ ਉਸ ਮੱਤ ਦੇ ਬਣਾਉਣ ਵਾਲੇ ਨੇ ਆਪਣੀ ਬੁੱਧੀ ਅਨੁਸਾਰ ਕਰਾਈ ਸੀ। ਇਸ ਲਈ ਸਮਾਂ ਪਾ ਕੇ ਸਾਇੰਸ (ਵਿਗਿਆਨ) ਦੀ ਖੋਜ ਨੇ ਹੀ ਉਨ੍ਹਾਂ ਮੱਤਾਂ ਵਿਚਲੀਆਂ ਬਹੁਤ ਸਾਰੀਆਂ ਗੱਲਾਂ ਨੂੰ ਗਲਤ ਸਿੱਧ ਕਰ ਦਿੱਤਾ। ਪਰ ਗੁਰਮੁਖਾਂ ਨੈ ਪਹਿਲਾਂ ਰਚਨਾ ਦੇ ਸਿਰਜਨਹਾਰ ਅਬਿਨਾਸ਼ੀ ਨੂੰ ਜਾਣਿਆ ਉਸ ਨਾਲ ਸੁਰਤ ਜੋੜ ਕੇ ਸੰਪਰਕ ਬਣਾਇਆ, ਉਸ ਤੋਂ ਬਾਅਦ ਉਸ ਅਬਿਨਾਸ਼ੀ ਨੂੰ ਹੀ ਗੁਰੂ ਮੰਨ ਕੇ ਉਸ ਸ਼ਬਦ ਗੁਰੂ ਦੇ ਉਪਦੇਸ਼ ਨੂੰ ਆਪ ਸੁਣ ਕੇ, ਉਸ ਦਾ ਆਪਣੀ ਭਾਸ਼ਾ ਵਿੱਚ ਉਲਥਾ ਕਰਕੇ ਵਿਖਿਆਨ ਕੀਤਾ। ਕਿਉਂਕਿ ਗੁਰਮੁਖਾਂ ਨੇ ਸੋਝੀ ਪ੍ਰਾਪਤ ਹੀ ਸਿਰਜਣਹਾਰ ਕੋਲੋਂ ਕੀਤੀ।

ਇਸ ਲਈ ਗੁਰਮੁਖਾਂ ਨੂੰ ਰਚਨਾ ਦੇ ਭੇਦ ਦੀ ਗੱਲ ਸਮਝ ਵਿੱਚ ਆ ਗਈ। ਬਾਕੀ ਮੱਤਾਂ ਵਾਲਿਆਂ ਨੇ ਗੁਰਮੁਖਾਂ ਵਾਲਾ ਰਸਤਾ ਨਹੀਂ ਅਪਣਾਇਆ। ਇਸ ਲਈ ਉਨ੍ਹਾਂ ਦੀ ਕਹੀ ਹੋਈ ਗੱਲ, ਜੋ ਕਿ ਉਨ੍ਹਾਂ ਦੇ ਆਪਣੇ ਮਨ ਦੀ ਉਡਾਨ ਵਿੱਚੋਂ ਹੀ ਸੀ। ਉਸ ਨੂੰ ਸਮੇਂ ਨੇ ਰੱਦ ਕਰ ਦਿੱਤਾ ਅਤੇ ਉਨ੍ਹਾਂ ਦੀ ਕਹੀ ਹੋਈ ਗੱਲ ਕੱਚੀ ਸਾਬਿਤ ਹੋ ਗਈ।

ਗੁਰਬਾਣੀ ਨੂੰ ਇਸੇ ਲਈ ਸੱਚੀ ਬਾਣੀ ਆਖਿਆ ਗਿਆ ਹੈ ਕਿ ਇਹ ਬਾਣੀ ਅਬਿਨਾਸ਼ੀ ਦੀ ਕਹੀ (ਕਹਾਈ) ਹੋਈ ਬਾਣੀ ਹੈ। ਜਦ ਅਬਿਨਾਸ਼ੀ ਉੱਪਰ ਹੀ ਸਮੇਂ (ਕਾਲ) ਦਾ ਪ੍ਰਭਾਵ ਨਹੀਂ ਹੈ ਤਾਂ ਉਸ ਦੀ ਦੱਸੀ ਹੋਈ ਗੱਲ ਸਮੇਂ ਦੀ ਮਾਰ ਹੇਠ ਕਿਵੇਂ ਆ ਸਕਦੀ ਹੈ। ਇਹੀ ਅੰਤਰ ਸੀ ਜੋਗ ਮੱਤ ਅਤੇ ਗੁਰਮਤਿ ਵਿੱਚ, ਜਿਹੜਾ ਸਤਿਗੁਰੂ ਜੀ ਨੇ ਜੋਗੀਆਂ ਨੂੰ ਵਿਸਥਾਰ ਪੂਰਵਕ ਸਮਝਾਇਆ।

*** **ਸਮਾਪਤ** ***

ਗੁਰਬਾਣੀ ਦੇ ਮੂਲ ਪਾਠ ਲਿਖਦਿਆਂ ਕੋਈ ਲਗਾਂ ਮਾਤਰਾਂ ਵੱਧ ਘੱਟ ਹੋ ਗਈ ਹੋਵੇ ਤਾਂ ਖਿਮਾ ਦੇ ਜਾਚਕ ਹਾਂ।

**ਧੰਨਵਾਦ।**

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

**ਅਸੀਂ**
**ਸਚੁ ਖੋਜ ਅਕੈਡਮੀ (ਇੰਟਰਨੈਸ਼ਨਲ)**
**ਨਾਲ ਜੁੜੇ ਉਨ੍ਹਾਂ ਸੱਜਣਾਂ ਦੇ**
**ਧੰਨਵਾਦੀ ਹਾਂ ਜਿਨ੍ਹਾਂ ਨੇ**
**ਇਹ ਸਿੱਧ ਗੋਸਟਿ ਸਟੀਕ ਦਾ**
**ਦੂਜਾ ਐਡੀਸ਼ਨ ਛਪਾਉਣ**
**ਲਈ ਪ੍ਰੇਰਿਤ ਕੀਤਾ ਅਤੇ**
**ਪੂਰਨ ਸਹਿਯੋਗ ਵੀ ਦਿੱਤਾ।**